ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ





ਅਨੁਵਾਦਕ
ਡਾ: ਜੋਧ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

# ਦੋ ਸ਼ਬਦ

ਮੀਰੀ-ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰਿਗੋਬਿੰਦ ਜੀ ਬਾਬਤ ਘੱਟ ਲਿਖਿਆ ਗਇਆ ਹੈ ਅਤੇ ਉਨ੍ਹਾਂ ਦੇ ਭਗਤੀ ਸ਼ਕਤੀ ਦੇ ਸਿਧਾਂਤ ਬਾਰੇ ਵੀ ਨਿਰਣੈਜਨਕ ਰਚਨਾਵਾਂ ਦੀ ਗਿਣਤੀ ਬਹੁਤ ਨਹੀਂ । ਭਗਤੀ ਤੇ ਸ਼ਕਤੀ ਦੀਆਂ ਦੋ ਵੱਖਰੀਆਂ-ਵੱਖਰੀਆਂ ਧਾਰਾਵਾਂ ਸਿੱਖ ਗੁਰੂ ਸਾਹਿਬਾਨ ਨੇ ਇਕੋ ਸ਼ਖਸੀਅਤ ਵਿੱਚ ਸਮੋਣ ਦਾ ਕੰਮ ਪਹਿਲੀ ਵਾਰ ਭਾਰਤੀ ਚਿੰਤਨ ਅਤੇ ਧਾਰਮਿਕ ਇਤਿਹਾਸ ਵਿੱਚ ਕੀਤਾ ਹੈ । ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਹੀ ਇਸ ਚਿੰਤਨ ਦੇ ਬੀਜ ਮਿਲਦੇ ਹਨ ਅਤੇ ਛੇਵੇਂ ਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਤਕ ਪੁੱਜਦੇ-ਪੁੱਜਦੇ ਇਹ ਚਿੰਤਨ ਕੇਵਲ ਕਿਰਿਆ ਵਿੱਚ ਹੀ ਤਬਦੀਲ ਨਹੀਂ ਹੋਇਆ ਸਗੋਂ ਸ਼ਕਤੀ ਦੇ ਪ੍ਰਗਟਾਵੇ ਦੇ ਰੂਪ ਵਜੋਂ ਸ੍ਰੀ ਅਕਾਲ ਤਖਤ ਸਾਹਿਬ ਦੀ ਵੀ ਸਥਾਪਨਾ ਹੋ ਗਈ । ਸਿੱਖ ਗੁਰਮੁਖ ਅਤੇ ਬ੍ਰਹਮ ਗਿਆਨੀ ਤਕ ਦਾ ਸਫਰ ਤੈਅ ਕਰ ਚੁੱਕੇ ਸਨ ਅਤੇ ਇਨ੍ਹਾਂ ਬ੍ਰਹਮ ਗਿਆਨੀਆਂ ਨੇ ਹੀ ਖਾਲਸਾ ਰੂਪ ਵਿੱਚ ਅਕਾਲ ਪੁਰਖ ਦੀ ਫੌਜ ਬਣਨਾ ਸੀ । ਅਕਾਲ ਪੁਰਖ ਦੀ ਫੌਜ ਲਈ ਅਕਾਲ ਤਖਤ ਵੀ ਅਵੱਸ਼ਕ ਸੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਇਸ ਫੌਜ ਦੇ ਢੁਕਵੇਂ ਅਸਥਾਨ ਵਜੋਂ ਸ੍ਰੀ ਅਕਾਲ ਤਖਤ ਸਾਹਿਬ ਨੂੰ ਰੂਪਮਾਨ ਕਰ ਦਿੱਤਾ । ਸਿੱਖ ਸਿਧਾਂਤਾਂ ਅਤੇ ਸਮੁੱਚੇ ਧਰਮ ਦੇ ਵਿਕਾਸ ਵਿੱਚ ਪਾਇਆ ਗਇਆ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਇਹ ਯੋਗਦਾਨ ਵੱਡਮੁੱਲਾ ਵੀ ਹੈ ਅਤੇ ਇਕ ਮੀਲ ਪੱਥਰ ਹੈ ।

ਆਮ ਮਨੁੱਖੀ ਸਮਾਜ ਵਿੱਚ ਸਾਰੇ ਹੀ ਫਿਲਾਸਫਰ ਜਾਂ ਪਹੁੰਚੇ ਹੋਏ ਵਿਦਵਾਨ ਨਹੀਂ ਹੋ ਸਕਦੇ ਜਿਹੜੇ ਬਾਣੀ ਨੂੰ, ਸਿਧਾਂਤਾਂ ਨੂੰ ਘੋਖ ਪੜਚੋਲ ਸਕਣ, ਉਨ੍ਹਾਂ ਦੀ ਡੂੰਘਾਈ ਵਿੱਚ ਜਾ ਸਕਣ। ਜ਼ਿਆਦਾ ਗਿਣਤੀ ਉਨ੍ਹਾਂ ਵਿਅਕਤੀਆਂ ਦੀ ਹੁੰਦੀ ਹੈ ਜਿਹੜੇ ਸਿੱਧੇ ਸਾਦੇ ਹੁੰਦੇ ਹਨ ਅਤੇ ਜਿਨ੍ਹਾਂ ਦੀ ਪਕੜ ਸੰਸਾਰ ਦੇ ਆਮ ਕਾਰ-ਵਿਹਾਰਾਂ ਤੱਕ ਹੀ ਹੁੰਦੀ ਹੈ । ਇਹ ਗੱਲ ਸਿੱਖ ਧਰਮ 'ਤੇ ਵੀ ਲਾਗੂ ਹੁੰਦੀ ਹੈ । ਅਜਿਹੇ ਆਮ ਵਿਅਕਤੀ ਦਰਅਸਲ ਕਿਸੇ ਵੀ ਧਰਮ ਦੀ ਰੀੜ ਦੀ ਹੱਡੀ ਹੁੰਦੇ ਹਨ ਕਿਉਂਕਿ ਧਰਮ ਵਾਸਤੇ ਤਿਆਗ ਕਰਨ ਸਮੇਂ ਇਹੀ ਲੋਕ ਸਭ ਤੋਂ ਅੱਗੇ ਹੁੰਦੇ ਹਨ। ਇਨ੍ਹਾਂ ਵਿਅਕਤੀਆਂ ਦੀ ਧਰਮ ਪ੍ਰਤੀ ਜਿਗਿਆਸਾ ਪੂਰੀ ਹੁੰਦੀ ਹੈ ਅਤੇ ਹਰ ਹੀਲੇ ਇਹ ਸਿਧਾਂਤ ਅਤੇ ਇਤਿਹਾਸ ਨੂੰ ਸਮਝਣ ਦੀ ਲੋਚਾ ਰੱਖਣ ਵਾਲੇ ਹੁੰਦੇ ਹਨ । ਦਰਅਸਲ ਇਹ ਇਤਿਹਾਸਕ,

ਇਤਿਹਾਸਕ ਕਥਾਵਾਂ ਰਾਹੀਂ ਧਰਮ ਨੂੰ ਅਸਾਨੀ ਨਾਲ ਸਮਝਣ ਦੀ ਕੋਸ਼ਿਸ਼ ਕਰਦੇ ਹਨ । ਇਹ ਪੁਸਤਕ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਜੀਵਨ ਦ੍ਰਿਸ਼ਟੀ ਨੂੰ ਪਾਠਕਾਂ ਤੱਕ ਪੁਚਾਉਣ ਦਾ ਹੀ ਇੱਕ ਯਤਨ ਹੈ । ਸਵਰਗਵਾਸੀ ਪ੍ਰਿੰਸੀਪਲ ਸਤਬੀਰ ਸਿੰਘ ਜੀ ਨੇ ਇਹ ਕੰਮ ਮੈਨੂੰ ਸੌਂਪਿਆ ਸੀ ਅਤੇ 'ਸਿੱਖ ਰਿਲੇਜਨ' ਦੇ ਕਰਤਾ ਐਮ.ਏ.ਮੈਕਾਲਿਫ ਦੁਆਰਾ ਲਿਖਿਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਜੀਵਨੀ ਦਾ ਸਰਲ ਪੰਜਾਬੀ ਰੂਪਾਂਤਰਣ ਕਰਨ ਲਈ ਕਿਹਾ ਸੀ। ਰੂਪਾਂਤਰਣ ਕਰਨ ਲੱਗਿਆਂ ਕਈ ਅਢੁੱਕਵੇਂ ਪ੍ਰਸੰਗਾਂ ਅਤੇ ਵਾਕੰਸ਼ਾਂ ਨੂੰ ਛੱਡ ਦਿੱਤਾ ਗਇਆ ਹੈ ਅਤੇ ਕਈ ਥਾਂਵਾਂ ਉੱਤੇ ਸਪੱਸ਼ਟਤਾ ਲਿਆਉਣ ਦਾ ਯਤਨ ਕੀਤਾ ਗਿਆ ਹੈ । ਇਸ ਜੀਵਨੀ ਵਿੱਚ ਕਈ ਚਮਤਕਾਰਿਕ ਵੇਰਵੇ ਵੀ ਆਏ ਹਨ ਪਰ ਪਰੰਪਰਾ ਵਿੱਚ ਚਲੀਆਂ ਆ ਰਹੀਆਂ ਕਥਾਵਾਂ ਨੂੰ ਅੱਖੋਂ ਪਰੋਖੇ ਕਰਨਾ ਵੀ ਨਾ ਤਾਂ ਸੰਭਵ ਹੈ ਅਤੇ ਨਾ ਹੀ ਉਚਿਤ । ਫਿਰ ਵੀ ਮੈਨੂੰ ਇਹ ਕਹਿਣ ਵਿੱਚ ਕੋਈ ਸੰਕੋਚ ਨਹੀਂ ਹੈ ਕਿ ਇਹ ਪੁਸਤਕ ਮੈਕਾਲਿਫ ਦੀ ਰਚਨਾ ਦਾ ਸ਼ਾਬਦਿਕ ਅਨੁਵਾਦ ਤਾਂ ਨਹੀਂ ਹੈ ਪਰ ਹੈ ਉਸੇ ਉੱਤੇ ਹੀ ਆਧਾਰਿਤ । ਜੇਕਰ ਪ੍ਰਿੰਸੀਪਲ ਸਾਹਿਬ ਜੀਵਿਤ ਰਹਿੰਦੇ ਤਾਂ ਇਹ ਰਚਨਾ ਆਮ ਪਾਠਕਾਂ ਲਈ ਹੋਰ ਵੀ ਲਾਹੇਵੰਦੀ ਹੋ ਜਾਣੀ ਸੀ ਪਰ ਫਿਰ ਵੀ ਮੈਨੂੰ ਆਸ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਅਤੇ ਦ੍ਰਿਸ਼ਟੀ ਨੂੰ ਸਮਝਣ ਲਈ ਇਹ ਪੁਸਤਕ ਸਹਾਈ ਸਾਬਿਤ ਹੋਵੇਗੀ ।

**ਜੋਧ ਸਿੰਘ (ਡਾ:)**
*ਪ੍ਰੋਫੈਸਰ ਅਤੇ ਮੁਖੀ,*
ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ ਪਟਿਆਲਾ ।

# ਅਧਿਆਇ ਪਹਿਲਾ

## ਮਾਤਾ ਗੰਗਾ ਦੀ ਚਿੰਤਾ

ਗੁਰੂ ਅਰਜਨ ਦੇਵ ਜੀ ਪ੍ਰਿਥੀਏ ਦੇ ਦੋਖੀ ਰਵੱਈਏ ਕਾਰਨ ਅੰਮ੍ਰਿਤਸਰੋਂ ਬਾਹਰ ਹੀ ਰਹਿ ਕੇ ਸਿੱਖ ਧਰਮ ਦੇ ਸਿਧਾਂਤਾਂ ਦਾ ਪ੍ਰਚਾਰ ਕਰਦੇ ਹੁੰਦੇ ਸਨ। ਇਸੇ ਹੀ ਸਿਲਸਿਲੇ ਵਿਚ ਉਹ ਇਕ ਵਾਰੀ ਜ਼ਿਲ੍ਹਾ ਗੁਰਦਾਸਪੁਰ ਦੇ ਬਾਰਠ ਨਾਮਕ ਕਸਬੇ ਵਿਚ ਗੁਰੂ ਨਾਨਕ ਦੇਵ ਜੀ ਦੇ ਸੁਪੁੱਤਰ ਸ੍ਰੀ ਚੰਦ ਜੀ ਦੇ ਦਰਸ਼ਨਾਂ ਲਈ ਵੀ ਗਏ। ਸ੍ਰੀ ਚੰਦ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਸਲਾਹ ਦਿੱਤੀ ਕਿ ਬੇਸ਼ੱਕ ਉਹ ਪ੍ਰਿਥੀਏ ਦੇ ਆਚਰਨ ਤੋਂ ਜਾਣੂ ਹਨ ਅਤੇ ਉਹ ਮਾੜਾ ਵਿਹਾਰ ਕਰ ਰਿਹਾ ਹੈ ਪਰ ਫਿਰ ਵੀ ਗੁਰੂ ਜੀ ਨੂੰ ਅੰਮ੍ਰਿਤਸਰ ਵਿਖੇ ਟਿਕੇ ਰਹਿ ਕੇ ਧਰਮ ਦੇ ਕੰਮ ਨੂੰ ਅੱਗੇ ਵਧਾਉਣਾ ਚਾਹੀਦਾ ਹੈ।

ਗੁਰੂ ਜੀ ਵਾਪਿਸ ਅੰਮ੍ਰਿਤਸਰ ਆ ਗਏ, ਪਰੰਤੂ ਪ੍ਰਿਥੀਏ ਨੇ ਆਪਣੇ ਮਾੜੇ ਕਾਰਨਾਮੇ ਮੁੜ ਸ਼ੁਰੂ ਕਰ ਦਿੱਤੇ। ਪ੍ਰਿਥੀਏ ਦੀ ਪਤਨੀ ਕਰਮੋ ਪ੍ਰਿਥੀਏ ਨੂੰ ਹਮੇਸ਼ਾ ਗੁਰੂ ਜੀ ਦੇ ਖਿਲਾਫ਼ ਭੜਕਾਇਆ ਕਰਦੀ ਸੀ ਅਤੇ ਗੁਰਗੱਦੀ ਨਾ ਮਿਲਣ ਦੇ ਮਿਹਣੇ ਉਸਨੂੰ ਦਿੰਦੀ ਰਹਿੰਦੀ ਸੀ। ਇੱਕ ਦਿਨ ਪ੍ਰਿਥੀਏ ਨੇ ਉਸਨੂੰ ਕਿਹਾ, ''ਤੇਰੇ ਕੋਲ ਤੇਰੇ ਪੁੱਤਰ ਮਿਹਰਬਾਨ ਦੇ ਰੂਪ ਵਿਚ ਸਭ ਤੋਂ ਵੱਡਾ ਧਨ ਹੈ। ਜਦੋਂ ਉਹ ਵੱਡਾ ਹੋਵੇਗਾ ਤਾਂ ਗੁਰਗੱਦੀ ਉਸਨੂੰ ਮਿਲ ਜਾਵੇਗੀ ਕਿਉਂਕਿ (ਗੁਰੂ) ਅਰਜਨ ਦੇ ਕੋਈ ਪੁੱਤਰ ਨਹੀਂ ਹੈ ਅਤੇ ਇਹ ਉਨ੍ਹਾਂ ਦਾ ਸੁਖ ਆਰਾਮ ਥੋੜ੍ਹੇ ਦਿਨਾਂ ਦਾ ਮਹਿਮਾਨ ਹੈ।''

ਗੁਰੂ ਅਰਜਨ ਦੇਵ ਜੀ ਦੇ ਮਹਿਲ ਮਾਤਾ ਗੰਗਾ ਨੇ ਇਹ ਗੱਲਬਾਤ ਸੁਣ ਲਈ ਅਤੇ ਗੁਰੂ ਸਾਹਿਬ ਨੂੰ ਕਹਿ ਸੁਣਾਈ। ਗੁਰੂ ਜੀ ਨੇ ਉਨ੍ਹਾਂ ਨੂੰ ਇਸ ਗੱਲਬਾਤ ਉਤੇ ਧਿਆਨ ਨ ਦੇਣ ਵਾਸਤੇ ਅਤੇ ਨਾਮ ਸਿਮਰਨ ਵਾਸਤੇ ਕਿਹਾ। ਨਾਲ ਹੀ ਉਨ੍ਹਾਂ ਨੇ ਇਹ ਵੀ ਕਿਹਾ ਕਿ ਕਰਮੋ (ਪ੍ਰਿਥੀਏ ਦੀ ਪਤਨੀ) ਦੀ ਈਰਖਾ ਅਤੇ ਅਭਿਮਾਨ ਚੰਗੇ ਨਹੀਂ ਹਨ ਪਰ ਤੁਹਾਨੂੰ ਇਸ ਤਰ੍ਹਾਂ ਨਹੀਂ ਸੋਚਣਾ ਚਾਹੀਦਾ। ਜੇਕਰ ਕੋਈ ਚੰਦਰਮਾ ਉੱਤੇ ਮਿੱਟੀ ਦੀ ਮੁੱਠ ਸੁੱਟਦਾ ਹੈ ਤਾਂ ਉਹ ਚੰਦਰਮਾ ਤੱਕ

ਨਹੀਂ ਪਹੁੰਚਦੀ ਸਗੋਂ ਮੁੜ ਸੁੱਟਣ ਵਾਲੇ ਉਤੇ ਹੀ ਆ ਪੈਂਦੀ ਹੈ। ਮੇਰੇ ਵੱਡੇ ਭਰਾ ਦੀ ਪਤਨੀ ਨੇ ਤੁਹਾਡੇ ਲਈ ਜੋ ਮਾੜੇ ਸ਼ਬਦ ਵਰਤੇ ਹਨ ਤਾਂ ਇਨ੍ਹਾਂ ਨੂੰ ਬਰਦਾਸ਼ਤ ਕਰ ਜਾਓ। ਸ਼ੇਖ ਫ਼ਰੀਦ ਜੀ ਨੇ ਕਿਹਾ ਹੈ :

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥

ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ ੭੮ ॥ (ਪੰਨਾ ੧੩੮੨)

ਗੁਰੂ ਜੀ ਦੇ ਮਹਿਲ ਮਾਤਾ ਗੰਗਾ ਜੀ ਨੇ ਜਵਾਬ ਦਿੱਤਾ, ''ਆਪ ਜੀ ਦੀਆਂ ਸਿਖਿਆਵਾਂ ਉੱਤਮ ਹਨ। ਪਰੰਤੂ ਮੇਰਾ ਵਿਵਾਹਿਤ ਜੀਵਨ ਬਹੁਤ ਖੁਸ਼ੀਆਂ ਭਰਿਆ ਹੋ ਜਾਵੇਗਾ ਜੇਕਰ ਤੁਸੀਂ ਮੈਨੂੰ ਇੱਕ ਪੁੱਤਰ ਦੀ ਦਾਤ ਬਖਸ਼ੋ। ਹੇ ਸੱਚੇ ਪਾਤਸ਼ਾਹ! ਜਿਹੜੇ ਤੁਹਾਡੀ ਸ਼ਰਣ ਵਿਚ ਆਉਂਦੇ ਹਨ ਉਨ੍ਹਾਂ ਨੂੰ ਇਸ ਲੋਕ ਵਿਚ ਪ੍ਰਸੰਨਤਾ ਅਤੇ ਅਗਲੇ ਲੋਕ ਵਿਚ ਮੁਕਤੀ ਪ੍ਰਾਪਤ ਹੁੰਦੀ ਹੈ। ਆਪਣੇ ਸੇਵਕ ਨੂੰ ਜੇਕਰ ਇੱਕ ਪੁੱਤਰ ਨਹੀਂ ਬਖਸ਼ੋਗੇ ਤਾਂ ਇਹ ਚੰਗਾ ਨਹੀਂ ਹੋਵੇਗਾ।''

ਆਪਣੇ ਸਿੱਖਾਂ ਨੂੰ ਨਿਮਰਤਾ ਦਾ ਇਹ ਅਭਿਆਸ ਕਰਵਾਉਣ ਲਈ ਗੁਰੂ ਜੀ ਨੇ ਮਾਤਾ ਗੰਗਾ ਜੀ ਨੂੰ ਪੁੱਤਰ ਦਾ ਵਰ ਮੰਗਣ ਲਈ ਬਾਬਾ ਬੁੱਢਾ ਜੀ ਕੋਲ ਜਾ ਕੇ ਬੇਨਤੀ ਕਰਨ ਲਈ ਭੇਜਣ ਦਾ ਨਿਸਚਾ ਕੀਤਾ।



ਅਗਲੇ ਦਿਨ ਮਾਤਾ ਗੰਗਾ ਜੀ ਪੂਰੀ ਸ਼ਾਨ ਸ਼ੌਕਤ ਨਾਲ ਬਾਬਾ ਬੁੱਢਾ ਜੀ ਦੇ ਦਰਸ਼ਨਾਂ ਲਈ ਉਸ ਜੰਗਲ ਵੱਲ ਚਲ ਪਏ ਜਿਥੇ ਉਹ ਨਿਵਾਸ ਕਰਦੇ ਸਨ ਅਤੇ ਗੁਰੂ ਜੀ ਦੇ ਲੰਗਰ ਲਈ ਲੱਕੜਾਂ ਆਦਿਕ ਭੇਜਿਆ ਕਰਦੇ ਸਨ। ਮਾਤਾ ਗੰਗਾ ਨੇ ਆਪਣੇ ਨਾਲ ਬਹੁਤ ਸਾਰੀਆਂ ਇਸਤਰੀਆਂ ਨੂੰ ਲਿਆ ਤੇ ਪਾਲਕੀਆਂ 'ਤੇ ਸਵਾਰ ਹੋ ਕੇ ਇਕ ਪੂਰਾ ਕਾਫ਼ਲਾ ਬਣਾ ਕੇ ਬਾਬਾ ਬੁੱਢਾ ਜੀ ਕੋਲ ਜਾ ਪਹੁੰਚੇ। ਬਾਬਾ ਬੁੱਢਾ ਜੀ ਨੇ ਦੂਰੋਂ ਹੀ ਗੱਡੀਆਂ ਤੇ ਪਾਲਕੀਆਂ ਦੀ ਧੂੜ ਉਡਦੀ ਵੇਖ ਕੇ ਹੈਰਾਨੀ ਵਿਚ ਕਿਹਾ, 'ਕੀ ਗੁਰੂ ਕਿਆਂ ਨੂੰ ਕੋਈ ਭਾਜੜ ਪੈ ਗਈ ਹੈ ਜੋ ਸਾਰੇ ਨਿਵਾਸੀ ਸ਼ਹਿਰ ਛੱਡ ਕੇ ਸ਼ਰਣ ਲੈਣ ਲਈ ਇਸ ਪਾਸੇ ਆ ਰਹੇ ਹਨ।' ਮਾਤਾ ਗੰਗਾ ਜੀ ਇਹ ਜਾਣ ਕੇ ਬੜੇ ਨਿਰਾਸ਼ ਹੋਏ ਪਰ ਫਿਰ ਵੀ ਉਹ ਬਾਬਾ ਬੁੱਢਾ ਜੀ ਕੋਲ ਪਹੁੰਚੇ ਅਤੇ ਉਨ੍ਹਾਂ ਨੂੰ ਇੱਕ ਪੁੱਤਰ ਬਖਸ਼ਣ ਦਾ ਵਰਦਾਨ ਕਰਨ ਦੀ ਬੇਨਤੀ ਕੀਤੀ। ਬਾਬਾ ਬੁੱਢਾ ਜੀ ਨੇ ਉੱਤਰ ਦਿੱਤਾ, ''ਹੇ ਸਨਮਾਨਯੋਗ ਗੁਰੂ ਮਹਿਲ ਜੀਉ, ਮੈਂ ਤਾਂ ਕੇਵਲ ਇੱਕ ਘਾਹ ਕੱਟਣ ਵਾਲਾ ਹਾਂ ਅਤੇ ਤੁਹਾਡੇ ਘਰ ਦਾ ਸੇਵਾਦਾਰ ਹਾਂ। ਜੇ ਮੇਰੇ ਕੋਲ ਇੰਨੀ ਸ਼ਕਤੀ ਹੁੰਦੀ ਤਾਂ ਮੈਂ ਘਾਹ ਕਿਉਂ ਕੱਢਦਾ ਫਿਰਦਾ ਅਤੇ ਗੁਰੂ ਜੀ ਦੇ ਅਸਤਬਲ ਕਿਉਂ ਸਾਫ਼ ਕਰਦਾ ਫਿਰਦਾ! ਕੇਵਲ ਗੁਰੂ ਹੀ ਸਾਰਿਆਂ ਦੀਆਂ ਇੱਛਾਵਾਂ ਪੂਰੀਆਂ ਕਰਦੇ ਹਨ। ਗੁਰੂ ਹੀ ਕੇਵਲ ਸਾਰੀਆਂ ਗੈਰਕੁਦਰਤੀ ਸ਼ਕਤੀਆਂ ਦੇ ਸਮੁੰਦਰ ਹਨ। ਇਹ ਜਿਹੜੇ ਵਧੀਆ ਖਾਣੇ ਤੁਸੀਂ ਮੇਰੇ ਸਾਹਮਣੇ ਰੱਖੇ ਹਨ, ਮੈਂ

ਇਨ੍ਹਾਂ ਦੇ ਯੋਗ ਨਹੀਂ ਹਾਂ। ਇਹ ਕੇਵਲ ਗੁਰੂ ਜੀ ਦੇ ਵਾਸਤੇ ਹੀ ਉਚਿਤ ਹਨ। ਜੇ ਤੁਸੀਂ ਸੋਚਦੇ ਹੋ ਕਿ ਮੈਂ ਇਨ੍ਹਾਂ ਨੂੰ ਖਾਵਾਂ ਤਾਂ ਫਿਰ ਮੇਰੇ ਕੋਲ ਕਿਸੇ ਸੇਵਾ ਦੀ ਆਸ ਨ ਕਰੋ। ਇਹ ਸਭ ਖਾ ਕੇ ਮੈਂ ਬਾਅਦ ਵਿਚ ਘਾਹ ਕੱਟਣ ਬਾਰੇ ਕਿਵੇਂ ਸੋਚ ਸਕਦਾ ਹਾਂ! ਜੇਕਰ ਮੇਰੇ ਕੋਲੋਂ ਕਿਸੇ ਮਿਹਨਤ ਮੁਸ਼ੱਕਤ ਦੀ ਸੇਵਾ ਦੀ ਲੋੜ ਹੋਵੇ ਤਾਂ ਮੈਂ ਆਪ ਜੀ ਦਾ ਸੇਵਕ ਹਾਂ; ਪਰੰਤੂ ਇਹ ਖਾਣੇ ਤੁਸੀਂ ਵਾਪਿਸ ਲੈ ਜਾਵੋ।'' ਮਾਤਾ ਗੰਗਾ ਦੇ ਬਾਰ ਬਾਰ ਕਹਿਣ 'ਤੇ ਬਾਬਾ ਬੁੱਢਾ ਜੀ ਨੇ ਇਹ ਸਭ ਪਰਵਾਨ ਨਹੀਂ ਕੀਤਾ ਤੇ ਮਾਤਾ ਜੀ ਨੂੰ ਨਿਰਾਸ਼ ਹੋ ਕੇ ਵਾਪਿਸ ਗੁਰੂ ਜੀ ਕੋਲ ਆਉਣਾ ਪਿਆ। ਮਾਤਾ ਗੰਗਾ ਜੀ ਨੇ ਨਾਕਾਮਯਾਬੀ ਨਾਲ ਵਾਪਿਸ ਆਉਣ ਬਾਰੇ ਸੁਣ ਕੇ ਗੁਰੂ ਜੀ ਨੇ ਗੁਰੂ ਅਮਰਦਾਸ ਜੀ ਦਾ ਹੇਠ ਲਿਖਿਆ ਛੰਤ ਉਚਾਰਣ ਕੀਤਾ :

ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥
ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥
ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥
ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ ॥
ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥
ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੪੧)

ਗੁਰੂ ਜੀ ਨੇ ਅੱਗੇ ਹੋਰ ਕਿਹਾ, ''ਮਹਾਂਪੁਰਖ ਅਤੇ ਸੱਚੇ ਗੁਰੂ ਵਿਖਾਵਾ ਵੇਖ ਕੇ ਪ੍ਰਸੰਨ ਨਹੀਂ ਹੁੰਦੇ। ਉਨ੍ਹਾਂ ਕੋਲੋਂ ਜੇਕਰ ਕੁਝ ਪ੍ਰਾਪਤ ਕਰਨਾ ਹੋਵੇ ਤਾਂ ਉਨ੍ਹਾਂ ਸਾਹਮਣੇ ਕਦੀ ਵੀ ਵੱਡੇ ਬਣ ਕੇ ਨਾ ਜਾਵੋ। ਆਉ, ਅਸੀਂ ਤੁਹਾਨੂੰ ਦੱਸਦੇ ਹਾਂ ਕਿ ਸਫਲਤਾ ਕਿਵੇਂ ਮਿਲ ਸਕਦੀ ਹੈ। ਆਪਣੇ ਮਨ ਵਿਚ ਸ਼ਰਧਾ ਨਾਲ ਅਨਾਜ ਪੀਸੋ, ਆਟਾ ਗੁੰਨ੍ਹੋ ਅਤੇ ਆਪਣੇ ਹੱਥਾਂ ਨਾਲ ਰੋਟੀਆਂ ਪਕਾਓ। ਨਾਲ ਗੰਢੇ ਲੈ ਜਾਓ। ਸਿਰ 'ਤੇ ਲੱਸੀ ਦਾ ਬਰਤਨ ਰੱਖੋ ਅਤੇ ਇਕ ਕਿਸਾਨ ਦੀ ਇਸਤਰੀ ਵਾਂਗ ਬਸਤਰ ਧਾਰਨ ਕਰੋ; ਇਕੱਲੇ ਹੀ ਫਿਰ ਬਾਬਾ ਬੁੱਢਾ ਜੀ ਕੋਲ ਪੈਦਲ ਚਲ ਕੇ ਜਾਉ ਅਤੇ ਉਸ ਬਜ਼ੁਰਗ ਮਹਾਨ ਆਤਮਾ ਦਾ ਅਸ਼ੀਰਵਾਦ ਪ੍ਰਾਪਤ ਕਰੋ।''

ਇਨ੍ਹਾਂ ਆਦੇਸ਼ਾਂ ਦੇ ਅਨੁਰੂਪ ਹੀ ਮਾਤਾ ਜੀ ਅਗਲੇ ਦਿਨ ਬਾਬਾ ਬੁੱਢਾ ਜੀ ਕੋਲ ਗਏ। ਉਹ ਪਹਿਲੇ ਦੀ ਤਰ੍ਹਾਂ ਹੀ ਭੁੱਖ ਮਹਿਸੂਸ ਕਰ ਰਹੇ ਸਨ ਤੇ ਭੋਜਨ ਦਾ ਇੰਤਜ਼ਾਰ ਕਰ ਰਹੇ ਸਨ। ਉਨ੍ਹਾਂ ਨੂੰ ਵੇਖ ਕੇ ਉਹ ਸੋਚਣ ਲੱਗੇ, ''ਜੇ ਮਾਂ ਆਪਣੇ ਬੱਚੇ ਦਾ ਧਿਆਨ ਨਹੀਂ ਰੱਖੇਗੀ ਤਾਂ ਹੋਰ ਕੌਣ ਰੱਖੇਗਾ! ਇਹ ਮੇਰੇ ਲਈ ਰੋਟੀ ਲੈ ਕੇ ਆਈ ਹੈ ਅਤੇ ਇਸ ਵੇਲੇ ਮੈਨੂੰ ਬੜੀ ਭੁੱਖ ਲੱਗੀ ਹੈ। ਕੱਲ੍ਹ ਇਨ੍ਹਾਂ ਨੂੰ ਵਾਪਿਸ ਭੇਜ ਕੇ ਮੈਂ ਗਲਤੀ ਕੀਤੀ ਸੀ ਪਰ ਮੇਰੀ ਇਸ ਛੋਟੀ ਜਿਹੀ ਗਲਤੀ ਨੂੰ ਇਨ੍ਹਾਂ ਨੇ ਮਾਫ ਕਰ ਦਿੱਤਾ। ਧੰਨ ਹੋ! ਲਿਆਓ, ਤੁਸੀਂ ਕੀ ਲੈ ਕੇ ਆਏ ਹੋ?''

ਰੋਟੀ ਖਾਂਦੇ ਹੋਏ ਬਾਬਾ ਬੁੱਢਾ ਜੀ ਨੇ ਕਿਹਾ, ''ਗੁਰੂ ਜੀ ਸਾਰੇ ਭੰਡਾਰ ਦੇ ਮਾਲਕ ਹਨ, ਪਰ ਇਸ ਭੰਡਾਰ ਨੂੰ ਖੋਲ੍ਹਣ ਦੀ ਆਗਿਆ ਮੈਨੂੰ ਪ੍ਰਾਪਤ ਹੋਈ ਹੈ। ਜਿਵੇਂ ਤੁਸੀਂ ਮੇਰੇ ਹਿਰਦੇ ਨੂੰ ਤ੍ਰਿਪਤ ਕਰਨ ਵਾਲਾ ਭੋਜਨ ਮੈਨੂੰ ਛਕਾਇਆ ਹੈ, ਇਸੇ ਤਰ੍ਹਾਂ ਹੀ ਤੁਹਾਡੇ ਹਿਰਦੇ ਨੂੰ ਪ੍ਰਸੰਨ ਕਰਨ ਵਾਲਾ ਤੁਹਾਨੂੰ ਇੱਕ ਪੁੱਤਰ ਪ੍ਰਾਪਤ ਹੋਵੇਗਾ। ਉਹ ਬਹੁਤ ਹੀ ਖ਼ੂਬਸੂਰਤ ਅਤੇ ਬਹਾਦਰ ਹੋਵੇਗਾ। ਉਸ ਕੋਲ ਅਧਿਆਤਮਕ ਅਤੇ ਸੰਸਾਰੀ ਸ਼ਕਤੀ ਹੋਵੇਗੀ। ਉਹ ਇੱਕ ਤਾਕਤਵਰ ਸ਼ਿਕਾਰੀ ਹੋਵੇਗਾ ਜਿਹੜਾ ਸ਼ਾਹੀ ਘੋੜਿਆਂ 'ਤੇ ਸਵਾਰ ਹੋਇਆ ਕਰੇਗਾ ਅਤੇ ਦੋ ਤਲਵਾਰਾਂ ਧਾਰਨ ਕਰੇਗਾ, ਲੜਾਈ ਵਿਚ ਵੱਡਾ ਸੂਰਬੀਰ ਸਾਬਤ ਹੋਵੇਗਾ ਅਤੇ ਮੁਗਲਾਂ ਨੂੰ ਦਰੜ ਦੇਣ ਵਾਲਾ ਹੋਵੇਗਾ।'' ਹਰ ਬੁਰਕੀ ਲੈਣ ਦੇ ਨਾਲ ਬਾਬਾ ਬੁੱਢਾ ਜੀ ਨੇ ਮਾਤਾ ਗੰਗਾ ਜੀ ਦੀ ਸੰਤਾਨ ਨੂੰ ਵਰ ਦਿੱਤਾ ਅਤੇ ਕਿਹਾ, ''ਤੁਹਾਡੇ ਲਿਆਂਦੇ ਹੋਏ ਗੰਢਿਆਂ ਨੂੰ ਜਿਵੇਂ ਮੈਂ ਤੋੜ ਰਿਹਾ ਹਾਂ ਇਸੇ ਤਰ੍ਹਾਂ ਹੀ ਤੁਹਾਡਾ ਪੁੱਤਰ ਆਪਣੇ ਦੁਸ਼ਮਣਾਂ ਦੇ ਸਿਰ ਭੰਨੇਗਾ ਅਤੇ ਮਹਾਨ ਸੂਰਬੀਰ ਹੋਣ ਦੇ ਨਾਲ ਨਾਲ ਵਡ-ਪ੍ਰਤਾਪੀ ਗੁਰੂ ਵੀ ਹੋਵੇਗਾ। ਜਿਵੇਂ ਤੁਹਾਡੀਆਂ ਇਨ੍ਹਾਂ ਵਸਤਾਂ ਨਾਲ ਮੇਰਾ ਮਨ ਖੁਸ਼ੀ ਨਾਲ ਭਰ ਉਠਿਆ ਹੈ ਉਸੇ ਤਰ੍ਹਾਂ ਹੀ ਤੁਸੀਂ ਆਪਣੇ ਉਸ ਪੁੱਤਰ ਨੂੰ ਵੇਖ ਕੇ ਪ੍ਰਸੰਨ ਹੋ ਜਾਵੋਗੇ।'' ਇਹ ਅਸ਼ੀਰਵਾਦ ਲੈ ਕੇ ਮਾਤਾ ਗੰਗਾ ਜੀ ਵਾਪਸ ਅੰਮ੍ਰਿਤਸਰ ਆ ਗਏ।

ਆਪਣੇ ਮਹਿਲਾਂ ਤੋਂ ਬਾਬਾ ਬੁੱਢਾ ਜੀ ਦੁਆਰਾ ਕੀਤੇ ਗਏ ਸੁਆਗਤ ਬਾਰੇ ਸੁਣ ਕੇ ਗੁਰੂ ਜੀ ਨੇ ਕਿਹਾ, ''ਜੇ ਸੰਤ ਮਹਾਤਮਾ ਚਾਹੁਣ ਤਾਂ ਇਕ ਨਿਰਧਨ ਵਿਅਕਤੀ ਨੂੰ ਰਾਜਾ ਬਣਾ ਸਕਦੇ ਹਨ, ਖਾਲੀ ਨੂੰ ਭਰ ਸਕਦੇ ਹਨ ਅਤੇ ਇਕ ਘਾਹ ਦੇ ਤਿਣਕੇ ਨਾਲ ਪਰਬਤ ਉਠਾ ਸਕਦੇ ਹਨ।'' ਬਾਅਦ ਵਿਚ ਮਾਤਾ ਗੰਗਾ ਜੀ ਗਰਭਵਤੀ ਹੋ ਗਏ ਅਤੇ ਪ੍ਰਸੰਨਤਾ ਵਿਚ ਆ ਕੇ ਗੁਰੂ ਅਰਜਨ ਦੇਵ ਜੀ ਨੇ ਪਰਮਾਤਮਾ ਦੇ ਸ਼ੁਕਰਾਨੇ ਵਜੋਂ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ :

ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥
ਜਿਸੁ ਜਨ ਹੋਆ ਸਾਧਸੰਗੁ ਤਿਸੁ ਭੇਟੈ ਹਰਿ ਰਾਇਆ ॥੧॥
ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ॥
ਅਨਿਕ ਬਾਤਾ ਸਭਿ ਕਰਿ ਰਹੇ ਗੁਰੂ ਘਰਿ ਲੈ ਆਇਆ ॥੧॥ ਰਹਾਉ॥
ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ॥
ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ ॥੨॥
ਅੰਤਰਜਾਮੀ ਆਪਿ ਪ੍ਰਭੁ ਸਭ ਕਰੇ ਕਰਾਇਆ॥
ਪਤਿਤ ਪੁਨੀਤ ਘਣੇ ਕਰੇ ਠਾਕੁਰ ਬਿਰਦਾਇਆ ॥੩॥
ਮਤ ਭੂਲਹੁ ਮਾਨੁਖ ਜਨ ਮਾਇਆ ਭਰਮਾਇਆ॥
ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ ॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੧੨)

ਜਦੋਂ ਪ੍ਰਿਥੀਏ ਦੀ ਘਰਵਾਲੀ ਕਰਮੋ ਨੇ ਮਾਤਾ ਗੰਗਾ ਦੇ ਗਰਭ ਧਾਰਨ ਬਾਰੇ ਸੁਣਿਆ ਤਾਂ ਉਸਨੇ ਆਪਣੇ ਪਤੀ ਨੂੰ ਗੁਰੂ ਅਰਜਨ ਦੇਵ ਦੇ ਬੱਚਾ ਨਾ ਹੋਣ ਬਾਰੇ ਝੂਠੀ ਭਵਿੱਖਬਾਣੀ ਕਰਨ ਲਈ ਬਹੁਤ ਫਿਟਕਾਰਿਆ।

ਜਦੋਂ ਬਾਬਾ ਬੁੱਢਾ ਜੀ ਨੇ ਅੰਮ੍ਰਿਤਸਰ ਵਲੋਂ ਭਾਜੜ ਪੈਣ ਦੀ ਗੱਲ ਕਹੀ ਸੀ ਤਾਂ ਉਹਨਾਂ ਨੇ ਇਹ ਨਹੀਂ ਸੀ ਸੋਚਿਆ ਕਿ ਕਿਸੇ ਹੋਰ ਕਿਸਮ ਦੀ ਭਾਜੜ ਵੀ ਹੋ ਸਕਦੀ ਹੈ ਜਿਹੜੀ ਉਹਨਾਂ ਦੇ ਕਹੇ ਹੋਏ ਉਤੇ ਇੰਨ-ਬਿੰਨ ਪੂਰੀ ਢੁਕੇਗੀ। ਪ੍ਰਿਥੀਏ ਨੇ ਆਪਣੇ ਦੋਸਤ ਸੁਲਹੀ ਖ਼ਾਂ ਨੂੰ ਭੜਕਾਇਆ ਕਿ ਉਹ ਇਸ ਇਲਾਕੇ ਦਾ ਟੈਕਸ ਉਗਰਾਹੁਣ ਦੇ ਬਹਾਨੇ ਇਸ ਪਾਸੇ ਆਵੇ ਅਤੇ ਸ਼ਕਤੀਸ਼ਾਲੀ ਫ਼ੌਜ ਨੂੰ ਲੈ ਕੇ ਅੰਮ੍ਰਿਤਸਰ ਨੂੰ ਲੁੱਟੇ ਅਤੇ ਗੁਰੂ ਸਾਹਿਬ ਨੂੰ ਭੈ-ਭੀਤ ਕਰੇ। ਗੁਰੂ ਜੀ ਨੇ ਇਹਨਾਂ ਹਾਲਾਤਾਂ ਨੂੰ ਪਹਿਲਾਂ ਹੀ ਭਾਂਪਦੇ ਹੋਏ ਅੰਮ੍ਰਿਤਸਰ ਛੱਡਣ ਦਾ ਫੈਸਲਾ ਕੀਤਾ ਅਤੇ ਅੰਮ੍ਰਿਤਸਰੋਂ ਛੇ ਮੀਲ ਦੂਰ ਵਡਾਲੀ ਜਾਣ ਦਾ ਮਨ ਬਣਾ ਲਿਆ। ਇਕ ਵਿਸ਼ਵਾਸਪਾਤਰ ਸਿੱਖ ਨੇ ਗੁਰੂ ਜੀ ਉਤੇ ਆਉਣ ਵਾਲੇ ਖਤਰੇ ਨੂੰ ਮਹਿਸੂਸ ਕਰਦਿਆਂ ਹੋਇਆਂ ਗੁਰੂ ਅਰਜਨ ਦੇਵ ਜੀ ਨੂੰ ਆਪਣੀ ਰੋੜ (ਬੰਜਰ ਜ਼ਮੀਨ ਦਾ ਇੱਕ ਹਿੱਸਾ) ਵਿਖੇ ਆਉਣ ਲਈ ਮਨਾ ਲਿਆ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦੇ ਉਥੇ ਪਹੁੰਚਣ 'ਤੇ ਉਹ ਸਥਾਨ ਹਰਿਆ-ਭਰਿਆ ਹੋ ਗਿਆ। ਇਥੇ ਇਹ ਦੱਸਣਾ ਕੁਥਾਵੇਂ ਨਹੀ ਹੋਵੇਗਾ ਕਿ ਗੁਰੂ ਜੀ ਦੇ ਉਸ ਨਿਵਾਸ ਅਸਥਾਨ ਨੂੰ ਅਜੇ ਵੀ ਗੁਰੂ ਕੀ ਰੋੜ ਕਰਕੇ ਜਾਣਿਆ ਜਾਂਦਾ ਹੈ ਅਤੇ ਉਥੇ ਸ਼ਾਨਦਾਰ ਗੁਰਦੁਆਰਾ ਸਥਿਤ ਹੈ।

ਸੁਲਹੀ ਖ਼ਾਂ ਦੇ ਖਰਚੇ ਨੂੰ ਚੁਕਣ ਤੋਂ ਕਤਰਾਉਂਦਾ ਹੋਇਆ ਪ੍ਰਿਥੀਆ ਉਸਨੂੰ ਅਗਲਵਾਂਢੀ ਹੋ ਕੇ ਮਿਲਣ ਲਈ ਜਾ ਪਹੁੰਚਿਆ। ਮੇਲ ਤੋਂ ਬਾਅਦ ਸੁਲਹੀ ਨੇ ਕਿਹਾ ਪ੍ਰਿਥੀ ਚੰਦ ਤੈਨੂੰ ਵੱਡੇ ਹੋਣ ਦੇ ਬਾਵਜੂਦ ਗੁਰਗੱਦੀ ਨਹੀਂ ਮਿਲੀ ਹੈ। ਤੇਰਾ ਛੋਟਾ ਭਰਾ ਕਿਥੇ ਹੈ ਜਿਸਨੂੰ ਗੁਰਗੱਦੀ ਪ੍ਰਾਪਤ ਹੋਈ ਹੈ। ਪ੍ਰਿਥੀਏ ਨੇ ਉੱਤਰ ਦਿੱਤਾ, ''ਹੇ ਮਾਲਕ, ਤੁਹਾਡੇ ਆਉਣ ਬਾਰੇ ਸੁਣ ਕੇ ਮੇਰਾ ਭਰਾ ਅਰਜਨ ਅੰਮ੍ਰਿਤਸਰ ਛੱਡ ਗਿਆ ਹੈ ਅਤੇ ਮੈਨੂੰ ਪਤਾ ਨਹੀਂ ਕਿ ਉਹ ਕਿਸ ਪਾਸੇ ਗਿਆ ਹੈ।'' ਪ੍ਰਿਥੀਏ ਨੇ ਸੁਲਹੀ ਖ਼ਾਂ ਸਾਹਮਣੇ ਇਕ ਭੇਟਾ ਹਾਜ਼ਰ ਕੀਤੀ ਜਿਸਨੂੰ ਉਸਨੇ ਇਹ ਕਹਿੰਦਿਆਂ ਹੋਇਆਂ ਲੈਣੋਂ ਇਨਕਾਰ ਕਰ ਦਿੱਤਾ ਕਿ ਗੁਰੂ ਨੂੰ ਕੁਝ ਭੇਟ ਕਰਨਾ ਤਾਂ ਉਚਿਤ ਹੈ ਪਰ ਗੁਰੂ ਕੋਲੋਂ ਕੁਝ ਲੈਣਾ ਉਚਿਤ ਨਹੀਂ। ਸੁਲਹੀ ਨੇ ਪ੍ਰਿਥੀਏ ਨੂੰ ਬੇਨਤੀ ਕੀਤੀ ਕਿ ਉਹ (ਗੁਰੂ) ਅਰਜਨ ਦੇਵ ਦੇ ਵਾਪਸ ਆਉਣ ਬਾਰੇ ਉਸਨੂੰ ਦੱਸੇ ਤਾਂ ਕਿ ਬੇਨੇਮੀਆਂ ਨੂੰ ਠੀਕ ਕਰਨ ਵਾਸਤੇ ਕਦਮ ਚੁਕੇ ਜਾਣ।

ਵਡਾਲੀ ਵਿਚ ਪਾਣੀ ਦੀ ਘਾਟ ਨੂੰ ਮਹਿਸੂਸ ਕਰਕੇ ਗੁਰੂ ਜੀ ਨੇ ਉਥੇ ਇੱਕ ਵੱਡਾ ਖੂਹ ਪੁਟਵਾਇਆ ਜਿਸ ਉਤੇ ਟਿੰਡਾਂ ਦੀਆਂ ਛੇ ਮਾਹਲਾਂ ਚਲਦੀਆਂ ਸਨ। ਬਾਅਦ ਵਿਚ ਇਸ ਅਸਥਾਨ ਦਾ ਨਾਂ ਛੇਹਰਟਾ ਪੈ ਗਿਆ। ਮਾਘ ਸੁਦੀ ਪੰਜ ਨੂੰ ਇਸ ਅਸਥਾਨ 'ਤੇ ਹਰ ਸਾਲ ਮੇਲਾ ਲਗਦਾ ਹੈ।

## ਅਧਿਆਇ ਦੂਜਾ

# ਜਨਮ ਅਤੇ ਪ੍ਰਿਥੀਏ ਦੇ ਕਾਰੇ

ਗੁਰੂ ਜੀ ਦੀ ਗ਼ੈਰ-ਹਾਜ਼ਰੀ ਦੌਰਾਨ ਦੂਰ ਦੂਰ ਦੇਸਾਂ ਤੋਂ ਸਿੱਖ ਅੰਮ੍ਰਿਤਸਰ ਆਉਂਦੇ ਪਰ ਉਹਨਾਂ ਦੇ ਹਿਰਦੇ ਉਸੇ ਤਰ੍ਹਾਂ ਹੀ ਕੁਮਲਾ ਜਾਂਦੇ ਜਿਵੇਂ ਸੂਰਜ ਤੋਂ ਬਿਨਾਂ ਕਮਲ ਦਾ ਫੁੱਲ ਕੁਮਲਾ ਜਾਂਦਾ ਹੈ। ਪ੍ਰਿਥੀਆ ਉਹਨਾਂ ਨੂੰ ਇਹ ਸਮਝਾਉਣ ਦਾ ਬੜਾ ਯਤਨ ਕਰਦਾ ਕਿ ਉਹ ਸੱਚਾ ਗੁਰੂ ਹੈ, ਪਰੰਤੂ ਕੋਈ ਬਗਲਾ ਧੋਖਾਧੜੀ ਨਾਲ ਜਾਂ ਰੰਗ ਬਦਲ ਲੈਣ ਨਾਲ ਹੰਸ ਕਿਵੇਂ ਬਣ ਸਕਦਾ ਹੈ ! ਜਿਸ ਕੋਲ ਆਤਮਿਕ ਸ਼ਾਂਤੀ, ਤਸੱਲੀ, ਸੱਚਾਈ, ਪਿਆਰ ਅਤੇ ਸ਼ਰਧਾ ਨਹੀਂ ਹੈ, ਉਹ ਇਹ ਗੁਣ ਦੂਸਰਿਆਂ ਨੂੰ ਕਿਵੇਂ ਦੇ ਸਕਦਾ ਹੈ !



ਵਡਾਲੀ ਵਿਖੇ ਹੀ ਸੰਮਤ ੧੬੫੨ (੧੫੯੫ ਈ.) ਦੇ ਇੱਕੀ ਹਾੜ੍ਹ ਨੂੰ (ਗੁਰੂ) ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ। ਉਹਨਾਂ ਦੇ ਜਨਮ ਅਵਸਰ ਸਮੇਂ ਗੁਰੂ ਅਰਜਨ ਦੇਵ ਜੀ ਨੇ ਹੇਠ ਲਿਖੇ ਸ਼ਬਦ ਦਾ ਗਾਇਨ ਕੀਤਾ :

ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥
ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥
ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥
ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥੩॥
ਜਿਉ ਬਾਲਕ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥
ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੯੬)

ਇਸੇ ਹੀ ਅਵਸਰ 'ਤੇ ਗੁਰੂ ਜੀ ਨੇ ਇਕ ਹੋਰ ਸ਼ਬਦ ਦਾ ਉਚਾਰਨ ਕੀਤਾ :

ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮਾਰਿਆ ॥
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥੧॥
ਕਾਰਜੁ ਸਤਿਗੁਰਿ ਆਪਿ ਸਵਾਰਿਆ ॥
ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ ਰਹਾਉ॥
ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ॥
ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ ॥੨॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੦੬-੦੭)

ਗੁਰੂ ਅਰਜਨ ਦੇਵ ਜੀ ਦੇ ਗ੍ਰਿਹਿ ਵਿਖੇ ਪੁੱਤਰ ਦੇ ਜਨਮ ਦੇ ਬਾਰੇ ਸੁਣ ਕੇ ਪ੍ਰਿਥੀਏ ਦੀ ਘਰਵਾਲੀ ਕਰਮੋ ਬਹੁਤ ਦੁਖੀ ਹੋਈ। ਉਸਨੇ ਆਪਣੇ ਪਤੀ ਨੂੰ ਕਿਹਾ : "ਕੀ ਵਡਾਲੀ ਵਿਖੇ ਮਨਾਈਆਂ ਜਾ ਰਹੀਆਂ ਖੁਸ਼ੀਆਂ ਨੂੰ ਤੂੰ ਸੁਣ ਰਿਹਾ ਹੈਂ। ਅਰਜਨ ਦੀ ਸ਼ਾਨ ਇਸ ਵੇਲੇ ਸੂਰਜ ਦੀ ਤਰ੍ਹਾਂ ਹੈ ਅਤੇ ਤੂੰ ਸੂਰਜ ਦੇ ਸਾਹਮਣੇ ਤਾਰਿਆਂ ਦੀ ਤਰ੍ਹਾਂ ਹੋ ਗਿਆ ਹੈਂ। ਤੇਰੀਆਂ ਸਾਰੀਆਂ ਗੱਲਾਂ ਅਤੇ ਸ਼ੇਖੀਆਂ ਵਿਅਰਥ ਗਈਆਂ ਹਨ।" ਪ੍ਰਿਥੀਏ ਦਾ ਦਿਲ ਵੀ ਦੁਖ ਨਾਲ ਸੜ ਰਿਹਾ ਸੀ ਪਰ ਫਿਰ ਵੀ ਉਸਨੇ ਚਲਾਕੀ ਨਾਲ ਜੁਆਬ ਦਿੱਤਾ : "ਮੇਰੇ ਸ਼ਬਦ ਹਮੇਸ਼ਾਂ ਸੱਚੇ ਹਨ। ਕੀ ਹੋਇਆ ਜੇਕਰ ਅਰਜਨ ਦੇ ਘਰ ਇੱਕ ਪੁੱਤਰ ਪੈਦਾ ਹੋ ਗਿਆ। ਕੀ ਮੈਂ ਮਨ ਵਿਚ ਦੁਖੀ ਹੋਵਾਂਗਾ! ਮੈਂ ਬੱਚੇ ਨੂੰ ਜਿਉਂਦਾ ਹੀ ਨਹੀਂ ਰਹਿਣ ਦੇਵਾਂਗਾ।" ਰਾਤ ਵੇਲੇ ਕਰਮੋ ਨੇ ਰੋਟੀ ਵੀ ਨਾ ਖਾਧੀ ਅਤੇ ਉਹ ਸੌਂ ਵੀ ਨਾ ਸਕੀ।

ਅਗਲੀ ਸਵੇਰ ਕਰਮੋ ਨੇ ਪਰਿਵਾਰ ਦੀ ਇਕ ਪੁਰਾਣੀ ਦਾਈ ਨੂੰ ਬੁਲਾ ਲਿਆ ਅਤੇ ਥੋੜ੍ਹੀ ਗੱਲਬਾਤ ਤੋਂ ਬਾਅਦ ਉਸਨੇ ਕਿਹਾ ਕਿ ਉਹ ਗੁਰੂ-ਪਰਿਵਾਰ ਦੀ ਹਿਤੈਸ਼ੀ ਬਣ ਕੇ ਵਡਾਲੀ ਜਾਵੇ ਅਤੇ ਸਮਾਂ ਪਾ ਕੇ ਉਥੇ ਪੈਦਾ ਹੋਏ ਪੁੱਤਰ ਨੂੰ ਜ਼ਹਿਰ ਦੇ ਦੇਵੇ। ਇਸ ਕੰਮ ਵਿਚ ਕਾਮਯਾਬ ਹੋਣ 'ਤੇ ਉਸਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਵੇਗਾ। ਹਾਲ ਦੀ ਘੜੀ ਤਾਂ ਉਸਨੂੰ ਸੌ ਰੁਪਈਆ ਦੇ ਦਿੱਤਾ ਗਿਆ ਅਤੇ ਕਹਿ ਦਿੱਤਾ ਗਿਆ ਕਿ ਜਦੋਂ ਕਰਮੋ ਦਾ ਪੁੱਤਰ ਮਿਹਰਬਾਨ ਗੱਦੀ ਪ੍ਰਾਪਤ ਕਰ ਲਵੇਗਾ ਤਾਂ ਉਸਨੂੰ ਹੋਰ ਧਨ ਇਨਾਮ ਵਜੋਂ ਅਤੇ ਇਕ ਵਧੀਆ ਮਕਾਨ ਅਤੇ ਜੀਵਨ ਭਰ ਦੇ ਗੁਜ਼ਾਰੇ ਲਈ ਰੁਪਈਆ ਪੈਸਾ ਦਿੱਤਾ ਜਾਵੇਗਾ। ਉਸ ਦਾਈ ਨੇ ਉੱਤਰ ਦਿੱਤਾ ਕਿ ਕਈ ਪੀੜ੍ਹੀਆਂ ਤੋਂ ਅਸੀਂ ਤੁਹਾਡੇ ਪਰਿਵਾਰ ਵਿਚ ਸੇਵਾ ਕਰਦੇ ਚਲੇ ਆ ਰਹੇ ਹਾਂ ਅਤੇ ਹੁਣ ਜਦੋਂ ਦਾਈ ਦੇ ਇਸ ਅਹੁਦੇ ਦਾ ਕਾਰਜਭਾਰ ਮਿਲਣ ਦੀ ਮੇਰੀ ਵਾਰੀ ਸੀ ਤਾਂ ਗੁਰੂ ਜੀ ਦੀ ਪਤਨੀ ਨੇ ਕਿਸੇ ਹੋਰ ਨੂੰ ਰੱਖ ਲਿਆ ਹੈ। ਤੁਹਾਡੀ ਇਹ ਕਹਾਣੀ ਸੁਣਨ ਤੋਂ ਪਹਿਲਾਂ ਹੀ ਮੇਰਾ ਮਨ

ਬਹੁਤ ਦੁਖੀ ਸੀ। ਕੁਝ ਹੀ ਦਿਨਾਂ ਵਿਚ ਤੁਸੀਂ ਇਹ ਵੇਖੋਗੇ ਕਿ ਮੈਂ ਤੁਹਾਡਾ ਇਹ ਕੰਮ ਪੂਰਾ ਕਰ ਦੇਵਾਂਗੀ।'' ਕਰਮੋ ਨੇ ਉਸਨੂੰ ਸੌ ਰੁਪਏ ਅਤੇ ਇਕ ਵਧੀਆ ਚਾਦਰ ਉਸਦੀ ਫੀਸ ਵਜੋਂ ਦੇ ਦਿੱਤੀ।

ਉਹ ਧੋਖੇਬਾਜ਼ ਦਾਈ ਆਪਣੇ ਘਰ ਗਈ। ਆਪਣੀਆਂ ਛਾਤੀਆਂ ਨੂੰ ਉਸਨੇ ਜ਼ਹਿਰ ਮਲਿਆ ਅਤੇ ਥੋੜ੍ਹਾ ਜਿਹਾ ਹੋਰ ਉਸਨੇ ਗੁੜ੍ਹਤੀ ਵਿੱਚ ਮਿਲਾ ਲਿਆ ਅਤੇ ਵਡਾਲੀ ਵੱਲ ਨੂੰ ਤੁਰ ਪਈ। ਇਸੇ ਦੌਰਾਨ ਇਧਰ ਕੁਝ ਥੋੜ੍ਹੀ ਜਿਹੀ ਤਬੀਅਤ ਖਰਾਬ ਹੋਣ ਕਾਰਨ ਬੱਚੇ ਨੇ ਮਾਂ ਦਾ ਦੁੱਧ ਪੀਣਾ ਬੰਦ ਕਰ ਦਿੱਤਾ ਅਤੇ ਇਸ ਕਾਰਨ ਸਾਰਾ ਪਰਿਵਾਰ ਕਾਫ਼ੀ ਚਿੰਤਾ ਵਿਚ ਸੀ। ਹਰ ਸਿਆਣੀ ਇਸਤਰੀ ਆਪੋ ਆਪਣਾ ਇਲਾਜ ਦੱਸ ਰਹੀ ਸੀ। ਜਦੋਂ ਕਰਮੋ ਦੀ ਦਾਈ ਉਥੇ ਪਹੁੰਚੀ ਤਾਂ ਗੁਰੂ ਕੇ ਮਹਿਲ ਮਾਤਾ ਗੰਗਾ ਜੀ ਉਸਨੂੰ ਵੇਖ ਕੇ ਬਹੁਤ ਪ੍ਰਸੰਨ ਹੋ ਉਠੇ ਅਤੇ ਦਾਈ ਵੀ ਇਹ ਸੋਚ ਕੇ ਖੁਸ਼ ਹੋ ਉਠੀ ਕਿ ਹੁਣ ਉਸਨੂੰ ਆਪਣੀ ਮਾੜੀ ਕਾਰਗੁਜ਼ਾਰੀ ਕਰਨ ਦਾ ਮੌਕਾ ਮਿਲ ਜਾਵੇਗਾ। ਉਸਨੇ ਦਿਖਾਵੇ ਦੇ ਤੌਰ 'ਤੇ ਕਿਹਾ, ''ਮਹਾਰਾਣੀ ਗੰਗਾ ਨੂੰ ਲੱਖ ਲੱਖ ਵਧਾਈ ਹੋਵੇ। ਤੁਹਾਡੇ ਬੱਚੇ ਅਤੇ ਪਤੀ ਦੀ ਲੰਮੀ ਉਮਰ ਹੋਵੇ। ਤੁਸਾਂ ਮੈਨੂੰ ਯਾਦ ਨਹੀਂ ਕੀਤਾ ਪਰ ਮੈਂ ਤੁਹਾਨੂੰ ਯਾਦ ਰੱਖਿਆ ਹੈ। ਮੈਂ ਤੁਹਾਨੂੰ ਸ਼ੁਭ ਕਾਮਨਾਵਾਂ ਦੇਣ ਆ ਪਹੁੰਚੀ ਹਾਂ।''



ਮਾਤਾ ਗੰਗਾ ਜੀ ਨੇ ਉਸਨੂੰ ਦੱਸਿਆ ਕਿ ਬੱਚਾ ਠੀਕ ਨਹੀਂ ਹੈ ਅਤੇ ਉਸਨੇ ਦੁੱਧ ਪੀਣਾ ਬੰਦ ਕਰ ਦਿੱਤਾ ਹੈ। ਦਾਈ ਨੇ ਉੱਤਰ ਦਿੱਤਾ, ''ਉਸਨੂੰ ਮੈਨੂੰ ਦਿਉ। ਮੈਂ ਉਸਨੂੰ ਬੱਚਿਆਂ ਵਾਲੀ ਦਵਾਈ ਦੇਵਾਂਗੀ। ਬੱਚਿਆਂ ਦੀਆਂ ਤਕਲੀਫ਼ਾਂ ਬਾਰੇ ਮੈਂ ਜਾਣਦੀ ਹਾਂ ਅਤੇ ਮੈਂ ਦੂਰ ਦੂਰ ਤੋਂ ਲਿਆਂਦੇ ਗਏ ਅਨੇਕਾਂ ਬੱਚਿਆਂ ਦਾ ਇਲਾਜ ਕੀਤਾ ਹੈ। ਇਕ ਵਾਰ ਦਵਾਈ ਦੇਣ ਤੋਂ ਬਾਅਦ ਦੁਬਾਰਾ ਦੁਆਈ ਦੇਣ ਦੀ ਲੋੜ ਨਹੀਂ ਪਈ। ਪ੍ਰਿਥੀਚੰਦ ਦੀ ਪਤਨੀ ਆਪਣੇ ਬੱਚੇ ਦਾ ਮੇਰੇ ਕੋਲੋਂ ਹੀ ਇਲਾਜ ਕਰਵਾਇਆ ਕਰਦੀ ਸੀ ਅਤੇ ਉਹ ਮੁੜ ਕਦੇ ਬੀਮਾਰ ਨਹੀਂ ਹੋਇਆ।'' ਵੱਡੀ ਗੱਲ ਤਾਂ ਇਹ ਹੋਈ ਕਿ ਉਸਦੇ ਅਜਿਹੇ ਸ਼ਬਦ-ਜਾਲ ਵਿਚ ਧੋਖਾ ਖਾ ਕੇ ਮਾਤਾ ਗੰਗਾ ਨੇ ਬੱਚਾ ਉਸਦੇ ਹਵਾਲੇ ਕਰ ਦਿੱਤਾ। ਦਾਈ ਨੇ ਹਰਿਗੋਬਿੰਦ ਨੂੰ ਆਪਣੀ ਗੋਦੀ ਵਿਚ ਲਿਆ ਅਤੇ ਉਸਨੂੰ ਜ਼ਹਿਰੀਲੀ ਦਵਾਈ ਦੇਣੀ ਚਾਹੀ; ਪਰੰਤੂ ਬੱਚੇ ਨੇ ਪੀਣੋਂ ਇਨਕਾਰ ਕਰ ਦਿੱਤਾ। ਉਸਨੇ ਬੜੇ ਪਿਆਰ ਅਤੇ ਦੁਲਾਰ ਨਾਲ ਬੱਚੇ 'ਤੇ ਹੱਥ ਫੇਰਿਆ ਅਤੇ ਦੁਆਈ ਬੱਚੇ ਦੇ ਮੂੰਹ ਵਿਚ ਪਾਉਣ ਵਿਚ ਕਾਮਯਾਬ ਹੋ ਗਈ। ਪਰੰਤੂ ਬੱਚੇ ਨੇ ਦਵਾਈ ਅੰਦਰ ਨਹੀਂ ਲੰਘਾਈ। ਇਸ ਤੋਂ ਬਾਅਦ ਉਸਨੇ ਆਪਣੀ ਛਾਤੀ ਅੱਗੇ ਕਰਕੇ ਬੱਚੇ ਨੂੰ ਦੁੱਧ ਚੁੰਘਾਉਣਾ ਚਾਹਿਆ। ਜਿਵੇਂ ਹੀ ਉਸਨੇ ਅਜਿਹਾ ਕੀਤਾ ਉਹ ਬੇਹੋਸ਼ ਹੋ ਕੇ ਪਿਛਾਂਹ ਡਿੱਗ ਪਈ। ਉਸਦੇ ਮੂੰਹ ਵਿੱਚ ਪਾਣੀ ਪਾਇਆ ਗਿਆ ਅਤੇ ਗੁਲਾਬ ਜਲ ਉਸ ਉਤੇ ਛਿੜਕਿਆ ਗਿਆ। ਹੋਸ਼ ਵਿਚ ਆ ਕੇ ਉਸਨੇ ਚਾਰ-

ਚੁਫੇਰੇ ਵੇਖਿਆ ਅਤੇ ਕਹਿਣ ਲੱਗੀ, ''ਪ੍ਰਿਥੀਏ ਅਤੇ ਉਸਦੀ ਘਰਵਾਲੀ ਵਲੋਂ ਦਿੱਤੀ ਗਈ ਇਕ ਸੌ ਰੁਪਏ ਦੀ ਰਿਸ਼ਵਤ ਨੇ ਮੇਰਾ ਬੇੜਾ ਗਰਕ ਕੀਤਾ ਹੈ। ਮੈਂ ਆਪਣੀਆਂ ਛਾਤੀਆਂ ਨੂੰ ਜ਼ਹਿਰ ਕਿਉਂ ਲਾਇਆ ਅਤੇ ਬੱਚੇ ਨੂੰ ਮਾਰਨ ਦਾ ਕੰਮ ਆਪਣੇ ਜ਼ੁੰਮੇ ਕਿਉਂ ਲਿਆ! !''

ਬੱਚੇ ਨੂੰ ਮਾਰਨ ਵਾਸਤੇ ਦਾਈ ਭੇਜਣ ਦੀ ਪ੍ਰਿਥੀਏ ਦੀ ਕਹਾਣੀ ਘਰ ਘਰ ਫੈਲ ਗਈ ਜਿਸ ਕਾਰਨ ਉਸਦੀ ਚਾਰੇ ਪਾਸੇ ਨਿੰਦਿਆ ਹੋਣ ਲੱਗ ਪਈ। ਇਸ ਅਵਸਰ 'ਤੇ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ :

ਗੁਰ ਪੂਰੇ ਰਾਖਿਆ ਦੇ ਹਾਥ ॥
ਪ੍ਰਗਟੁ ਭਇਆ ਜਨ ਕਾ ਪਰਤਾਪੁ ॥੧॥
ਗੁਰੁ ਗੁਰੁ ਜਪੀ ਗੁਰੂ ਗੁਰ ਧਿਆਈ ॥
ਜੀਆ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ ॥
ਸਰਨਿ ਪਰੇ ਸਾਚੇ ਗੁਰਦੇਵ ॥
ਪੂਰਨ ਹੋਈ ਸੇਵਕ ਸੇਵ ॥੨॥
ਜੀਉ ਪਿੰਡੁ ਜੋਬਨ ਰਾਖੈ ਪ੍ਰਾਨ ॥
ਕਹੁ ਨਾਨਕ ਗੁਰ ਕਉ ਕੁਰਬਾਨ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੯੬)

(ਗੁਰੂ) ਹਰਿਗੋਬਿੰਦ ਜੀ ਦੀ ਬੀਮਾਰੀ ਦੇ ਦੌਰਾਨ ਗੁਰੂ ਅਰਜਨ ਦੇਵ ਜੀ ਨੂੰ ਇਹ ਸੁਝਾਉ ਦਿੱਤੇ ਗਏ ਕਿ ਜਾਦੂਗਿਰੀ ਵਿਚ ਮਾਹਰ ਇਕ ਸਥਾਨਕ ਜਾਦੂਗਰਨੀ ਕੋਲ ਜਾ ਕੇ ਬੱਚੇ ਦੀ ਤੰਦਰੁਸਤੀ ਲਈ ਯਤਨ ਕੀਤਾ ਜਾਣਾ ਚਾਹੀਦਾ ਹੈ। ਇਹ ਕੰਮ ਜਾਦੂਗਰਨੀ ਦੁਆਰਾ ਫੂਕੇ ਹੋਏ ਪਾਣੀ ਨੂੰ ਬੱਚੇ ਨੂੰ ਪਿਆਉਣ ਨਾਲ ਪੂਰਾ ਹੋਣਾ ਸੀ। ਗੁਰੂ ਜੀ ਨੇ ਅਜਿਹੇ ਸੁਝਾਵਾਂ ਅਤੇ ਇਲਾਜਾਂ ਦਾ ਮਖੌਲ ਉਡਾਉਂਦਿਆਂ ਹੋਇਆਂ ਇਸ ਅਵਸਰ 'ਤੇ ਹੇਠ ਲਿਖੇ ਸ਼ਬਦ ਦਾ ਉਚਾਰਨ ਕੀਤਾ :

ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥੧॥ ਰਹਾਉ ॥
ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥
ਨਾਰਾਇਣ ਕਹਤੇ ਨਰਕ ਨ ਜਾਹਿ ॥ ਨਾਰਾਇਣ ਸੇਵਿ ਸਗਲ ਫਲ ਪਾਹਿ ॥੧॥
ਨਾਰਾਇਣ ਮਨ ਮਾਹਿ ਆਧਾਰ ॥ ਨਾਰਾਇਣ ਬੋਹਿਥ ਸੰਸਾਰ ॥
ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥ ਨਾਰਾਇਣ ਦੰਤ ਭਾਨੇ ਡਾਇਣ ॥੨॥
ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥

ਨਾਰਾਇਣ ਪ੍ਰਗਟ ਕੀਨੋ ਪਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥੩ ॥
ਨਾਰਾਇਣ ਸਾਧ ਸੰਗਿ ਨਰਾਇਣ ॥ ਬਾਰ ਬਾਰ ਨਰਾਇਣ ਗਾਇਣ ॥
ਬਸਤੁ ਅਗੋਚਰ ਗੁਰ ਮਿਲਿ ਲਹੀ ॥ ਨਾਰਾਇਣ ਓਟ ਨਾਨਕ ਦਾਸ ਗਹੀ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬੮)

ਆਪਣੀ ਪਤਨੀ ਕਰਮੋ ਦੇ ਲਗਾਤਾਰ ਤਾਹਨੇ-ਮਿਹਣਿਆਂ ਕਾਰਨ ਪ੍ਰਿਥੀਏ ਦਾ ਮਨ ਦਿਨ-ਪ੍ਰਤੀ-ਦਿਨ ਉਦਾਸ ਹੁੰਦਾ ਗਿਆ ਅਤੇ ਉਸਨੇ ਕੁਝ ਹੋਰ ਮਾੜੀਆਂ ਯੋਜਨਾਵਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਉਸਨੇ ਇਕ ਸਪੇਰੇ ਨੂੰ ਬੁਲਾਇਆ, ਉਸਨੂੰ ਕੁਝ ਪੈਸੇ ਦਿੱਤੇ ਅਤੇ ਸਫ਼ਲਤਾ ਪਿੱਛੋਂ ਵੱਡਾ ਇਨਾਮ ਦੇਣ ਦਾ ਵਾਅਦਾ ਕਰਕੇ ਉਸਨੂੰ ਇਕ ਨਾਗ ਰਾਹੀਂ ਬੱਚੇ ਨੂੰ ਮਰਵਾਉਣ ਵਾਸਤੇ ਮਨਾ ਲਿਆ। ਮਾਤਾ ਜੀ ਜਦੋਂ ਘਰ ਦੇ ਦਰਵਾਜੇ ਵਿੱਚ ਬੈਠੇ ਸਨ ਅਤੇ ਆਪਣੇ ਬੇਟੇ ਦੀਆਂ ਖੇਡਾਂ ਨੂੰ ਵੇਖ ਕੇ ਖੁਸ਼ ਹੋ ਰਹੇ ਸਨ ਤਾਂ ਉਸ ਸਪੇਰੇ ਨੇ ਅੱਖ ਬਚਾ ਕੇ ਇਕ ਕਾਲਾ ਨਾਗ ਵਿਹੜੇ ਵਿਚ ਛੱਡ ਦਿੱਤਾ। (ਗੁਰੂ) ਹਰਿਗੋਬਿੰਦ ਨੇ ਫੁੰਕਾਰੇ ਮਾਰਦੇ ਉਸ ਨਾਗ ਨੂੰ ਆਪਣੇ ਹੱਥ ਵਿਚ ਫੜਿਆ ਅਤੇ ਤੁਰੰਤ ਮਾਰ ਦਿੱਤਾ।

ਜਦੋਂ (ਗੁਰੂ) ਹਰਿਗੋਬਿੰਦ ਲਗਭਗ ਦੋ ਸਾਲ ਦੇ ਸਨ ਤਾਂ ਅੰਮ੍ਰਿਤਸਰ ਨਿਵਾਸੀਆਂ ਦਾ ਇਕ ਸਮੂਹ ਵਡਾਲੀ ਵਿਖੇ ਗੁਰੂ ਜੀ ਪਾਸ ਪੁੱਜਾ। ਉਹ ਸਾਰੇ ਗੁਰੂ ਜੀ ਨੂੰ ਕਹਿਣ ਲੱਗੇ, ''ਤੁਸੀਂ ਜਿਥੇ ਵੀ ਨਿਵਾਸ ਕਰਦੇ ਹੋ ਉਥੇ ਖੁਸ਼ੀਆਂ ਹੀ ਖੁਸ਼ੀਆਂ ਹਨ। ਤੁਹਾਡੇ ਦਰਸ਼ਨਾਂ ਪ੍ਰਤੀ ਚੇਤੰਨ ਹੋ ਕੇ ਅਸੀਂ ਆਪਣੇ ਪਿੰਡ, ਘਰ ਅਤੇ ਰਿਸ਼ਤੇਦਾਰ ਛੱਡ ਕੇ ਅੰਮ੍ਰਿਤਸਰ ਵਿਖੇ ਰਹਿ ਰਹੇ ਹਾਂ; ਪਰੰਤੂ ਤੁਸੀਂ ਹੋਰ ਹੀ ਸਥਾਨ 'ਤੇ ਨਿਵਾਸ ਕਰੀ ਜਾ ਰਹੇ ਹੋ। ਦੂਰ-ਦੁਰਾਡੇ ਦੇਸਾਂ ਤੋਂ ਵੀ ਆਪ ਜੀ ਦੇ ਦਰਸ਼ਨਾਂ ਲਈ ਹੋਰ ਅਨੇਕਾਂ ਸਿੱਖ ਆਉਂਦੇ ਹਨ, ਜਦੋਂ ਉਹ ਅੰਮ੍ਰਿਤਸਰ ਵਿਖੇ ਪੁੱਜਦੇ ਹਨ ਅਤੇ ਤੁਹਾਨੂੰ ਨਹੀਂ ਵੇਖ ਪਾਉਂਦੇ ਤਾਂ ਉਹ ਆਪਣੇ ਘਰਾਂ ਨੂੰ ਵਾਪਸ ਪਰਤ ਜਾਂਦੇ ਹਨ। ਤੁਸੀਂ ਸਾਡੇ ਨਾਲ ਆਉ ; ਤੁਹਾਡੀ ਹਾਜ਼ਰੀ ਵਿਚ ਹੀ ਰਾਮਦਾਸਪੁਰ ਵਧੇ ਫੁੱਲੇਗਾ।।''

ਗੁਰੂ ਜੀ ਨੇ ਉਹਨਾਂ ਦੀ ਬੇਨਤੀ ਸਵੀਕਾਰ ਕਰ ਲਈ ਅਤੇ ਆਪਣੀ ਰਾਜਧਾਨੀ ਅੰਮ੍ਰਿਤਸਰ ਵੱਲ ਚਲ ਪਏ। ਅੰਮ੍ਰਿਤਸਰ ਪੁੱਜ ਕੇ ਉਹਨਾਂ ਨੇ ਆਪਣੀ ਪਤਨੀ, ਬੱਚੇ ਅਤੇ ਸੇਵਕਾਂ ਨੂੰ ਆਪਣੇ ਨਿਜੀ ਸਥਾਨ ਵਿਖੇ ਭੇਜ ਦਿੱਤਾ ਅਤੇ ਆਪ ਹਰਿਮੰਦਰ ਸਾਹਿਬ ਵੱਲ ਪੈਦਲ ਚਲ ਪਏ। ਸਰੋਵਰ ਵਿਚ ਉਹਨਾਂ ਇਸ਼ਨਾਨ ਕੀਤਾ ਅਤੇ ਆਪ ਅਰਦਾਸਾਂ ਦੇ ਨਾਲ ਨਾਲ ਕੜਾਹ ਪ੍ਰਸਾਦਿ ਵਰਤਾਇਆ। ਹੇਠ ਲਿਖਿਆ ਸ਼ਬਦ ਗੁਰੂ ਜੀ ਨੇ ਉਚਾਰਨ ਕੀਤਾ :

ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥
ਸੰਤੋਖ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥੧ ॥

ਸੰਤਹੁ ਪ੍ਰਭ ਮੇਰਾ ਸਦਾ ਦਇਆਲਾ ॥
ਆਪਣੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥੧ ॥ਰਹਾਉ ॥
ਹਰਿ ਨਾਮੁ ਰਿਦੈ ਉਰਿ ਧਾਰੇ ॥ ਤਿਨਿ ਸਭੇ ਥੋਕ ਸਵਾਰੇ ॥
ਗੁਰਿ ਪੂਰੈ ਤੁਸਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੯)

ਆਪਣੇ ਪੁੱਤਰ ਨੂੰ ਨਾਲ ਲੈ ਕੇ ਗੁਰੂ ਜੀ ਕੜਾਹ ਪ੍ਰਸਾਦਿ ਸਮੇਤ ਆਪਣੇ ਵੱਡੇ ਭਰਾ ਪ੍ਰਿਥੀਏ ਕੋਲ ਗਏ। ਪ੍ਰਿਥੀਆ ਗੁਰੂ ਅਤੇ ਉਹਨਾਂ ਦੇ ਪੁੱਤਰ ਨੂੰ ਵੇਖਣੇ ਤੋਂ ਨਫ਼ਰਤ ਕਰਦਾ ਸੀ ਪਰ ਖੁਸ਼ੀ ਜ਼ਾਹਿਰ ਕਰਦਿਆਂ ਹੋਇਆਂ ਉਸਨੇ ਵਿਅੰਗ-ਪੂਰਨ ਢੰਗ ਨਾਲ ਕਿਹਾ, "ਪਰਮਾਤਮਾ ਤੁਹਾਡੇ ਦੋਵਾਂ ਦੀ ਉਮਰ ਲੰਮੀ ਕਰੇ।" ਇਸ ਤੋਂ ਬਾਅਦ ਗੁਰੂ ਜੀ ਆਪਣੇ ਦੂਜੇ ਵੱਡੇ ਭਰਾ ਮਹਾਂਦੇਵ ਜੀ ਦੇ ਦਰਸ਼ਨਾਂ ਅਤੇ ਉਹਨਾਂ ਦਾ ਅਸ਼ੀਰਵਾਦ ਲੈਣ ਲਈ ਗਏ।

ਇੰਨੀ ਲੰਮੀ ਗ਼ੈਰ-ਹਾਜ਼ਰੀ ਤੋਂ ਬਾਅਦ, ਗੁਰਗੱਦੀ ਦੇ ਵਾਰਸ ਦੇ ਨਾਲ ਗੁਰੂ ਜੀ ਦੇ ਅੰਮ੍ਰਿਤਸਰ ਪੁੱਜਣ 'ਤੇ ਬਹੁਤ ਖੁਸ਼ੀਆਂ ਮਨਾਈਆਂ ਗਈਆਂ ਅਤੇ ਰੌਸ਼ਨੀਆਂ ਕੀਤੀਆਂ ਗਈਆਂ। ਕੇਵਲ ਪ੍ਰਿਥੀਆ ਅਤੇ ਉਸਦੀ ਪਤਨੀ ਕਰਮੋ ਹੀ ਈਰਖਾ ਨਾਲ ਭੁੱਜ ਰਹੇ ਸਨ। ਕਰਮੋ ਨੇ ਆਪਣੇ ਪਤੀ ਨੂੰ ਕਿਹਾ, "ਮੇਰੇ ਸੁਆਮੀ, ਗੁਰਗੱਦੀ ਨੂੰ ਪ੍ਰਾਪਤ ਕਰਨ ਵਾਸਤੇ ਅਤੇ ਹਰਿਗੋਬਿੰਦ ਨੂੰ ਮਾਰਨ ਵਾਸਤੇ ਤੁਸਾਂ ਅਨੇਕਾਂ ਯਤਨ ਕੀਤੇ ਹਨ ਪਰ ਤੁਹਾਨੂੰ ਕਾਮਯਾਬੀ ਨਹੀਂ ਮਿਲੀ ਹੈ। ਹੁਣ ਵਿਰੋਧੀ ਜਿਹੜੇ ਕਿ ਸਾਡੇ ਲਾਗੇ ਹੀ ਹਨ ਬੇਹਿਸਾਬ ਖੁਸ਼ੀਆਂ ਮਨਾ ਰਹੇ ਹਨ। ਮੇਰੀ ਛਾਤੀ ਜਲ ਰਹੀ ਹੈ ਅਤੇ ਮੈਂ ਉਹਨਾਂ ਦੀ ਖੁਸ਼ੀ ਬਰਦਾਸ਼ਤ ਨਹੀਂ ਕਰ ਪਾ ਰਹੀ। ਤੁਸਾਂ ਇਕ ਵਾਰ ਪਹਿਲਾਂ ਮੈਨੂੰ ਇਹ ਕਹਿ ਕੇ ਤਸੱਲੀ ਦਿੱਤੀ ਸੀ ਕਿ ਗੁਰਗੱਦੀ ਸਾਡੇ ਘਰ ਵਿਚ ਹੀ ਰਹੇਗੀ ਅਤੇ ਅਰਜਨ ਤੋਂ ਬਾਅਦ ਸਾਡਾ ਪੁੱਤਰ ਮਿਹਰਬਾਨ ਹੀ ਇਸਦਾ ਵਾਰਸ ਹੋਵੇਗਾ। ਹੁਣ ਇਹ ਆਸ ਵੀ ਟੁੱਟ ਚੁਕੀ ਹੈ ਕਿਉਂਕਿ ਅਰਜਨ ਦੇ ਘਰ ਇਕ ਰਾਜਕੁਮਾਰ ਨੇ ਜਨਮ ਲੈ ਲਿਆ ਹੈ ਇਸ ਲਈ ਹੁਣ ਕੋਈ ਹੋਰ ਯੋਜਨਾ ਬਣਾਉ ਜਿਸ ਨਾਲ ਸਾਡੇ ਦਿਲਾਂ ਦੀਆਂ ਇੱਛਾਵਾਂ ਪੂਰੀਆਂ ਹੋ ਸਕਣ"। ਪ੍ਰਿਥੀਏ ਨੇ ਉੱਤਰ ਦਿੱਤਾ, "ਮੇਰੀ ਸੁੰਦਰ ਧਰਮ ਪਤਨੀ, ਮੇਰੀ ਗੱਲ ਸੁਣ ਅਤੇ ਚਿੰਤਾ ਨਾ ਕਰ; ਤੇਰਾ ਪੁੱਤਰ ਗੁਰੂ ਦੇ ਤਖਤ ਉਤੇ ਬੈਠੇਗਾ। ਅਰਜਨ ਦਾ ਪੁੱਤਰ ਹਰਿਗੋਬਿੰਦ ਤਾਂ ਚੇਚਕ ਨਾਲ ਮਾਰਿਆ ਜਾਵੇਗਾ। ਜੇਕਰ ਉਹ ਬਚ ਗਿਆ ਤਾਂ ਉਸਨੂੰ ਮਾਰਨ ਵਾਸਤੇ ਅਸੀਂ ਕੋਈ ਹੋਰ ਯੋਜਨਾ ਬਣਾਂਵਾਂਗੇ। ਉਹ ਜ਼ਿੰਦਾ ਨਹੀਂ ਬਚੇਗਾ।"

ਜਦੋਂ ਇਹ ਗੱਲਬਾਤ ਗੁਰੂ ਅਰਜਨ ਦੇਵ ਜੀ ਨੂੰ ਦੱਸੀ ਗਈ ਤਾਂ ਉਹਨਾਂ ਨੇ ਗੁਰੂ ਰਾਮਦਾਸ ਜੀ ਦੇ ਹੇਠ ਲਿਖੇ ਸ਼ਬਦ ਨੂੰ ਦੁਹਰਾਇਆ :

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ॥
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿਪੁਰਖੁ ਭਲ ਭਲਾ ॥
ਜੋਰਾ ਪੁਰਖ ਸਭ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ ॥
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੪)

ਹਰਿਗੋਬਿੰਦ ਜੀ ਨੂੰ ਕੁਝ ਬੁਖ਼ਾਰ ਜਿਹਾ ਰਹਿਣ ਲੱਗ ਪਿਆ। ਬਾਅਦ ਵਿਚ ਤੀਜੇ ਦਿਨ ਉਹਨਾਂ ਦਾ ਸਰੀਰ ਭਖਣ ਲੱਗ ਪਿਆ ਅਤੇ ਸਰੀਰ 'ਤੇ ਲਾਲ ਦਾਣੇ ਉਭਰ ਆਏ। ਬੱਚੇ ਦੀਆਂ ਅੱਖਾਂ ਬੰਦ ਹੋ ਗਈਆਂ ਜਿਵੇਂ ਕਿ ਉਹ ਲੰਮੀ ਨੀਂਦ ਵਿਚ ਸੌ ਰਿਹਾ ਹੋਵੇ। ਬੜੇ ਖਤਰਨਾਕ ਕਿਸਮ ਦੇ ਚੇਚਕ ਦਾ ਪ੍ਰਕੋਪ ਉਹਨਾਂ 'ਤੇ ਹੋ ਗਿਆ ਸੀ। ਮਾਤਾ ਗੰਗਾ ਜੀ ਨੇ ਅਰਦਾਸ ਕੀਤੀ, ''ਹੇ ਪਰਮਾਤਮਾ, ਮੈਨੂੰ ਬੜੇ ਲੰਮੇ ਇੰਤਜ਼ਾਰ ਪਿਛੋਂ ਇੱਕ ਪੁੱਤਰ ਦੀ ਪ੍ਰਾਪਤੀ ਹੋਈ ਹੈ। ਉਸਨੂੰ ਇਸ਼ਨਾਨ ਕਰਨ ਅਤੇ ਤੰਦਰੁਸਤ ਕਰਨ ਦੀ ਕ੍ਰਿਪਾ ਕਰੋ।'' ਗੁਰੂ ਜੀ ਨੇ ਵੀ ਮਾਤਾ ਗੰਗਾ ਜੀ ਨੂੰ ਹੌਂਸਲਾ ਦਿੱਤਾ। ਸ਼ਹਿਰ ਦੇ ਲੋਕਾਂ ਨੇ ਸਲਾਹ ਦਿੱਤੀ ਕਿ ਚੇਚਕ ਦੀ ਦੇਵੀ ਅੱਗੇ ਕੁਝ ਭੇਟ ਕੀਤਾ ਜਾਵੇ ਅਤੇ ਕਵਾਰੀਆਂ ਕੁੜੀਆਂ ਉਸਨੂੰ ਪ੍ਰਸੰਨ ਕਰਨ ਲਈ ਉਸਦੀ ਪੂਜਾ ਕਰਨ। ਲੋਕ ਇਹ ਕਹਿਣ ਲੱਗੇ, ''ਦੇਵੀ ਉਦੋਂ ਖੁਸ਼ ਹੁੰਦੀ ਹੈ ਜਦੋਂ ਕਿਸੇ ਕਵਾਰੀ ਕੰਨਿਆ ਦੀ ਉਸਦੇ ਸਾਹਮਣੇ ਭੋਜਨ ਅਤੇ ਪੈਸੇ ਰੱਖ ਕੇ ਪੂਜਾ ਕੀਤੀ ਜਾਵੇ।'' ਹਿੰਦੂਆਂ ਦੇ ਸਕੰਦ ਪੁਰਾਣ ਦੇ ਅਨੁਸਾਰ ਚੇਚਕ ਦੀ ਦੇਵੀ ਨੂੰ ਇਸ ਤਰ੍ਹਾਂ ਸੰਬੋਧਿਤ ਕੀਤਾ ਜਾਣਾ ਚਾਹੀਦਾ ਹੈ। ''ਮੈਂ ਉਸ ਸੀਤਲਾ ਦੇਵੀ ਅੱਗੇ ਸਿਰ ਝੁਕਾਉਂਦਾ ਹਾਂ ਜਿਸਦੀ ਸਵਾਰੀ ਖੋਤਾ ਹੈ, ਜਿਹੜੀ ਨਗਨ ਹੈ, ਜਿਸਨੇ ਗਲ ਵਿਚ ਝਾੜੂ ਦਾ ਹਾਰ ਪਾਇਆ ਹੋਇਆ ਹੈ ਅਤੇ ਜਿਸਨੇ ਆਪਣੇ ਮਸਤਕ 'ਤੇ ਛਾਨਣੀ ਸਜਾਈ ਹੋਈ ਹੈ।''

ਇਸ ਬੀਮਾਰੀ ਤੋਂ ਆਰਾਮ ਪ੍ਰਾਪਤ ਕਰਨ ਲਈ ਹਿੰਦੂ ਲੋਕ ਬੜੀ ਆਸ ਨਾਲ ਇਸ ਮੰਤਰ ਦਾ ਜਾਪ ਕਰਦੇ ਹਨ। ਆਪਣੇ ਹਿੰਦੂ ਮਿੱਤਰਾਂ ਦੀ ਸਲਾਹ ਨੂੰ ਰੱਦ ਕਰਦੇ ਹੋਏ ਗੁਰੂ ਜੀ ਨੇ ਉਹਨਾਂ ਨੂੰ ਇਸ ਪ੍ਰਕਾਰ ਸੰਬੋਧਿਤ ਕੀਤਾ :

ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ ॥
ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ ॥੧ ॥
ਜਨ ਕਾ ਨਾਮੁ ਅਧਾਰ ਹੈ ਪ੍ਰਭ ਸਰਣੀ ਪਾਹਿ ॥
ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥੧ ॥ ਰਹਾਉ ॥
ਆਪਿ ਰਖੈ ਆਪਿ ਦੇਵਸੀ ਆਪੇ ਪ੍ਰਤਿਪਾਰੈ ॥
ਦੀਨ ਦਇਆਲ ਕ੍ਰਿਪਾਨਿਧੇ ਸਾਸਿ ਸਾਸਿ ਸਮਾਰੈ ॥੨ ॥
ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ ॥
ਗੁਰ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ ॥੩ ॥
ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ ॥
ਨਹ ਬਿਨਸੈ ਨਹ ਛੋਡਿ ਜਾਈ ਨਾਨਕ ਰੰਗ ਰਾਤਾ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੧੨-੧੩)

ਬੱਚਾ ਜਦੋਂ ਸਹਿਜੇ ਸਹਿਜੇ ਠੀਕ ਹੋਣ ਲੱਗ ਪਿਆ ਤਾਂ ਗੁਰੂ ਜੀ ਨੇ ਹੇਠ ਲਿਖੇ ਸ਼ਬਦ ਦਾ ਉਚਾਰਨ ਕੀਤਾ :

ਸਦਾ ਸਦਾ ਹਰਿ ਜਾਪੇ ॥
ਪ੍ਰਭ ਬਾਲਕ ਰਾਖੇ ਆਪੇ ॥
ਸੀਤਲਾ ਠਾਕਿ ਰਹਾਈ ॥
ਬਿਘਨ ਗਏ ਹਰਿ ਨਾਈ ॥੧ ॥
ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥
ਅਰਦਾਸਿ ਸੁਣੀ ਭਗਤ ਅਪੁਨੇ ਕੀ
ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥
ਪ੍ਰਭ ਕਰਣ ਕਾਰਣ ਸਮਰਾਥਾ ॥
ਹਰਿ ਸਿਮਰਤ ਸਭੁ ਦੁਖੁ ਲਾਥਾ ॥
ਅਪਣੇ ਦਾਸ ਕੀ ਸੁਣੀ ਬੇਨੰਤੀ ॥
ਸਭ ਨਾਨਕ ਸੁਖਿ ਸਵੰਤੀ ॥੨ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੭)

ਬੀਮਾਰੀ ਦੇ ਨੌਵੇਂ ਦਿਨ ਬੱਚੇ ਨੇ ਅੱਖਾਂ ਖੋਹਲ ਦਿੱਤੀਆਂ ਜਿਸ 'ਤੇ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ :

ਤਾਪ ਗਏ ਪਾਈ ਪ੍ਰਭਿ ਸਾਂਤਿ ॥
ਸੀਤਲ ਭਏ ਕੀਨੀ ਪ੍ਰਭ ਦਾਤਿ ॥੧ ॥
ਪ੍ਰਭ ਕਿਰਪਾ ਤੇ ਭਏ ਸੁਹੇਲੇ ॥
ਜਨਮ ਜਨਮ ਕੇ ਬਿਛੁਰੇ ਮੇਲੇ ॥੧ ॥ ਰਹਾਉ ॥
ਸਿਮਰਤ ਸਿਮਰਤ ਪ੍ਰਭ ਕਾ ਨਾਉ ॥
ਸਗਲ ਰੋਗ ਕਾ ਬਿਨਸਿਆ ਥਾਉ ॥੨ ॥
ਸਹਜਿ ਸੁਭਾਇ ਬੋਲੈ ਹਰਿ ਬਾਣੀ ॥
ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩ ॥
ਦੂਖੁ ਦਰਦ ਜਮੁ ਨੇੜਿ ਨ ਆਵੈ ॥
ਕਹੁ ਨਾਨਕ ਜੋ ਹਰਿ ਗੁਨ ਗਾਵੈ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੯੧)

# ਅਧਿਆਇ ਤੀਜਾ

## ਬਾਬਾ ਬੁੱਢਾ ਜੀ ਕੋਲ ਸਿਖਿਆ

ਜਦੋਂ (ਗੁਰੂ) ਹਰਿਗੋਬਿੰਦ ਜੀ ਪੂਰੀ ਤਰ੍ਹਾਂ ਠੀਕ ਹੋ ਗਏ ਤਾਂ ਦੀਪਮਾਲਾ ਕੀਤੀ ਗਈ ਅਤੇ ਖੁਸ਼ੀਆਂ ਮਨਾਈਆਂ ਗਈਆਂ। ਪ੍ਰਿਥੀਏ ਦੀ ਪਤਨੀ ਨੇ ਫਿਰ ਵੀ ਆਪਣੇ ਪਤੀ ਦੇ ਦਿਲ ਦਾ ਜ਼ਖ਼ਮ ਹਰਿਆ ਰੱਖਿਆ : ''ਮੇਰੇ ਸੁਆਮੀ, ਤੁਹਾਡੀਆਂ ਸਾਰੀਆਂ ਗੱਲਾਂ ਝੂਠੀਆਂ ਸਾਬਤ ਹੋਈਆਂ। ਤੁਹਾਡੇ ਦੁਸ਼ਮਣ ਦਿਨ-ਪ੍ਰਤੀ-ਦਿਨ ਵਧਦੇ ਜਾ ਰਹੇ ਹਨ ਜਦ ਕਿ ਘਟਦੇ ਹੋਏ ਚੰਦ੍ਰਮਾ ਦੀ ਤਰ੍ਹਾਂ ਤੁਸੀਂ ਦਿਨ-ਪ੍ਰਤੀ-ਦਿਨ ਘਟਦੇ ਜਾ ਰਹੇ ਹੋ। ਮੇਰੇ ਕੋਲੋਂ ਅਰਜਨ ਦਾ ਵੱਡਾਪਨ ਬਰਦਾਸ਼ਤ ਨਹੀਂ ਹੁੰਦਾ। ਇਸ ਲਈ ਜਾਂ ਤਾਂ ਮੈਂ ਡੁੱਬ ਮਰਾਂਗੀ ਜਾਂ ਜ਼ਹਿਰ ਖਾ ਲਵਾਂਗੀ।''

ਪ੍ਰਿਥੀਏ ਨੇ ਹਰਿਗੋਬਿੰਦ ਦੀ ਦੇਖਭਾਲ ਕਰਨ ਵਾਲੇ ਸੇਵਕ ਨੂੰ ਬੁਲਾ ਭੇਜਿਆ ਅਤੇ ਉਸਨੂੰ ਕਿਹਾ : ''ਤੂੰ ਇਕ ਉੱਚਾ ਬ੍ਰਾਹਮਣ ਹੈਂ ਅਤੇ ਇਸੇ ਲਈ ਮੈਂ ਹਮੇਸ਼ਾ ਤੇਰੇ ਬਾਰੇ ਸੋਚਦਾ ਰਹਿੰਦਾ ਹਾਂ। ਤੇਰੀ ਤਨਖਾਹ ਕਿੰਨੀ ਹੈ ? ਤੂੰ ਨਾ ਤਾਂ ਕੋਈ ਹਾਰ ਪਹਿਨਿਆ ਹੋਇਆ ਹੈ ਅਤੇ ਨਾ ਹੀ ਕੜੇ ਪਾਏ ਹੋਏ ਹਨ। ਅਰਜਨ ਦੂਸਰਿਆਂ 'ਤੇ ਧਨ ਲੁਟਾਈ ਜਾ ਰਿਹਾ ਹੈ ਅਤੇ ਆਪਣੀ ਦਿਆਲਤਾ ਦੀ ਸ਼ੇਖੀ ਮਾਰਦਾ ਹੈ। ਬੱਚੇ ਦੇ ਪੈਦਾ ਹੋਣ 'ਤੇ ਵੀ ਤੈਨੂੰ ਕੁਝ ਨਹੀਂ ਮਿਲਿਆ। ਮੇਰੇ ਦੋਸਤ, ਜੇ ਤੂੰ ਮੇਰੇ ਵਾਸਤੇ ਕੰਮ ਕਰੇਂ ਤਾਂ ਦੌਲਤ ਨਾਲ ਮੈਂ ਤੇਰਾ ਘਰ ਭਰ ਦਿਆਂਗਾ ਅਤੇ ਫਿਰ ਗਹਿਣਿਆਂ ਦੀ ਤੇਰੇ ਕੋਲ ਕਮੀ ਨਹੀਂ ਰਹੇਗੀ। ਪਰ ਕਿਉਂਕਿ ਤੂੰ ਅਰਜਨ ਦੇ ਪਰਿਵਾਰ ਨਾਲ ਨਿਕਟ ਰੂਪ ਵਿਚ ਸੰਬੰਧਿਤ ਹੈਂ, ਮੈਂ ਤੈਨੂੰ ਕੇਵਲ ਇਹੀ ਨਹੀਂ ਦੱਸਾਂਗਾ ਕਿ ਤੂੰ ਕੀ ਕਰਨਾ ਹੈ ਸਗੋਂ ਨਾਲ ਹੀ ਨਾਲ ਇਹ ਵੀ ਚਾਹਵਾਂਗਾ ਕਿ ਤੂੰ ਜਨੇਊ 'ਤੇ ਹੱਥ ਰੱਖ ਕੇ ਸਹੁੰ ਚੁਕੇਂ ਕਿ ਤੂੰ ਮੇਰਾ ਭੇਤ ਕਿਸੇ ਨੂੰ ਨਹੀਂ ਦੱਸੇਂਗਾ।'' ਉਸ ਸੇਵਕ ਨੇ ਜਦੋਂ ਹਾਂ ਕੀਤੀ ਤਾਂ ਪ੍ਰਿਥੀਏ ਨੇ ਕਿਹਾ, ''ਮੇਰੇ ਕੋਲੋਂ ਪੰਜ ਸੌ ਰੁਪਏ ਲੈ ਅਤੇ ਉਸ ਲੜਕੇ ਨੂੰ ਮਾਰ ਦੇ। ਇਹ ਤੈਨੂੰ ਮੈਂ ਦੱਸਾਂਗਾ ਕਿ ਇਹ ਕਿਵੇਂ ਕਰਨਾ ਹੈ। ਤੇਰੇ ਵਾਸਤੇ ਮੁਸ਼ਕਿਲ ਨਹੀਂ ਹੋਵੇਗੀ ਕਿਉਂਕਿ ਉਹ ਸਾਰਾ ਦਿਨ ਤੇਰੇ ਨਾਲ ਰਹਿੰਦਾ ਹੈ। ਉਸਦੇ ਦਹੀਂ ਵਿਚ ਜਾਂ ਦਾਲ ਵਿਚ ਜ਼ਹਿਰ ਮਿਲਾ ਦਿਉ ਅਤੇ ਇਹ

ਕੰਡਾ ਬਾਹਰ ਕੱਢ ਦਿਉ। ਅੱਧੇ ਪੈਸੇ ਮੈਂ ਤੈਨੂੰ ਹੁਣ ਦਿੰਦਾ ਹਾਂ ਅਤੇ ਅੱਧੇ ਉਦੋਂ ਦੇਵਾਂਗਾ ਜਦੋਂ ਤੂੰ ਕੰਮ ਪੂਰਾ ਕਰ ਲਵੇਂਗਾ। ਡਰਨਾ ਬਿਲਕੁਲ ਨਹੀਂ।''

ਇਸ ਤਰ੍ਹਾਂ ਉਸ ਬੱਚੇ ਨੂੰ ਜ਼ਹਿਰ ਦੇਣ ਲਈ ਉਸ ਬ੍ਰਾਹਮਣ ਨੂੰ ਫੁਸਲਾ ਲਿਆ ਗਿਆ। ਉਸ ਨੇ ਬਹੁਤ ਸ਼ਕਤੀਸ਼ਾਲੀ ਜ਼ਹਿਰ ਲਿਆ ਅਤੇ ਉਸਨੂੰ ਬਰੀਕ ਪੀਸ ਲਿਆ। ਅਗਲੇ ਦਿਨ ਜਦੋਂ ਬੱਚੇ ਦੀ ਮਾਤਾ ਨੇ ਦੂਜੇ ਨੌਕਰ ਰਾਹੀਂ ਬੱਚੇ ਨੂੰ ਦੁੱਧ ਭੇਜਿਆ ਤਾਂ ਇਸ ਬ੍ਰਾਹਮਣ ਨੇ ਉਸ ਵਿਚ ਜ਼ਹਿਰ ਮਿਲਾਉਣ ਦਾ ਮੌਕਾ ਲੱਭ ਲਿਆ। ਬੱਚੇ ਨੇ ਜ਼ਹਿਰੀਲੇ ਦੁੱਧ ਤੋਂ ਸਿਰ ਫੇਰ ਲਿਆ ਅਤੇ ਇਸ ਨੂੰ ਇਕ ਪਾਸੇ ਕਰ ਦਿੱਤਾ ਅਤੇ ਨਾਲ ਹੀ ਪੀਣ ਵਾਸਤੇ ਕੁਝ ਹੋਰ ਮੰਗਿਆ। ਬ੍ਰਾਹਮਣ ਨੇ ਬੱਚੇ ਦੇ ਸਿਰ 'ਤੇ ਹੱਥ ਫੇਰਨਾ ਸ਼ੁਰੂ ਕਰ ਦਿੱਤਾ ਅਤੇ ਕਿਹਾ, ''ਤੁਹਾਨੂੰ ਇਹੀ ਦੁੱਧ ਪੀਣਾ ਚਾਹੀਦਾ ਹੈ।'' ਇਸ 'ਤੇ ਬੱਚੇ ਨੇ ਰੋਣਾ ਸ਼ੁਰੂ ਕਰ ਦਿੱਤਾ। ਰੋਣ ਦੀ ਆਵਾਜ਼ ਸੁਣ ਕੇ ਗੁਰੂ ਜੀ ਨੇ ਬ੍ਰਾਹਮਣ ਨੂੰ ਬੁਲਵਾਇਆ ਅਤੇ ਬੱਚੇ ਦੇ ਇਸ ਰੋਣ ਦੇ ਕਾਰਣ ਬਾਰੇ ਜਾਣਨਾ ਚਾਹਿਆ। ਬ੍ਰਾਹਮਣ ਨੇ ਜੁਆਬ ਦਿੱਤਾ ਕਿ ਉਸਨੇ ਬੱਚੇ ਨੂੰ ਪੀਣ ਵਾਸਤੇ ਦੁੱਧ ਦਿੱਤਾ ਹੈ ਪਰ ਉਹ ਪੀਂਦਾ ਨਹੀਂ ਅਤੇ ਜਦੋਂ ਉਸਨੂੰ ਪੀਣ ਲਈ ਕਿਹਾ ਗਿਆ ਤਾਂ ਉਸਨੇ ਰੋਣਾ ਸ਼ੁਰੂ ਕਰ ਦਿੱਤਾ।

ਬੱਚੇ ਨੂੰ ਬਾਹਾਂ ਵਿਚ ਲੈਂਦੇ ਹੋਏ ਗੁਰੂ ਜੀ ਨੇ ਉਸਨੂੰ ਦਿੱਤੇ ਹੋਏ ਦੁੱਧ ਨੂੰ ਪੀਣ ਵਾਸਤੇ ਪਿਆਰ ਨਾਲ ਕਹਿਣਾ ਸ਼ੁਰੂ ਕੀਤਾ। ਬੱਚੇ ਨੇ ਫਿਰ ਵੀ ਸਿਰ ਫੇਰ ਦਿੱਤਾ ਅਤੇ ਦੁੱਧ ਨੂੰ ਛੂਹਿਆ ਤਕ ਨਹੀਂ। ਇਸ 'ਤੇ ਗੁਰੂ ਜੀ ਨੂੰ ਕੁਝ ਸ਼ੱਕ ਹੋਣ ਲੱਗ ਪਿਆ। ਉਹਨਾਂ ਦੁੱਧ ਦਾ ਕੁਝ ਹਿੱਸਾ ਇੱਕ ਕੁੱਤੇ ਨੂੰ ਪਾਇਆ ਜਿਹੜਾ ਕਿ ਉਸੇ ਵੇਲੇ ਹੀ ਡਿੱਗ ਪਿਆ ਅਤੇ ਮਰ ਗਿਆ। ਕੁੱਤੇ ਦੀ ਹਾਲਤ ਵੇਖ ਕੇ ਬ੍ਰਾਹਮਣ ਦੇ ਢਿੱਡ ਵਿਚ ਵੀ ਬਹੁਤ ਜ਼ੋਰ ਨਾਲ ਪੀੜ ਉਠੀ ਜਿਸ ਨਾਲ ਉਸਨੂੰ ਕਾਫ਼ੀ ਤਕਲੀਫ਼ ਹੋਈ। ਉਸਨੂੰ ਦਸਣਾ ਪਿਆ ਕਿ ਉਸਨੇ ਪ੍ਰਿਥੀਏ ਦੇ ਕਹਿਣ 'ਤੇ ਬੱਚੇ ਨੂੰ ਜ਼ਹਿਰ ਦੇਣ ਲਈ ਤਿਆਰ ਹੋਣਾ ਸਵੀਕਾਰ ਕੀਤਾ ਸੀ ਅਤੇ ਇਸਦੇ ਨਾਲ ਹੀ ਉਸਦੇ ਪ੍ਰਾਣ-ਪੰਖੇਰੂ ਉੱਡ ਗਏ। ਇਸ ਅਵਸਰ 'ਤੇ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਣ ਕੀਤਾ :

ਲੇਪੁ ਨ ਲਾਗੋ ਤਿਲ ਕਾ ਮੂਲਿ ॥<br>
ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧ ॥<br>
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥<br>
ਪਾਪੀ ਮੂਆ ਗੁਰ ਪਰਤਾਪਿ ॥੧ ॥ ਰਹਾਉ॥<br>
ਅਪਣਾ ਖਸਮੁ ਜਨਿ ਆਪਿ ਧਿਆਇਆ ॥<br>
ਇਆਣਾ ਪਾਪੀ ਓਹੁ ਆਪਿ ਪਚਾਇਆ ॥੨ ॥<br>
ਪ੍ਰਭ ਮਾਤ ਪਿਤਾ ਆਪਣੇ ਦਾਸ ਕਾ ਰਖਵਾਲਾ ॥

ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥੩ ॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥
ਮਲੇਛੁ ਪਾਪੀ ਪਚਿਆ ਭਇਆ ਨਿਰਾਸਿ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੭)

ਹੁਣ ਗੁਰੂ ਅਰਜਨ ਦੇਵ ਜੀ ਕੋਲ ਪ੍ਰਿਥੀਏ ਨੂੰ ਉਸ ਦੇ ਜਾਨਲੇਵਾ ਕੰਮਾਂ ਦੇ ਕਾਰਨ ਫਿਟਕਾਰਨ ਵਾਸਤੇ ਉਚਿਤ ਮੌਕਾ ਸੀ। ਆਪਣੇ ਭੇਤ ਖੁਲ੍ਹਣ ਕਾਰਨ ਪ੍ਰਿਥੀਆ ਭੜਕ ਉਠਿਆ ਅਤੇ ਉਸਨੇ ਇਹ ਫੈਸਲਾ ਕੀਤਾ ਕਿ ਉਹ ਦਿੱਲੀ ਜਾਵੇਗਾ ਅਤੇ ਗੁਰੂ ਜੀ ਦੇ ਖਿਲਾਫ਼ ਬਾਦਸ਼ਾਹ ਅਕਬਰ ਕੋਲ ਸ਼ਿਕਾਇਤ ਕਰੇਗਾ। ਮਹਾਂਦੇਵ ਜੀ ਨੇ ਉਸਨੂੰ ਰੋਕਣ ਦਾ ਯਤਨ ਕੀਤਾ ਅਤੇ ਅਨੇਕਾਂ ਪ੍ਰਾਚੀਨ ਗ੍ਰੰਥਾਂ ਵਿਚੋਂ ਹਵਾਲੇ ਦੇ ਕੇ ਉਸਨੂੰ ਇਹ ਸਮਝਾਉਣ ਦਾ ਯਤਨ ਕੀਤਾ ਕਿ ਭਰਾਵਾਂ ਨੂੰ ਇਕਸੁਰਤਾ ਨਾਲ ਰਹਿਣਾ ਚਾਹੀਦਾ ਹੈ। ਪਰ ਪ੍ਰਿਥੀਏ 'ਤੇ ਕਿਸੇ ਕਿਸਮ ਦਾ ਵੀ ਕੋਈ ਅਸਰ ਨਾ ਹੋਇਆ। ਦਿੱਲੀ ਜਾਣ ਤੋਂ ਪਹਿਲਾਂ ਉਸਨੇ ਆਪਣੇ ਦੋਸਤ ਸੁਲਹੀ ਖਾਨ ਕੋਲ ਹੇਹਰ ਨਾਮਕ ਪਿੰਡ ਵਿਖੇ ਜਾਣ ਦਾ ਫ਼ੈਸਲਾ ਕੀਤਾ। ਸੁਲਹੀ ਨੇ ਕੁਝ ਪਿੰਡ ਉਸ ਦੇ ਨਾਂ ਲੁਆ ਦਿੱਤੇ ਅਤੇ ਉਥੇ ਉਹ ਕੁਝ ਦਿਨ ਰਿਹਾ ਅਤੇ ਉਸਨੇ ਆਮ ਲੋਕਾਂ ਦੀ ਵਰਤੋਂ ਲਈ ਇਕ ਤਲਾਬ ਦਾ ਵੀ ਨਿਰਮਾਣ ਕੀਤਾ। ਗੁਰੂ ਅਰਜਨ ਦੇਵ ਜੀ ਨੇ ਸੁਲਹ-ਸਫਾਈ ਦੇ ਯਤਨ ਲਈ ਭਾਈ ਗੁਰਦਾਸ ਜੀ ਨੂੰ ਪ੍ਰਿਥੀਏ ਕੋਲ ਭੇਜਿਆ। ਭਾਈ ਗੁਰਦਾਸ ਇਸ ਗੱਲਬਾਤ ਵਿਚ ਨਾਕਾਮਯਾਬ ਰਹੇ ਅਤੇ ਜਿਹੜੀ ਭੈੜੀ ਸ਼ਬਦਾਵਲੀ ਪ੍ਰਿਥੀਏ ਨੇ ਉਹਨਾਂ ਵਾਸਤੇ ਵਰਤੀ ਉਹ ਉਹਨਾਂ ਨੇ ਗੁਰੂ ਜੀ ਨੂੰ ਆ ਸੁਣਾਈ। ਭਾਈ ਗੁਰਦਾਸ ਜੀ ਨੇ ਵੀ ਇਸ ਅਵਸਰ 'ਤੇ ਹੇਠ ਲਿਖੀ ਪਉੜੀ ਦੀ ਰਚਨਾ ਕੀਤੀ :

ਤੀਰਥ ਮਝਿ ਨਿਵਾਸੁ ਹੈ ਬਗੁਲਾ ਅਪਤੀਣਾ।
ਲਵੈ ਬਬੀਹਾ ਵਰਸਦੇ ਜਲ ਜਾਇ ਨ ਪੀਣਾ।
ਵਾਸ ਸੁਗੰਧਿ ਨ ਹੋਵਈ ਪਰ ਮਲ ਸੰਗਿ ਲੀਣਾ।
ਘੁਘੂ ਸੁਝੁ ਨ ਸੁਝਈ ਕਰਮਾ ਦਾ ਹੀਣਾ ।
ਨਾਭਿ ਕਥੂਰੀ ਮਿਰਗ ਦੇ ਵਤੈ ਓਡੀਣਾ ।
ਸਤਿਗੁਰ ਸਚਾ ਪਾਤਿਸਾਹੁ ਮੁਹੁ ਕਾਲੇ ਮੀਣਾ। (ਵਾਰ ੩੬, ਪਉੜੀ ੧)

ਇਸ ਪਉੜੀ ਦਾ ਅਰਥ ਇਹ ਹੈ ਕਿ ਕੋਈ ਵੀ ਨਹੀਂ ਜਾਣਦਾ ਕਿ ਕੋਈ ਕਦੋਂ ਵੱਡਾ ਵਿਅਕਤੀ ਬਣ ਜਾਵੇਗਾ। ਗੁਰੂ ਜੀ ਦੇ ਲਾਗੇ ਰਹਿਣ ਦਾ ਅਤੇ ਗੁਰੂ ਜੀ ਦੇ ਵੱਡਪਣ ਦਾ ਪ੍ਰਿਥੀਆ ਕੋਈ ਵੀ ਲਾਭ ਨਹੀਂ ਲੈ ਸਕਿਆ।

ਕੁਝ ਸਮੇਂ ਬਾਅਦ ਸੁਲਹੀ ਨੂੰ ਦਿੱਲੀ ਸੱਦਣ ਵਾਸਤੇ ਬਾਦਸ਼ਾਹ ਵੱਲੋਂ ਇੱਕ ਪੱਤਰ ਪ੍ਰਾਪਤ ਹੋਇਆ। ਗੁਰੂ ਜੀ ਦੇ ਖਿਲਾਫ਼ ਸ਼ਿਕਾਇਤ ਕਰਨ ਵਾਸਤੇ ਸੁਲਹੀ ਨੇ ਪ੍ਰਿਥੀਏ ਨੂੰ ਵੀ ਨਾਲ ਲੈ ਲਿਆ। ਬਾਦਸ਼ਾਹ ਨੇ ਸਭ ਤੋਂ ਪਹਿਲਾਂ ਤਾਂ ਇਹ ਫ਼ੈਸਲਾ ਕੀਤਾ ਕਿ ਉਹ ਧਾਰਮਿਕ ਵਿਅਕਤੀਆਂ ਦੇ ਮਾਮਲੇ ਵਿਚ ਦਖਲ ਨਹੀਂ ਦੇਵੇਗਾ ਅਤੇ ਦੂਜੀ ਗੱਲ ਇਹ ਸੀ ਕਿ ਇਹ ਸ਼ਿਕਾਇਤਨਾਮਾ ਝੂਠਾ ਹੈ। ਨਿਰਾਸ਼ਾ ਨਾਲ ਦਰੜਿਆ ਹੋਇਆ ਪ੍ਰਿਥੀਆ ਬਹੁਤ ਬੁਰੀ ਤਰ੍ਹਾਂ ਬੀਮਾਰ ਪੈ ਗਿਆ। ਆਪਣੇ ਦੁਸ਼ਮਣਾਂ ਦੀਆਂ ਕਾਰਵਾਈਆਂ ਦੇ ਨਿਚੋੜ ਸਿੱਟੇ ਦੇ ਬਾਰੇ ਸੁਣ ਕੇ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

> ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥੧ ॥
> ਜਿਸਹਿ ਸਹਾਈ ਗੋਬਿਦੁ ਮੇਰਾ ॥ ਤਿਸੁ ਕਉ ਜਮੁ ਨਹੀ ਆਵੈ ਨੇੜਾ ॥੧ ॥ਰਹਾਉ ॥
> ਸਾਚੀ ਦਰਗਹ ਬੋਲੈ ਕੂੜੁ ॥ ਸਿਰੁ ਹਾਥ ਪਛੋੜੈ ਅੰਧਾ ਮੂੜੁ ॥੨ ॥
> ਰੋਗ ਬਿਆਪੇ ਕਰਦੇ ਪਾਪ ॥ ਅਦਲੀ ਹੋਇ ਬੈਠਾ ਪ੍ਰਭੁ ਆਪਿ ॥੩ ॥
> ਅਪਨ ਕਮਾਇਐ ਆਪੇ ਬਾਧੇ ॥ ਦਰਬੁ ਗਇਆ ਸਭੁ ਜੀਅ ਕੈ ਸਾਥੈ ॥੪ ॥
> ਨਾਨਕ ਸਰਨਿ ਪਰੇ ਦਰਬਾਰਿ ॥ ਰਾਖੀ ਪੈਜ ਮੇਰੈ ਕਰਤਾਰਿ ॥੫ ॥



(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੯੯)

ਜਦੋਂ (ਗੁਰੂ) ਹਰਿਗੋਬਿੰਦ ਜੀ ਪੜ੍ਹਨ ਦੀ ਉਮਰ ਦੇ ਯੋਗ ਹੋ ਗਏ ਤਾਂ ਗੁਰੂ ਅਰਜਨ ਦੇਵ ਆਪਣੇ ਭਰਾ ਮਹਾਂਦੇਵ ਜੀ ਕੋਲ ਗਏ ਅਤੇ ਉਹਨਾਂ ਨੂੰ ਬੇਨਤੀ ਕੀਤੀ ਉਹ ਲੜਕੇ ਨੂੰ ਆਪਣੀ ਸੁਰੱਖਿਆ ਥੱਲੇ ਸਿੱਖਿਆ ਦੇਣ। ਮਹਾਂਦੇਵ ਜੀ ਨੇ ਇਸ ਗੱਲ ਦੀ ਸਿਫਾਰਿਸ਼ ਕੀਤੀ ਕਿ ਇਹ ਨਾਜ਼ੁਕ ਅਤੇ ਜ਼ਿੰਮੇਵਾਰੀ ਭਰਪੂਰ ਕੰਮ ਬਾਬਾ ਬੁੱਢਾ ਜੀ ਨੂੰ ਸੌਂਪਿਆ ਜਾਵੇ ਕਿਉਂਕਿ ਉਹ ਬਹੁਤ ਹੀ ਅਨੁਭਵੀ ਹਨ, ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਵੀ ਦਰਸ਼ਨ ਕੀਤੇ ਹਨ ਅਤੇ ਉਹਨਾਂ ਦੇ ਦਖ਼ਲ ਕਾਰਨ ਹੀ ਇਸ ਬੱਚੇ ਨੇ ਜਨਮ ਲਿਆ ਹੈ। ਗੁਰੂ ਜੀ ਨੇ ਮਹਾਂਦੇਵ ਜੀ ਦੀ ਸਲਾਹ ਮੰਨ ਲਈ ਅਤੇ ਬਾਬਾ ਬੁੱਢਾ ਜੀ ਨੂੰ ਬੁਲਾ ਭੇਜਿਆ। ਬਾਬਾ ਬੁੱਢਾ ਜੀ ਨੇ ਬੜੀ ਨਿਮਰਤਾ ਪੂਰਵਕ ਬੇਨਤੀ ਕੀਤੀ ਕਿ ਉਹ ਤਾਂ ਖ਼ੁਦ ਇਕ ਦਮ ਅਨਪੜ੍ਹ ਹਨ। ਗੁਰੂ ਜੀ ਨੇ ਉੱਤਰ ਦਿੱਤਾ : "ਤੁਹਾਡਾ ਹਿਰਦਾ ਮਿੱਠਤ ਭਰਪੂਰ ਹੈ"। ਗੁਰੂ ਜੀ ਨੇ ਸਾਰਿਆਂ ਦੇ ਸਾਹਮਣੇ ਆਪਣੇ ਪੁੱਤਰ ਨੂੰ ਸਿੱਖਿਆ ਲਈ ਬਾਬਾ ਬੁੱਢਾ ਜੀ ਨੂੰ ਸੌਂਪਣ ਦਾ ਐਲਾਨ ਕੀਤਾ।

ਬਾਬਾ ਬੁੱਢਾ ਜੀ ਨੇ ਸਿੱਖਿਆ ਦੇਣ ਦਾ ਕੰਮ ਸ਼ੁਰੂ ਕਰ ਦਿੱਤਾ। ਪਹਿਲਾਂ ਉਹਨਾਂ ਨੇ ਗੁਰਮੁਖੀ ਦੀ ਪੈਂਤੀ-ਅੱਖਰੀ ਫੱਟੀ 'ਤੇ ਲਿਖ ਕੇ ਹਰਿਗੋਬਿੰਦ ਜੀ ਨੂੰ ਅੱਖਰਾਂ ਦੇ ਨਾਂ ਦੱਸੇ। ਵਿਦਿਆਰਥੀ ਨੇ ਇਹ ਇਸ ਤਰ੍ਹਾਂ ਸੁਣਾ ਦਿੱਤੇ ਜਿਵੇਂ ਕਿ ਉਹ ਪਹਿਲਾਂ ਹੀ ਜਾਣਦਾ ਹੋਵੇ। ਥੋੜ੍ਹੇ ਹੀ ਦਿਨਾਂ

ਵਿਚ ਹਰਿਗੋਬਿੰਦ ਜੀ ਨੇ ਸੁਰਾਂ ਅਤੇ ਵਿਅੰਜਨਾਂ ਨੂੰ ਜੋੜਨ ਦਾ ਅਭਿਆਸ ਕਰ ਲਿਆ ਅਤੇ ਅੱਖਰ ਬਣਾਉਣੇ ਸਿੱਖ ਲਏ। ਇਸ ਤੋਂ ਬਾਅਦ ਉਹਨਾਂ ਨੇ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ, ਜਿਸ ਤੋਂ ਉਹਨਾਂ ਦੀ ਵੇਖਣ-ਸਮਝਣ ਦੀ ਸਮਰੱਥਾ ਦਾ ਹੋਰ ਵੀ ਵਿਕਾਸ ਹੋਇਆ। ਥੋੜ੍ਹੇ ਹੀ ਸਮੇਂ ਵਿਚ ਉਹਨਾਂ ਨੇ ਬੋਲੀ ਦੀ ਦੇਣ ਨੂੰ ਮਨ ਵਿਚ ਸਮਝ ਲਿਆ। ਇਸ ਤੋਂ ਬਾਅਦ ਉਹਨਾਂ ਨੂੰ ਵਾਰ ਕਰਨ ਵਾਲੇ ਅਤੇ ਵਾਰ ਬਚਾਉਣ ਵਾਲੇ ਸ਼ਸਤਰਾਂ, ਘੋੜ-ਸਵਾਰੀ, ਤੈਰਾਕੀ, ਰਸਾਇਣ, ਤਾਰਾ ਵਿਗਿਆਨ, ਔਸ਼ਧੀ ਵਿਗਿਆਨ, ਖੇਤੀਬਾੜੀ, ਪ੍ਰਸ਼ਾਸਨ ਅਤੇ ਹੋਰ ਵਿਦਿਆਵਾਂ ਦੀ ਸਿਖਲਾਈ ਦਿੱਤੀ ਗਈ। ਸਿੱਖਿਆ ਪੂਰਨ ਹੋ ਜਾਣ ਤੋਂ ਬਾਅਦ ਗੁਰੂ ਜੀ ਹਰਿਗੋਬਿੰਦ ਜੀ ਨੂੰ ਗੁਰਦੁਆਰਾ ਸਾਹਿਬ ਲੈ ਗਏ, ਪਰਮਾਤਮਾ ਅੱਗੇ ਸ਼ੁਕਰਾਨੇ ਦੀ ਅਰਦਾਸ ਕੀਤੀ ਅਤੇ ਬਾਬਾ ਬੁੱਢਾ ਜੀ ਵਲੋਂ ਦਿੱਤੀ ਵਿਸਥਾਰ ਪੂਰਵਕ ਸਿੱਖਿਆ ਦੀ ਕਾਮਯਾਬੀ ਲਈ ਬਾਬਾ ਬੁੱਢਾ ਜੀ ਦਾ ਧੰਨਵਾਦ ਕੀਤਾ।

ਇਸੇ ਦੌਰਾਨ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਸਹਾਇਕ ਵਜੋਂ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਕੰਮ ਅਰੰਭਿਆ ਹੋਇਆ ਸੀ। ਬਾਣੀ ਨੂੰ ਥਾਂ ਥਾਂ ਤੋਂ ਇਕੱਠੀ ਕਰਕੇ ਪੂਰੀ ਪੁਣ-ਛਾਣ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰਨ ਲਈ ਰੱਖਿਆ ਜਾ ਰਿਹਾ ਸੀ। ਸੰਨ 1604 ਵਿਚ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਤਿਆਰ ਹੋ ਗਈ ਅਤੇ ਇਸ ਮਹਾਨ ਗ੍ਰੰਥ ਦਾ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕਰਕੇ ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਨਿਯੁਕਤ ਕੀਤਾ ਗਿਆ। ਗੁਰੂ ਗ੍ਰੰਥ ਸਾਹਿਬ ਦੀ ਪ੍ਰਮਾਣਿਕ ਬੀੜ ਬਣ ਜਾਣ ਨਾਲ ਗੁਰੂ ਸਾਹਿਬਾਨ ਦੁਆਰਾ ਚਲਾਏ ਗਏ ਸਿੱਖ ਧਰਮ ਦੇ ਸਿਧਾਂਤਾਂ ਅਤੇ ਫ਼ਲਸਫ਼ੇ ਦਾ ਪ੍ਰਚਾਰ-ਪ੍ਰਸਾਰ ਹੁਣ ਹੋਰ ਵੀ ਵੱਧ ਉਤਸ਼ਾਹ ਨਾਲ ਹੋਣਾ ਸ਼ੁਰੂ ਹੋ ਗਿਆ। ਗੁਰੂ ਅਰਜਨ ਦੇਵ ਜੀ ਦੇ ਸਿੱਖ, ਤਿਲੋਕਾ, ਕਟਾਰੂ, ਚੂਹੜ, ਲਾਲੂ, ਬਾਲੂ, ਹਰਿਦਾਸ, ਨਿਹਾਲੂ, ਨਾਨੂ ਅਤੇ ਕਾਲੂ ਆਦਿ ਗੁਰੂ ਸਾਹਿਬ ਜੀ ਦੇ ਸਿਧਾਂਤਾਂ ਦਾ ਦੂਰ-ਦੂਰ ਤੱਕ ਪ੍ਰਚਾਰ ਕਰਦੇ ਰਹੇ।

ਚੰਦੂ ਸ਼ਾਹ ਬਾਦਸ਼ਾਹ ਦਾ ਦੀਵਾਨ ਸੀ ਜਿਹੜਾ ਕਿ ਹੈ ਤਾਂ ਭਾਵੇਂ ਪੰਜਾਬ ਦਾ ਸੀ ਪਰ ਨੌਕਰੀ ਕਾਰਨ ਦਿੱਲੀ ਵੀ ਰਹਿੰਦਾ ਸੀ। ਉਸਦੀ ਇਕ ਜਵਾਨ ਲੜਕੀ ਸੀ ਅਤੇ ਉਹ ਆਪਣੀ ਲੜਕੀ ਦਾ ਰਿਸ਼ਤਾ ਗੁਰੂ ਅਰਜਨ ਦੇਵ ਜੀ ਦੇ ਸੁਪੁੱਤਰ ਹਰਿਗੋਬਿੰਦ ਜੀ ਨਾਲ ਕਰਨਾ ਚਾਹੁੰਦਾ ਸੀ। ਪਰ ਚੰਦੂ ਦੇ ਅਭਿਮਾਨੀ ਸੁਭਾਅ ਬਾਰੇ ਜਾਣਕਾਰੀ ਮਿਲਣ 'ਤੇ ਗੁਰੂ ਅਰਜਨ ਦੇਵ ਜੀ ਨੇ ਚੰਦੂ ਦਾ ਇਹ ਰਿਸ਼ਤਾ ਨਾ-ਮਨਜ਼ੂਰ ਕਰ ਦਿੱਤਾ। ਇਸ ਇਨਕਾਰ ਨੇ ਚੰਦੂ ਨੂੰ ਗੁੱਸੇ ਨਾਲ ਭਰ ਦਿੱਤਾ ਅਤੇ ਉਹ ਗੁਰੂ ਅਰਜਨ ਦੇਵ ਜੀ ਦੇ ਖਿਲਾਫ਼ ਬਾਦਸ਼ਾਹ ਦੇ ਕੰਨ ਭਰਨ ਲਗ ਪਿਆ। ਉਸਦੇ ਨਾਲ ਪ੍ਰਿਥੀਆ ਵੀ ਰਲ ਗਿਆ ਅਤੇ ਗੁਰੂ ਅਰਜਨ ਦੇਵ ਜੀ ਪ੍ਰਤੀ ਦੁਸ਼ਮਣੀ ਰੱਖਣ

ਵਾਲੇ ਕਾਜ਼ੀ ਅਤੇ ਪੰਡਤਾਂ ਨੂੰ ਵੀ ਉਸਨੇ ਭੜਕਾ ਕੇ ਆਪਣੇ ਨਾਲ ਮਿਲਾ ਲਿਆ ਤਾਂ ਕਿ ਉਹ ਬਾਦਸ਼ਾਹ ਅਕਬਰ ਨੂੰ ਇਹ ਸ਼ਿਕਾਇਤ ਕਰਨ ਕਿ ਨਵੇਂ ਬਣੇ ਗ੍ਰੰਥ ਵਿਚ ਹਿੰਦੂ ਮੁਸਲਮਾਨ ਦੋਵਾਂ ਦੇ ਦੇਵੀ ਦੇਵਤਿਆਂ ਪੀਰ ਪੈਗੰਬਰਾਂ ਬਾਰੇ ਬੁਰਾ-ਭਲਾ ਲਿਖਿਆ ਗਿਆ ਹੈ। ਅਕਬਰ ਉਸ ਵੇਲੇ ਪੰਜਾਬ ਦਾ ਦੌਰਾ ਕਰ ਰਿਹਾ ਸੀ ਅਤੇ ਚੰਦੂ ਨੇ ਸਾਰੀਆਂ ਸ਼ਿਕਾਇਤਾਂ ਅਕਬਰ ਦੇ ਸਾਹਮਣੇ ਰੱਖਦਿਆਂ ਹੋਇਆਂ ਇਹ ਕਿਹਾ ਕਿ ਇਹ ਸਾਰੇ ਦੋਸ਼ ਸਹੀ ਹਨ। ਅਕਬਰ ਦੇ ਬੁਲਾਏ ਜਾਣ 'ਤੇ ਗੁਰੂ ਜੀ ਨੇ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਨੂੰ ਸ੍ਰੀ ਗ੍ਰੰਥ ਸਾਹਿਬ ਲੈ ਕੇ ਅਕਬਰ ਕੋਲ ਜਾਣ ਵਾਸਤੇ ਕਿਹਾ। ਬਾਦਸ਼ਾਹ ਦੇ ਸਾਹਮਣੇ ਜਿਹੜਾ ਪਹਿਲਾ ਹੀ ਸ਼ਬਦ ਦ੍ਰਿਸ਼ਟੀਗੋਚਰ ਹੋਇਆ ਉਹ ਗੁਰੂ ਅਰਜਨ ਦੇਵ ਜੀ ਦਾ ਤਿਲੰਗ ਰਾਗ ਵਿਚ ਹੇਠ ਲਿਖਿਆ ਹੋਇਆ ਸ਼ਬਦ ਸੀ :

ਖਾਕ ਨੂਰ ਕਰਦੰ ਆਲਮ ਦੁਨੀਆਇ ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧ ॥
ਬੰਦੇ ਚਸਮ ਦੀਦੰ ਫਨਾਇ ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨ ॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥
ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩ ॥
ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥
ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੩)

ਅਕਬਰ ਬਾਦਸ਼ਾਹ ਨੇ ਕਈ ਤਰੀਕਿਆਂ ਨਾਲ ਤਸੱਲੀ ਕੀਤੀ ਪਰੰਤੂ ਉਸਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਸ੍ਰੀ ਗ੍ਰੰਥ ਸਾਹਿਬ ਪ੍ਰਤੀ ਕੀਤੀਆਂ ਗਈਆਂ ਸ਼ਿਕਾਇਤਾਂ ਬੇਬੁਨਿਆਦ ਹਨ। ਬਾਦਸ਼ਾਹ ਨੇ ਇਕਵੰਜਾ ਸੋਨੇ ਦੀਆਂ ਮੋਹਰਾਂ ਭੇਟ ਕੀਤੀਆਂ ਅਤੇ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਦਾ ਸਨਮਾਨ ਕੀਤਾ। ਬਾਦਸ਼ਾਹ ਨੇ ਖੁਦ ਵੀ ਗੁਰੂ ਜੀ ਦੇ ਦਰਸ਼ਨਾਂ ਲਈ ਆਉਣ ਦਾ ਵਾਅਦਾ ਕੀਤਾ ਅਤੇ ਲਾਹੌਰੋਂ ਦਿੱਲੀ ਜਾਂਦੇ ਹੋਏ ਇਸ ਵਾਅਦੇ ਨੂੰ ਪੂਰਾ ਵੀ ਕੀਤਾ। ਸ਼ਾਨਦਾਰ ਹਰਿਮੰਦਰ ਸਾਹਿਬ ਨੂੰ ਵੇਖ ਕੇ ਅਤੇ ਗੁਰੂ ਅਰਜਨ ਦੇਵ ਜੀ ਦੇ ਦੈਵੀ ਸਰੂਪ ਨੂੰ ਵੇਖ ਕੇ ਬਾਦਸ਼ਾਹ ਸ਼ਰਧਾ ਨਾਲ ਭਰ ਉਠਿਆ। ਉਸ ਸਮੇਂ ਗੁਰੂ ਸਾਹਿਬ ਨੇ ਹੇਠ ਲਿਖਿਆ ਸ਼ਬਦ ਦੁਹਰਾਇਆ :

'ਕੋਈ ਬੋਲੈ ਰਾਮ ਰਾਮ ਕੋਈ ਖੁਦਾਇ...'

ਬਦਕਿਸਮਤੀ ਨਾਲ ਸਹਿਨਸ਼ੀਲ ਬਾਦਸ਼ਾਹ ਅਕਬਰ ਥੋੜ੍ਹੇ ਹੀ ਸਮੇਂ ਬਾਅਦ ਗੁਜ਼ਰ ਗਿਆ ਅਤੇ ਉਸਦਾ ਲੜਕਾ ਜਹਾਂਗੀਰ ਗੱਦੀ 'ਤੇ ਬੈਠਾ। ਜਹਾਂਗੀਰ ਦਾ ਪੁੱਤਰ ਖੁਸਰੋ ਆਪਣੇ ਪਿਤਾ ਤੋਂ ਡਰਦਾ ਹੋਇਆ ਪੰਜਾਬ ਵੱਲ ਆਇਆ ਜਿੱਥੇ ਗੁਰੂ ਅਰਜਨ ਦੇਵ ਜੀ ਨੇ ਉਸਦੀ ਨਿਮਰਤਾ ਅਤੇ ਦੁਖ ਪੂਰਨਤਾ ਨੂੰ ਵੇਖ ਕੇ ਉਸ 'ਤੇ ਦਇਆ ਦਿਖਾਉਂਦੇ ਹੋਏ ਉਸਦੀ ਕੁਝ ਧਨ ਨਾਲ ਸਹਾਇਤਾ ਕੀਤੀ ਤਾਂ ਕਿ ਉਹ ਕਾਬਲ ਤੱਕ ਪਹੁੰਚ ਸਕੇ।

ਇੱਧਰ ਪ੍ਰਿਥੀਏ ਨੇ ਸੁਲਹੀ ਖ਼ਾਂ ਨਾਲ ਆਪਣਾ ਮੇਲ-ਜੋਲ ਜਾਰੀ ਰੱਖਿਆ ਅਤੇ ਅੰਤ ਵਿਚ ਸੁਲਹੀ ਖ਼ਾਂ ਨਾਲ ਮਿਲਕੇ ਗੁਰੂ ਜੀ 'ਤੇ ਚੜ੍ਹਾਈ ਕਰਨ ਦੀ ਤਿਆਰੀ ਕਰਨ ਲੱਗ ਪਿਆ। ਅਚਾਨਕ ਹੀ ਪ੍ਰਿਥੀਏ ਨਾਲ ਜਾਂਦਾ ਹੋਇਆ ਸੁਲਹੀ ਖ਼ਾਂ ਇੱਕ ਇੱਟਾਂ ਦੇ ਭੱਠੇ ਵਿੱਚ ਡਿਗ ਕੇ ਸੜ ਮਰਿਆ। ਇਸ ਘਟਨਾ ਬਾਰੇ ਸੁਣ ਕੇ ਗੁਰੂ ਜੀ ਨੇ ਇਸ ਸ਼ਬਦ ਦਾ ਉਚਾਰਨ ਕੀਤਾ:

ਸੁਲਹੀ ਤੇ ਨਾਰਾਇਣ ਰਾਖੁ ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥ ਰਹਾਉ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧ ॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੨੫)

ਸੁਲਹੀ ਦੇ ਮਰ ਜਾਣ ਨਾਲ ਪ੍ਰਿਥੀਏ ਨੂੰ ਬੜਾ ਦੁੱਖ ਹੋਇਆ ਅਤੇ ਹੁਣ ਉਹ ਚੰਦੂ ਨਾਲ ਮਿਲ ਕੇ ਗੁਰੂ ਅਰਜਨ ਦੇਵ ਜੀ ਦੇ ਖਿਲਾਫ਼ ਸਾਜਿਸ਼ਾਂ ਕਰਦਾ ਰਹਿਆ। ਜਹਾਂਗੀਰ ਇਕ ਵਾਰ ਪੰਜਾਬ ਵੱਲ ਆਇਆ ਅਤੇ ਉਥੇ ਪ੍ਰਿਥੀਏ, ਚੰਦੂ ਆਦਿ ਨੇ ਮਿਲ ਕੇ ਅਜਿਹਾ ਜਾਲ ਬੁਣਿਆ ਕਿ ਗੁਰੂ ਅਰਜਨ ਦੇਵ ਜੀ ਨੂੰ ਕੈਦ ਕਰਕੇ ਲਾਹੌਰ ਵਿਖੇ ਚੰਦੂ ਦੇ ਹਵਾਲੇ ਕਰ ਦਿੱਤਾ ਗਿਆ। ਚੰਦੂ ਨੇ ਆਪਣੇ ਅਤੇ ਆਪਣੇ ਮਿੱਤਰਾਂ ਦੇ ਬਦਲੇ ਕੱਢਣ ਲਈ ਗੁਰੂ ਅਰਜਨ ਦੇਵ ਜੀ ਨੂੰ ਤੱਤੀਆਂ ਤਵੀਆਂ 'ਤੇ ਬਿਠਾ ਕੇ ਅਤੇ ਗਰਮ ਰੇਤ ਦੇ ਕੜਛੇ ਉਹਨਾਂ ਦੇ ਸਿਰ ਉਤੇ ਪਾ ਕੇ ਉਹਨਾਂ ਨੂੰ ਸੰਮਤ ੧੬੬੩ (ਜੂਨ ੧੬੦੬ ਈ.) ਜੇਠ ਸੁਦੀ ਚਾਰ ਵਾਲੇ ਦਿਨ ਸ਼ਹੀਦ ਕਰ ਦਿੱਤਾ।

# ਅਧਿਆਇ ਚੌਥਾ

# ਗੁਰਗੱਦੀ ਅਤੇ ਅਨੋਖੇ ਐਲਾਨ

ਆਪਣੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਗੁਰੂ ਹਰਗੋਬਿੰਦ ਜੀ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਪਾਠ ਆਰੰਭ ਕਰਵਾਇਆ ਅਤੇ ਇਸ ਉਦੇਸ਼ ਲਈ ਬਾਬਾ ਬੁੱਢਾ ਜੀ ਨੂੰ ਨਿਯੁਕਤ ਕੀਤਾ। ਹਰਿਮੰਦਰ ਸਾਹਿਬ ਦੇ ਰਾਗੀਆਂ ਨੇ ਆਪਣੇ ਸਾਜ਼ਾਂ ਨਾਲ ਗੁਰੂ ਸਾਹਿਬਾਨ ਦੇ ਸ਼ਬਦਾਂ ਦਾ ਗਾਇਨ ਕੀਤਾ । ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਪਾਠ ਅਤੇ ਗਾਇਨ ਦਸ ਦਿਨ ਤੱਕ ਚਲਦਾ ਰਿਹਾ। ਜਦੋਂ ਸਾਰੇ ਅੰਤਮ ਸੰਸਕਾਰ ਪੂਰੇ ਹੋ ਗਏ ਤਾਂ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਜੀ ਨੂੰ ਨਵੇਂ ਬਸਤਰ ਪਵਾਏ ਅਤੇ ਉਨ੍ਹਾਂ ਦੇ ਸਾਹਮਣੇ ਉੱਨ ਦੀ ਗੁੰਦੀ ਹੋਈ ਅਤੇ ਗਲ ਵਿੱਚ ਪਾਉਣ ਵਾਲੀ ਜਾਂ ਪਹਿਲੇ ਗੁਰੂ ਸਾਹਿਬਾਨ ਦੁਆਰਾ ਸਿਰ ਦੇ ਚਾਰ ਚੁਫ਼ੇਰੇ ਬੰਨ੍ਹੀ ਜਾਣ ਵਾਲੀ ਸੇਲ੍ਹੀ ਅਤੇ ਦਿਬਤਾ ਦੀ ਸੂਚਕ ਇੱਕ ਪੱਗ ਰੱਖੀ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਗਿਆ ਕੀਤੀ ਕਿ ਸੇਲ੍ਹੀ ਨੂੰ ਖਜ਼ਾਨੇ ਵਿੱਚ ਰੱਖ ਦਿੱਤਾ ਜਾਵੇ ਕਿਉਂਕਿ ਸਿੱਖਾਂ ਦੇ ਬਦਲੇ ਹੋਏ ਰਾਜਨੀਤਿਕ ਹਾਲਾਤ ਲਈ ਇਹ ਹੁਣ ਸਾਰਥਕ ਨਹੀਂ ਸੀ। ਫਿਰ ਉਨ੍ਹਾਂ ਨੇ ਬਾਬਾ ਬੁੱਢਾ ਜੀ ਨੂੰ ਕਿਹਾ, "ਮੇਰੇ ਯਤਨ ਤੁਹਾਡੀ ਭਵਿੱਖ ਬਾਣੀ ਨੂੰ ਪੂਰਾ ਕਰਨਗੇ। ਕਿਰਪਾਨ ਦਾ ਗਾਤਰਾ ਮੇਰੀ ਸੇਲ੍ਹੀ ਹੋਵੇਗੀ ਅਤੇ ਮੈਂ ਆਪਣੀ ਪਗੜੀ ਸ਼ਾਹੀ ਕਲਗੀ ਨਾਲ ਧਾਰਨ ਕਰਾਂਗਾ।" ਉਨ੍ਹਾਂ ਨੇ ਆਪਣੇ ਸ਼ਸਤਰ ਮੰਗਵਾਏ ਅਤੇ ਸੂਰਬੀਰਤਾ ਵਾਲੇ ਢੰਗ ਨਾਲ ਉਨ੍ਹਾਂ ਨੂੰ ਧਾਰਨ ਕੀਤਾ ਅਤੇ ਜਿਵੇਂ ਕਿ ਇਕ ਸਿੱਖ ਇਤਿਹਾਸਕਾਰ ਲਿਖਦਾ ਹੈ ਕਿ ਉਨ੍ਹਾਂ ਦਾ ਠਾਠ-ਬਾਠ ਸੂਰਜ ਵਾਂਗ ਚਮਕ ਉੱਠਿਆ।

ਇਸ ਤੋਂ ਬਾਅਦ ਅਜਿਹੇ ਸਮੇਂ ਲਈ ਪਰੰਪਰਾ ਅਨੁਸਾਰ, ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਸਾਰੇ ਸਿੱਖਾਂ ਨੂੰ ਬੁਲਾਇਆ ਅਤੇ ਅੰਮ੍ਰਿਤਸਰ ਦੇ ਪ੍ਰਮੁੱਖ ਨਿਵਾਸੀਆਂ ਨੂੰ ਇੱਕ ਭੋਜ ਲਈ ਸੱਦਾ ਦਿੱਤਾ। ਭਾਰੀ ਮਾਤਰਾ ਵਿੱਚ ਉਨ੍ਹਾਂ ਨੇ ਪ੍ਰਾਹੁਣਿਆਂ ਲਈ ਪਵਿੱਤਰ ਲੰਗਰ ਤਿਆਰ ਕਰਕੇ ਹਰਿਮੰਦਰ ਸਾਹਿਬ ਲੈ ਆਂਦਾ। ਸੰਗਤ ਦੇ ਭਾਰੀ ਇਕੱਠ ਦੇ ਵਿਚਕਾਰ ਬਾਬਾ ਬੁੱਢਾ ਜੀ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਪਾਠ ਕੀਤਾ ਅਤੇ ਭਾਈ ਗੁਰਦਾਸ ਜੀ ਪਵਿੱਤਰ ਬੀੜ ਉੱਪਰ ਵਿਸ਼ਾਲ

ਚੌਰ ਕਰ ਰਹੇ ਸਨ। ਜਦੋਂ ਪਾਠ ਸਮਾਪਤ ਹੋਇਆ ਤਾਂ ਸਾਰਿਆਂ ਨੇ ਸ਼ਰਧਾਪੂਰਵਕ ਮੱਥਾ ਟੇਕਿਆ ਅਤੇ ਰਾਗੀਆਂ ਨੇ ਮੁੜ ਗੁਰੂ-ਸ਼ਬਦਾਂ ਦਾ ਗਾਇਨ ਆਰੰਭ ਕਰ ਦਿੱਤਾ। 'ਸਦੁ' ਦਾ ਗਾਇਨ ਕੀਤਾ ਗਿਆ ਅਤੇ ਅਰਦਾਸ ਕੀਤੀ ਗਈ। ਗੁਰੂ ਜੀ ਨੇ ਫਿਰ ਆਦੇਸ਼ ਸੁਣਾਇਆ ਤਾਂ ਕਿ ਸਿੱਖਾਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਅੰਤਮ ਸੰਸਕਾਰਾਂ ਪ੍ਰਤੀ ਮਾਰਗ-ਦਰਸ਼ਨ ਮਿਲ ਸਕੇ :

'ਜਦੋਂ ਕੋਈ ਸਿੱਖ ਅਕਾਲ-ਚਲਾਣਾ ਕਰਦਾ ਹੈ ਤਾਂ ਅੰਤਮ ਸੰਸਕਾਰਾਂ ਸਮੇਂ ਹਿੰਦੂ ਰਸਮਾਂ ਨਾ ਕੀਤੀਆਂ ਜਾਣ। ਪਵਿੱਤਰ ਲੰਗਰ ਤਿਆਰ ਕੀਤਾ ਜਾਵੇ ਅਤੇ ਵਰਤਾਇਆ ਜਾਵੇ, ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਗਾਇਨ ਕੀਤਾ ਜਾਵੇ ਅਤੇ ਅਰਦਾਸ ਕੀਤੀ ਜਾਵੇ ਜਿਵੇਂ ਕਿ ਮੈਂ ਆਪਣੇ ਪਿਤਾ ਜੀ ਦੇ ਜੋਤੀ-ਜੋਤਿ ਸਮਾਉਣ ਸਮੇਂ ਕੀਤਾ ਹੈ। ਮਿਰਤਕ ਲਈ ਸਚਖੰਡ ਲਈ ਰਾਹ ਪੱਧਰਾ ਕਰਨ ਦਾ ਇਹ ਹੀ ਢੰਗ ਹੈ।'

ਉਨ੍ਹਾਂ ਦੇ ਗੁਰਗੱਦੀ ਸੰਭਾਲਣ 'ਤੇ ਪੈਰੋਕਾਰਾਂ ਦਾ ਇੱਕ ਹਿੱਸਾ ਸੰਤੁਸ਼ਟ ਨਹੀਂ ਸੀ। ਸਿੱਖਾਂ ਤੋਂ ਕਾਰ ਭੇਟ ਅਤੇ ਦਸਵੰਧ ਇਕੱਠਾ ਕਰਨ ਵਾਲੇ ਮਸੰਦ ਕਾਫ਼ੀ ਬੇਈਮਾਨ ਅਤੇ ਭ੍ਰਿਸ਼ਟ ਹੋ ਚੁਕੇ ਸਨ ਅਤੇ ਉਹੀ ਹੁਣ ਆਪਣੇ ਕੁਕਰਮਾਂ ਕਾਰਨ ਕੰਬ ਰਹੇ ਸਨ। ਉਹ ਗੁਰੂ ਜੀ ਦੇ ਮਾਤਾ ਜੀ ਪਾਸ ਗਏ ਤੇ ਕਹਿਣ ਲੱਗੇ, "ਇਹ ਮੁਗਲਾਂ ਦਾ ਰਾਜ ਹੈ। ਸਾਡੇ ਕੋਲ ਮਾਰਗ- ਦਰਸ਼ਨ ਦੇਣ ਲਈ ਕੋਈ ਵੀ ਹੰਢਿਆ-ਵਰਤਿਆ ਵਿਅਕਤੀ ਨਹੀਂ ਹੈ ਅਤੇ ਗੁਰੂ ਜੀ ਅਜੇ ਬਾਲਕ ਅਵਸਥਾ ਵਿੱਚ ਹਨ। ਚੰਦੂ ਅਜੇ ਵੀ ਦੁਸ਼ਮਨ ਹੈ। ਗੁਰੂ ਜੀ ਨੇ ਸ਼ਸਤਰ ਧਾਰਨ ਕੀਤੇ ਹੋਏ ਹਨ ਪਰੰਤੂ ਫ਼ਕੀਰਾਂ ਵਲੋਂ ਵਿਅਕਤੀਆਂ 'ਤੇ ਹਕੂਮਤ ਕਰਨਾ ਖਤਰਾ ਸਹੇੜਨ ਵਾਲਾ ਰਾਹ ਹੈ। ਪਿਛਲੇ ਪੰਜ ਗੁਰੂ ਸਾਹਿਬਾਨ ਨੇ ਕਦੀ ਸ਼ਸਤਰ ਨਹੀਂ ਵਰਤੇ। ਜਹਾਂਗੀਰ ਨੂੰ ਜੇਕਰ ਸਾਡੇ ਗੁਰੂ ਜੀ ਦੇ ਕੰਮਾਂ ਦਾ ਪਤਾ ਲੱਗਾ ਤਾਂ ਉਹ ਨਾਰਾਜ਼ ਹੋ ਜਾਵੇਗਾ, ਅਸੀਂ ਆਪਣੇ ਆਪ ਨੂੰ ਕਿੱਥੇ ਲੁਕਾਉਂਦੇ ਫਿਰਾਂਗੇ ?' ਗੁਰੂ-ਮਾਤਾ ਨੇ ਜੁਆਬ ਦਿੱਤਾ, 'ਚਿੰਤਾ ਨਾ ਕਰੋ। ਬਾਬਾ ਬੁੱਢਾ ਜੀ ਦੇ ਬਚਨ ਕਿ ਗੁਰੂ ਹਰਿਗੋਬਿੰਦ ਸੰਸਾਰਕ ਅਤੇ ਅਧਿਆਤਮਕ ਸ਼ਾਸਕ ਹੋਵੇਗਾ ਅਤੇ ਦੋ ਕਿਰਪਾਨਾਂ ਧਾਰਨ ਕਰੇਗਾ, ਪੂਰੇ ਹੋਣ ਵਾਲੇ ਹਨ। ਮਸੰਦਾਂ ਨੂੰ ਸਾਹਸਪੂਰਨ ਜਵਾਬ ਦੇਣ ਦੇ ਬਾਵਜੂਦ ਉਨ੍ਹਾਂ ਨੇ ਨੌਜੁਆਨ ਗੁਰੂ ਜੀ ਪਾਸ ਰੋਸ ਪ੍ਰਗਟ ਕੀਤਾ, "ਮੇਰੇ ਲਾਲ ਜੀ, ਸਾਡੇ ਕੋਲ ਕੋਈ ਖ਼ਜ਼ਾਨਾ, ਕੋਈ ਰਾਜਸੀ ਆਮਦਨ, ਕੋਈ ਜ਼ਮੀਨੀ ਜਾਇਦਾਦ ਜਾਂ ਫ਼ੌਜ ਨਹੀਂ ਹੈ। ਜੇਕਰ ਤੁਸੀਂ ਆਪਣੇ ਪਿਤਾ ਅਤੇ ਦਾਦਾ ਜੀ ਦੇ ਰਸਤੇ 'ਤੇ ਚਲੋਗੇ ਤਾਂ ਖੁਸ਼ ਰਹੋਗੇ"। ਗੁਰੂ ਸਾਹਿਬ ਨੇ ਉੱਤਰ ਦਿੱਤਾ, "ਮੇਰੇ ਪ੍ਰਤੀ ਕੋਈ ਵੀ ਚਿੰਤਾ ਨ ਕਰੋ, ਸਭ ਕੁਝ ਪਰਮਾਤਮਾ ਦੇ ਭਾਣੇ ਵਿੱਚ ਹੀ ਹੋਵੇਗਾ।"

ਇਸ ਤੋਂ ਬਾਅਦ ਗੁਰੂ ਸਾਹਿਬ ਨੇ ਮਸੰਦਾਂ ਨੂੰ ਇੱਕ ਹੁਕਮਨਾਮਾ ਜਾਰੀ ਕੀਤਾ ਕਿ ਗੁਰੂ ਉਨ੍ਹਾਂ ਉਤੇ ਪ੍ਰਸੰਨ ਹੋਣਗੇ ਜਿਹੜੇ ਧਨ ਦੀ ਬਜਾਇ ਸ਼ਸਤਰਾਂ ਅਤੇ ਘੋੜਿਆਂ ਦੀ ਭੇਟਾ ਲਿਆਉਣਗੇ। ਦਿਨ ਸੋਮਵਾਰ, ਹਾੜ ਸੁਦੀ ਪੰਜ ਸੰਮਤ 1663 ਨੂੰ ਉਨ੍ਹਾਂ ਨੇ ਤਖ਼ਤ ਅਕਾਲ ਬੁੰਗੇ ਦੀ ਨੀਂਹ ਰੱਖੀ। ਜਦੋਂ ਇਹ ਪੱਕੀਆਂ ਇੱਟਾਂ ਨਾਲ ਬਣ ਕੇ ਤਿਆਰ ਹੋ ਗਿਆ ਤਾਂ ਗੁਰੂ ਸਾਹਿਬ ਉਥੇ ਬਿਰਾਜਮਾਨ ਹੋ ਗਏ। ਇਹ ਹਰਿਮੰਦਰ ਸਾਹਿਬ ਜਾਣਾ ਵਾਸਤੇ ਉਹ ਲਾਂਘਾ ਹੈ ਜਿੱਥੇ ਅਕਾਲੀ ਸਿੰਘ ਹੁਣ ਬੈਠਦੇ ਹਨ ਅਤੇ ਜਿੱਥੇ ਗੁਰੂ ਸਾਹਿਬਾਨ ਦੇ ਸ਼ਸਤਰ ਸੰਭਾਲੇ ਪਏ ਹਨ।

ਨੌਜੁਆਨ ਗੁਰੂ ਜੀ ਨੂੰ ਫ਼ੌਜੀ ਲਿਬਾਸ ਵਿੱਚ ਵੇਖ ਕੇ ਬਾਬਾ ਬੁੱਢਾ ਜੀ ਨੇ ਵੀ ਹਲਕਾ ਜਿਹਾ ਰੋਸ ਪ੍ਰਗਟ ਕੀਤਾ। ਗੁਰੂ ਸਾਹਿਬ ਨੇ ਉੱਤਰ ਦਿੱਤਾ, 'ਤੁਹਾਡੇ ਦਖਲ ਕਾਰਨ ਹੀ ਮੇਰਾ ਜਨਮ ਹੋਇਆ ਹੈ; ਅਤੇ ਤੁਹਾਡੇ ਅਸ਼ੀਰਵਾਦ ਨੂੰ ਪੂਰਿਆਂ ਕਰਨ ਲਈ ਹੀ ਮੈਂ ਮੀਰੀ ਅਤੇ ਪੀਰੀ ਅਧਿਕਾਰ ਦੀਆਂ ਦੋ ਕਿਰਪਾਨਾਂ ਧਾਰਨ ਕੀਤੀਆਂ ਹਨ। ਗੁਰੂ-ਘਰ ਵਿੱਚ ਧਰਮ ਅਤੇ ਸੰਸਾਰ ਦੇ ਸੁੱਖ ਮਿਲ ਕੇ ਚਲਣਗੇ; ਦੇਗ ਗਰੀਬਾਂ ਲਈ ਹੋਵੇਗੀ ਅਤੇ ਤੇਗ ਅਤਿਆਚਾਰੀਆਂ ਦਾ ਨਾਸ ਕਰਨ ਲਈ ਹੋਵੇਗੀ।'

ਗੁਰੂ ਸਾਹਿਬ ਦੀ ਪ੍ਰਸਿੱਧੀ ਸੁਣਕੇ ਅਨੇਕਾਂ ਸੂਰਬੀਰ ਅਤੇ ਪਹਿਲਵਾਨ ਉਨ੍ਹਾਂ ਦੀ ਸੇਵਾ ਵਿੱਚ ਆ ਹਾਜ਼ਰ ਹੋਏ। ਉਨ੍ਹਾਂ ਨੇ ਬਵੰਜਾ ਸੂਰਬੀਰਾਂ ਨੂੰ ਸੁਰੱਖਿਆ ਦਸਤੇ ਦੇ ਤੌਰ 'ਤੇ ਭਰਤੀ ਕਰ ਲਿਆ ਅਤੇ ਉਨ੍ਹਾਂ ਨੇ ਹੀ ਸੰਘਰਸ਼ਾਂ ਦੀ ਸ਼ੁਰੂਆਤ ਕੀਤੀ। ਇਹ ਭਵਿੱਖ ਦੀ ਫ਼ੌਜ ਦਾ ਆਧਾਰ ਬਣ ਗਏ। ਇਸ ਤੋਂ ਉਪਰੰਤ ਮਾਝੇ, ਦੁਆਬੇ ਅਤੇ ਮਾਲਵੇ ਵਿਚੋਂ ਪੰਜ ਸੌ ਜਵਾਨ ਹੋਰ ਭਰਤੀ ਹੋਣ ਲਈ ਆਏ। ਇਨ੍ਹਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਨ੍ਹਾਂ ਕੋਲ ਗੁਰੂ ਨੂੰ ਭੇਟ ਕਰਨ ਲਈ ਜੀਵਨ ਤੋਂ ਸਿਵਾ ਹੋਰ ਕੁਝ ਨਹੀਂ ਹੈ; ਕੇਵਲ ਗੁਰੂ ਦੇ ਧਰਮ ਵਿੱਚ ਸ਼ਾਮਲ ਹੋਣਾ ਹੀ ਉਨ੍ਹਾਂ ਲਈ ਤਨਖਾਹ ਸੀ। ਉਨ੍ਹਾਂ ਦ੍ਰਿੜਤਾ-ਪੂਰਬਕ ਕਿਹਾ ਕਿ ਉਹ ਗੁਰੂ ਦੀ ਸੇਵਾ ਵਿੱਚ ਹੀ ਪ੍ਰਾਣ ਦੇ ਦੇਣ ਲਈ ਤਿਆਰ ਹਨ। ਗੁਰੂ ਜੀ ਨੇ ਉਨ੍ਹਾਂ ਵਿਚੋਂ ਹਰ ਇੱਕ ਨੂੰ ਇਕ ਘੋੜਾ ਅਤੇ ਸ਼ਸਤਰ ਦਿੱਤੇ ਅਤੇ ਖੁਸ਼ੀ ਨਾਲ ਉਨ੍ਹਾਂ ਨੂੰ ਆਪਣੀ ਫ਼ੌਜ ਵਿੱਚ ਭਰਤੀ ਕਰ ਲਿਆ। ਬਿਧੀ ਚੰਦ, ਪਿਰਾਨਾ, ਜੇਠਾ, ਪੈੜਾ ਹਰ ਇੱਕ ਨੂੰ ਉਨ੍ਹਾਂ ਨੇ ਸੌ ਘੋੜਸਵਾਰਾਂ ਦਾ ਨਾਇਕ ਬਣਾ ਦਿੱਤਾ।

ਇਸ ਤੋਂ ਬਾਅਦ ਕਈ ਬੇਰੁਜ਼ਗਾਰ ਵਿਅਕਤੀ ਗੁਰੂ ਦੇ ਝੰਡੇ ਥੱਲੇ ਆ ਇਕੱਠੇ ਹੋਏ । ਜਦੋਂ ਲੋਕਾਂ ਨੂੰ ਹੈਰਾਨੀ ਹੋ ਰਹੀ ਸੀ ਕਿ ਅਜਿਹੀ ਵੱਡੀ ਫ਼ੌਜ ਦੀ ਦੇਖਭਾਲ ਕਿਸ ਤਰ੍ਹਾਂ ਹੋਵੇਗੀ ਤਾਂ ਗੁਰੂ ਸਾਹਿਬ ਨੇ ਗੁਰੂ ਅਰਜਨ ਦੇਵ ਜੀ ਦੀ ਪੰਗਤੀ ਦਾ ਉਚਾਰਨ ਕੀਤਾ :

''ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕੁ ਆਗੈ ਕਰਿ ਧਰਿਆ ॥'' (ਪੰਨਾ ੧੦)

ਅਜਿਹੇ ਪਦਿਆਂ ਦਾ ਉਦਾਹਰਣ ਦਿੰਦੇ ਹੋਏ ਅਤੇ ਆਪਣੇ ਚਰਿੱਤਰ ਦੀ ਸ਼ਕਤੀ ਅਤੇ ਆਸ਼ਾਵਾਦਿਤਾ ਦੇ ਨਾਲ ਉਹ ਲੋਕਾਂ ਦੇ ਡਰ ਦੂਰ ਕਰਿਆ ਕਰਦੇ ਸਨ। ਥੋੜ੍ਹੇ ਸਮੇਂਵਿੱਚ ਨਿਯਮਿਤ ਰੂਪ ਵਿੱਚ ਤਨਖਾਹ ਲੈਣ ਵਾਲਿਆਂ ਤੋਂ ਇਲਾਵਾ ਲੋਕਾਂ ਦੇ ਝੁੰਡਾਂ ਦੇ ਝੁੰਡ ਉਨ੍ਹਾਂ ਦੇ ਚਾਰ-ਚੁਫ਼ੇਰੇ ਇਕੱਠੇ ਹੋ ਗਏ ਜਿਨ੍ਹਾਂ ਦੀ ਲੋੜ ਕੇਵਲ ਦੋ ਵੇਲੇ ਦਾ ਖਾਣਾ ਤੇ ਛੇ ਮਹੀਨਿਆਂ ਬਾਅਦ ਇੱਕ ਵਰਦੀ ਮਾਤਰ ਸੀ।

ਇੰਜ ਲਗਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਪਹਿਲੇ ਗੁਰੂ ਸਨ ਜਿਨ੍ਹਾਂ ਨੇ ਬਾਕਾਇਦਾ ਤੌਰ 'ਤੇ ਸ਼ਿਕਾਰ ਵੱਲ ਧਿਆਨ ਦਿੱਤਾ। ਉਹ ਦਿਨ ਚੜ੍ਹਨ ਤੋਂ ਪਹਿਲਾਂ ਉਠਦੇ, ਇਸ਼ਨਾਨ ਕਰਦੇ, ਸ਼ਸਤਰ-ਬਸਤਰ ਧਾਰਨ ਕਰਦੇ ਅਤੇ ਫਿਰ ਸ਼ਰਧਾ ਭੇਟ ਕਰਨ ਪਰਮਾਤਮਾ ਦੇ ਘਰ ਹਰਿਮੰਦਰ ਸਾਹਿਬ ਵਿਖੇ ਜਾਂਦੇ ਸਨ। ਉਥੇ ਉਹ ਜਪੁਜੀ ਤੇ ਆਸਾ ਦੀ ਵਾਰ ਸੁਣਦੇ ਸਨ ਅਤੇ ਫਿਰ ਸਿੱਖਾਂ ਨੂੰ ਉਪਦੇਸ਼ ਦਿੰਦੇ ਸਨ। ਉਨ੍ਹਾਂ ਦੇ ਉਪਦੇਸ਼ ਤੋਂ ਬਾਅਦ ਗੁਰੂ ਅਮਰਦਾਸ ਜੀ ਦਾ ਆਨੰਦ ਸਾਹਿਬ ਪੜ੍ਹਿਆ ਜਾਂਦਾ ਤੇ ਸਮਾਪਤੀ ਦੀ ਅਰਦਾਸ ਹੁੰਦੀ। ਇਸ ਤੋਂਉਪਰੰਤ ਸਾਰੇ ਸਵੇਰ ਦਾ ਖਾਣਾ ਖਾਂਦੇ ਜਿਹੜਾ ਕਿ ਪੰਗਤ ਵਿੱਚ ਬੈਠੇ ਹੋਏ ਫ਼ੌਜੀਆਂ ਅਤੇ ਹੋਰ ਪੈਰੋਕਾਰਾਂ ਨੂੰ ਬਿਨਾਂ ਕਿਸੇ ਭੇਦ-ਭਾਵ ਤੋਂ ਵਰਤਾਇਆ ਜਾਂਦਾ ਸੀ। ਬਾਅਦ ਵਿੱਚ ਗੁਰੂ ਜੀ ਲਗਭਗ ਇੱਕ ਘੰਟੇ ਤੱਕ ਬਿਸਰਾਮ ਕਰਦੇ ਹੁੰਦੇ ਸਨ ਅਤੇ ਫਿਰ ਸ਼ਿਕਾਰ ਦੀ ਤਿਆਰੀ ਕਰਦੇ ਹੁੰਦੇ ਸਨ। ਜੰਗਲ ਵਿੱਚ ਹੋਕਾ ਦੇਣ ਵਾਲੇ, ਕੁੱਤੇ, ਪਾਲਤੂ ਭੇੜੀਏ, ਅਤੇ ਹਰ ਕਿਸਮ ਦੇ ਬਾਜ ਨਾਲ ਲੈ ਕੇ ਗੁਰੂ ਜੀ ਜਾਂਦੇ ਹੁੰਦੇ ਸਨ ਅਤੇ ਲੰਮਾ ਫਾਸਲਾ ਤੈਅ ਕਰਦੇ ਹੁੰਦੇ ਸਨ।

ਇੱਕ ਵਾਰ ਇੱਕ ਹਿੰਦੂ ਸਾਧੂ ਨੇ ਗੁਰੂ ਜੀ ਨੂੰ ਇਸ ਤਰ੍ਹਾਂ ਜਾਂਦੇ ਹੋਏ ਵੇਖ ਕੇ ਉਨ੍ਹਾਂ ਨੂੰ ਜੀਵਨ ਦਾ ਨਾਸ ਕਰਨ ਵਾਲੇ ਕਿਹਾ। ਇਸ 'ਤੇ ਗੁਰੂ ਜੀ ਨੇ ਮਾਸ ਸੰਬੰਧੀ ਗੁਰੂ ਨਾਨਕ ਸਾਹਿਬ ਦੇ ਪਦੇ ਦਾ ਉਚਾਰਣ ਕਰਕੇ ਇਸ ਬਾਬਤ ਉਸ ਸਾਧੂ ਨੂੰ ਦੱਸਿਆ। ਸੁਣ ਕੇ ਉਸ ਪਵਿੱਤਰ ਵਿਅਕਤੀ ਨੂੰ ਆਪਣੀ ਨਿੰਦਿਆ ਦਾ ਅਹਿਸਾਸ ਹੋਇਆ।

ਦੁਪਹਿਰ ਤੋਂ ਬਾਅਦ ਗੁਰੂ ਜੀ ਆਪਣੇ ਤਖਤ 'ਤੇ ਬਿਰਾਜਮਾਨ ਹੁੰਦੇ ਅਤੇ ਆਉਣ ਵਾਲੇ ਆਪਣੇ ਸ਼ਰਧਾਲੂਆਂ ਦੀ ਗੱਲਬਾਤ ਸੁਣਦੇ ਸਨ। ਰਾਗੀ ਗੁਰ-ਸ਼ਬਦਾਂ ਦਾ ਗਾਇਨ ਕਰਦੇ ਤੇ ਸੰਧਿਆ ਵੇਲੇ ਸੋਦਰੁ ਦਾ ਪਾਠ ਕੀਤਾ ਜਾਂਦਾ ਸੀ। ਫਿਰ ਸਾਰੇ ਹੱਥ ਜੋੜ ਕੇ ਖੜ੍ਹੇ ਹੋ ਜਾਂਦੇ ਤੇ ਪਰਮਾਤਮਾ ਅੱਗੇ ਅਰਦਾਸ ਕਰਦੇ। ਇਸ ਬਾਰੇ ਕਾਰਜ ਦੇ ਅੰਤ ਵਿੱਚ ਅਨੇਕਾਂ ਪ੍ਰਕਾਰ ਦੇ ਸੰਗੀਤ ਦੇ ਯੰਤਰ ਵਜਾਏ ਜਾਂਦੇ ਸਨ। ਸੰਗਤ ਇਸ ਤੋਂ ਬਾਅਦ ਗੁਰੂ ਜੀ ਨੂੰ ਪ੍ਰਣਾਮ ਕਰਦੀ ਤੇ ਸਾਰੇ ਇਕੱਠੇ ਹੀ ਸ਼ਾਮ ਦੇ ਖਾਣੇ ਵਾਸਤੇ ਚਲੇ ਜਾਂਦੇ। ਫਿਰ ਇੱਕ ਪਵਿੱਤਰ ਦਰਬਾਰ ਲਗਦਾ ਅਤੇ ਉਸ ਵਿੱਚ ਕਲਿਆਣ ਤੇ ਕਾਨੜਾ ਰਾਗ ਵਿਚ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ।

ਇਸ ਤੋਂ ਬਾਅਦ ਢਾਡੀ ਅਬਦੁੱਲਾ ਸੂਰਬੀਰਤਾ ਦੇ ਗੀਤ ਗਾਉਂਦਾ। ਸਿੱਖਾਂ ਨੂੰ ਸੂਰਬੀਰਾਂ ਦੇ ਕਾਰਨਾਮੇ ਸੁਣਾ ਕੇ ਪ੍ਰੇਰਨਾ ਦਿੰਦਾ ਅਤੇ ਅਜਿਹੀਆਂ ਭਾਵਨਾਵਾਂ ਨੂੰ ਦੂਰ ਕਰਦਾ ਜਿਹੜੀਆਂ ਕਿ ਸੂਰਬੀਰਾਂ ਦੇ ਲਈ ਠੀਕ ਨਹੀਂ ਹੁੰਦੀਆਂ।

ਇਸ ਤੋਂ ਬਾਅਦ ਸੋਹਿਲੇ ਦਾ ਪਾਠ ਹੁੰਦਾ ਅਤੇ ਫਿਰ ਗੁਰੂ ਜੀ ਆਪਣੇ ਨਿੱਜੀ ਸਥਾਨ 'ਤੇ ਚਲੇ ਜਾਂਦੇ। ਸੌਣ ਤੋਂ ਪਹਿਲਾਂ ਉਹ ਸਤਿਕਾਰ ਵਜੋਂ ਅਤੇ ਅਸ਼ੀਰਵਾਦ ਪ੍ਰਾਪਤ ਕਰਨ ਲਈ ਮਾਤਾ ਜੀ ਦੇ ਚਰਨਾਂ ਵਿਚ ਮੱਥਾ ਟੇਕਦੇ।

ਗੁਰੂ ਜੀ ਆਪਣੇ ਸਿੱਖਾਂ ਨੂੰ ਗੁਰੂ ਨਾਨਕ ਦੇਵ ਜੀ ਦੀਆਂ ਇਹ ਪੰਕਤੀਆਂ ਖਾਸ ਤੌਰ 'ਤੇ ਸੁਣਾਉਂਦੇ ਹੁੰਦੇ ਸਨ :

ਆਪੇ ਕਰਤਾ ਪੁਰਖੁ ਬਿਧਾਤਾ ॥ ਜਿਨਿ ਆਪੇ ਆਪਿ ਉਪਾਇ ਪਛਾਤਾ ॥
ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥ ੧ ॥
ਆਪੇ ਨੇੜੈ ਨਾਹੀ ਦੂਰੇ ॥ ਬੂਝਹਿ ਗੁਰਮੁਖਿ ਸੇ ਜਨ ਪੂਰੇ ॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ ॥ ੨ ॥
ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ॥ ਹਰਿ ਗੁਣ ਗਾਵਹਿ ਰਸਨ ਰਸੇਰੇ ॥
ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ ॥ ੩ ॥
ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥ ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥
ਕਲਿਮਲ ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ ਲਿਵ ਲਾਈ ਹੇ ॥੪ ॥
ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥ ੫ ॥
ਛੋਡਹੁ ਪ੍ਰਾਣੀ ਕੂੜ ਕਬਾੜਾ ॥ ਕੂੜੁ ਮਾਰੇ ਕਾਲੁ ਉਛਾਹੜਾ ॥
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥ ੬ ॥
ਛੋਡਹੁ ਨਿੰਦਾ ਤਾਤਿ ਪਰਾਈ ॥ ਪੜਿ ਪੜਿ ਦਝਹਿ ਸਾਤਿ ਨ ਆਈ ॥
ਮਿਲਿ ਸਤ ਸੰਗਤਿ ਨਾਮੁ ਸਲਾਹਹੁ ਆਤਮਰਾਮੁ ਸਖਾਈ ਹੇ ॥ ੭ ॥
ਛੋਡਹੁ ਕਾਮ ਕ੍ਰੋਧ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ ॥ ੮ ॥
ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥
ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥ ੯ ॥
ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥ ਜਿਨਿ ਪਾਇਆ ਸੋਈ ਬਿਧਿ ਜਾਣੈ ॥

ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥
ਗੁਰ ਬਿਨੁ ਉਰਝਿ ਮਰਹਿ ਬੇਕਾਰਾ ॥ ਜਮ ਸਿਰਿ ਮਾਰੇ ਕਰੇ ਖੁਆਰਾ ॥
ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥੧੧॥
ਬੋਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ ॥
ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥
ਦੇਹੀ ਅੰਦਰਿ ਨਾਮੁ ਨਿਵਾਸੀ ॥ ਆਪੇ ਕਰਤਾ ਹੈ ਅਬਿਨਾਸੀ ॥
ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ ॥੧੩॥
ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥ ਓਹੁ ਆਪੇ ਤਖਤਿ ਬਹੈ ਸਚਿਆਰਾ ॥
ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ ॥੧੪॥
ਗੁਰ ਕੇ ਸੇਵਕ ਸਤਿਗੁਰ ਪਿਆਰੇ । ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥
ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ ॥੧੫॥
ਆਪਿ ਤਰੈ ਜਨੁ ਪਿਤਰਾ ਤਾਰੇ ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥
ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੫-੨੬)

# ਅਧਿਆਇ ਪੰਜਵਾਂ

## ਗੁਰੂ ਜੀ ਦਾ ਦਿੱਲੀ ਆਉਣਾ

ਸਿੱਖ ਇਤਿਹਾਸਕਾਰ (ਮਹਾਂ ਕਵੀ ਸੰਤੋਖ ਸਿੰਘ) ਦੇ ਅਨੁਸਾਰ ਗੁਰੂ ਦੇ ਆਦੇਸ਼ ਸਾਵਣ ਮਹੀਨੇ ਦੇ ਬੱਦਲ ਵਾਂਗ ਸਨ ਅਤੇ ਪਿਆਸੇ ਝੋਨੇ ਦੇ ਖੇਤਾਂ ਦੀ ਤਰ੍ਹਾਂ ਸਿੱਖ ਉਨ੍ਹਾਂ ਦੇ ਥੱਲੇ ਵਧਦੇ-ਫੁੱਲਦੇ ਸਨ। ਮੌਸਮ ਵਿੱਚ ਸਬਜ਼ੀਆਂ ਦੇ ਉੱਗ ਪੈਣ ਦੀ ਤਰ੍ਹਾਂ ਸਾਰੇ ਸਿੱਖ ਪਲਰਦੇ ਸਨ, ਪਰੰਤੂ ਚੰਦੂ ਦਾ ਹਿਰਦਾ ਜ਼ਹਿਰੀਲੇ ਅੱਕ ਦੀ ਤਰ੍ਹਾਂ ਅਤੇ ਵਰਖਾ ਰੁੱਤ ਵਿੱਚ ਸਰਕੜੇ ਦੀ ਤਰ੍ਹਾਂ ਮੁਰਝਾਇਆ ਹੋਇਆ ਸੀ। ਚੰਦੂ ਦੀ ਲੜਕੀ ਅਜੇ ਵੀ ਅਣਵਿਆਹੀ ਸੀ। ਚਾਣਕਯ ਨੀਤੀ ਵਿੱਚ ਲਿਖਿਆ ਹੈ - 'ਤਿੰਨ ਵਿਅਕਤੀਆਂ ਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ। ਇਹ ਤਿੰਨ ਹਨ - ਕਰਜਾਈ, ਲੜਕੀ ਦਾ ਪਿਤਾ ਅਤੇ ਦੁਸ਼ਮਣ ਤੋਂ ਡਰਿਆ ਹੋਇਆ ਵਿਅਕਤੀ'।

ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾਉਣ ਦੇ ਅਪਰਾਧ ਦਾ ਪਛਤਾਵਾ ਚੰਦੂ ਨੇ ਅਜੇ ਕਰਨਾ ਸੀ ; ਉਸ ਦੀ ਲੜਕੀ ਅਜੇ ਤਕ ਅਣਵਿਆਹੀ ਸੀ ਤੇ ਉਸਨੂੰ ਗੁਰੂ ਹਰਿਗੋਬਿੰਦ ਜੀ ਦੀ ਵਧਦੀ ਹੋਈ ਫ਼ੌਜੀ ਤਾਕਤ ਦਾ ਵੀ ਡਰ ਬਣਿਆ ਰਹਿੰਦਾ ਸੀ। ਇਕ ਗਰੀਬ ਆਦਮੀ ਦੀਆਂ ਇੱਛਾਵਾਂ ਦੀ ਤਰ੍ਹਾਂ ਚੰਦੂ ਦੀਆਂ ਇੱਛਾਵਾਂ ਵੀ ਪੂਰੀਆਂ ਨਹੀਂ ਹੋ ਸਕੀਆਂ ਸਨ। ਇੱਕ ਦਿਨ ਚੰਦੂ ਆਪਣੀ ਪਤਨੀ ਦੀ ਹਾਜ਼ਰੀ ਵਿੱਚ ਕਹਿ ਰਿਹਾ ਸੀ ਕਿ ਜੇ ਉਹ ਇੱਕ ਵਾਰ ਕਹਿ ਦੇਵੇ ਤਾਂ ਉਹ ਗੁਰੂ ਹਰਿਗੋਬਿੰਦ ਨੂੰ ਵੀ ਉਨ੍ਹਾਂ ਦੇ ਪਿਤਾ ਕੋਲ ਪਹੁੰਚਾ ਦੇਵੇ। ਪਤਨੀ ਨੇ ਉੱਤਰ ਦਿੱਤਾ, ''ਮੇਰੇ ਸਵਾਮੀ ਰੁੱਖ ਨੂੰ ਉਸ ਦੇ ਸਹੀ ਮੌਸਮ ਵਿੱਚ ਹੀ ਫਲ ਲਗਦਾ ਹੈ ; ਮੈਨੂੰ ਲਗਦਾ ਹੈ ਕਿ ਜਿਹੜੇ ਕੰਡੇ ਅਸੀਂ ਪਹਿਲਾਂ ਬੀਜੇ ਹਨ, ਉਹ ਹੁਣ ਸਾਨੂੰ ਚੁਭਣਗੇ। ਮੈਂ ਸੁਣਿਆ ਹੈ ਕਿ ਨੌਜਵਾਨ ਗੁਰੂ ਨੇ ਆਪਣੇ ਪਿਤਾ ਦਾ ਬਦਲਾ ਲੈਣ ਦੀ ਸਹੁੰ ਖਾਧੀ ਹੈ। ਰੱਬ ਸਾਡੀ ਰੱਖਿਆ ਕਰੇ। ਬਾਦਸ਼ਾਹਾਂ 'ਤੇ ਕੋਈ ਭਰੋਸਾ ਨਹੀਂ ਕੀਤਾ ਜਾ ਸਕਦਾ। ਇੱਕ ਪਲ ਵਿੱਚ ਹੀ ਉਹ ਇਸ ਤਰ੍ਹਾਂ ਬਣ ਜਾਂਦੇ ਹਨ ਕਿ ਜਿਵੇਂ ਉਹ ਕਿਸੇ ਨੂੰ ਜਾਣਦੇ ਹੀ ਨ ਹੋਣ। ਜਦੋਂ ਅਸੀਂ ਗੁਰੂ ਅਰਜਨ ਦੇਵ ਨਾਲ ਦੁਸ਼ਮਣੀ ਵਧਾਈ ਤਾਂ ਅਸੀਂ ਉਸ ਵਿਚੋਂ ਕੀ ਖੱਟਿਆ ? ਸਾਡੀ ਧੀ ਦਾ ਵਿਆਹ ਅਜੇ ਤੱਕ

ਨਹੀਂ ਹੋਇਆ ਅਤੇ ਤੁਸੀਂ ਵੀ ਡਰੇ ਰਹਿੰਦੇ ਹੋ। ਇਸ ਲਈ ਸਾਨੂੰ ਗੁਰੂ ਜੀ ਨਾਲ ਸੁਲਹ ਕਰ ਲੈਣੀ ਚਾਹੀਦੀ ਹੈ।''

ਇਸ 'ਤੇ ਚੰਦੂ ਨੇ ਗੁਰੂ ਜੀ ਨੂੰ ਲਿਖ ਭੇਜਿਆ, 'ਮੇਰੀ ਪੁੱਤਰੀ ਗੁਣਵਾਨ ਹੈ, ਉਸਨੂੰ ਆਪਣੀ ਦਾਸੀ ਬਣਾ ਲਵੋ। ਤੁਸੀਂ ਗੁਰੂ ਹੋ ਤੇ ਮੈਂ ਬਾਦਸ਼ਾਹ ਦਾ ਦੀਵਾਨ ਹਾਂ। ਵੱਡੇ ਬੰਦਿਆਂ ਨਾਲ ਸੰਬੰਧ ਜੋੜ ਕੇ ਵਿਅਕਤੀ ਦੀ ਇੱਜ਼ਤ ਵਿੱਚ ਵਾਧਾ ਹੁੰਦਾ ਹੈ। ਜੇ ਤੁਸੀਂ ਮੇਰੇ ਸ਼ਬਦਾਂ ਵੱਲ ਧਿਆਨ ਦੇਵੋਗੇ ਤਾਂ ਇਸ ਵਿੱਚ ਤੁਹਾਡਾ ਬਹੁਤ ਲਾਭ ਹੋਵੇਗਾ। ਅਜੇ ਤੁਸੀਂ ਸਮਝ ਨਹੀਂ ਰਹੇ ਹੋ ਪਰ ਬਾਅਦ ਵਿੱਚ ਤੁਸੀਂ ਸਮਝ ਜਾਵੋਗੇ। ਪਹਿਲਾਂ ਇੱਕ ਮੌਕੇ 'ਤੇ ਤੁਹਾਡੇ ਪਿਤਾ ਦੇ ਸਿੱਖਾਂ ਨੇ ਮੈਨੂੰ ਕੁੱਤਾ ਕਿਹਾ ਸੀ ; ਉਨ੍ਹਾਂ ਦਾ ਤਾਂ ਕੁਝ ਨਹੀਂ ਗਿਆ ਪਰ ਤੁਹਾਡੇ ਪਿਤਾ ਦਾ ਨੁਕਸਾਨ ਹੋ ਗਿਆ ਸੀ। ਪਹਿਲੀ ਦੁਸ਼ਮਣੀ ਹੁਣ ਮੈਂ ਭੁੱਲ ਚੁਕਿਆ ਹਾਂ ; ਪਰੰਤੂ ਜੇ ਤੁਸੀਂ ਮੇਰੀ ਗੱਲ ਨਹੀਂ ਸੁਣੋਗੇ ਤਾਂ ਮੈਂ ਤੁਹਾਡੇ ਨਾਲ ਵੀ ਉਸੇ ਤਰ੍ਹਾਂ ਪੇਸ਼ ਆਵਾਂਗਾ ਜਿਸ ਤਰ੍ਹਾਂ ਤੁਹਾਡੇ ਪਿਤਾ ਨਾਲ ਪੇਸ਼ ਆਇਆ ਸੀ।' ਇਸ ਖਤ ਨੂੰ ਪੜ੍ਹ ਕੇ ਗੁਰੂ ਜੀ ਦੇ ਸਾਹਮਣੇ ਆਪਣੇ ਪਿਤਾ ਦੀਆਂ ਤਕਲੀਫ਼ਾਂ ਅਤੇ ਅਪਮਾਨ ਦਾ ਸਾਰਾ ਨਕਸ਼ਾ ਮਨ ਵਿੱਚ ਉਭਰ ਆਇਆ। ਹਿਰਦੇ ਦੇ ਧੁਰ ਅੰਦਰ ਤੱਕ ਉਹ ਰੋਹ ਨਾਲ ਭਰ ਗਏ। ਉਨ੍ਹਾਂ ਨੇ ਉੱਤਰ ਵਿਚ ਲਿਖਿਆ, ''ਸਿੱਖ ਜੋ ਕਹਿੰਦੇ ਹਨ ਉਹ ਠੀਕ ਹੈ। ਤੂੰ ਅਜੇ ਵੀ ਕਰੜੇ ਸ਼ਬਦ ਬੋਲਦਾ ਹੈਂ ਅਤੇ ਆਪਣੇ ਸਾਰੇ ਕੁਕਰਮਾਂ ਦੀ ਸਜ਼ਾ ਤੈਨੂੰ ਨਿਸਚਿਤ ਰੂਪ ਵਿੱਚ ਭੁਗਤਣੀ ਪਵੇਗੀ। ਮੇਰੇ ਪਿਤਾ ਵਰਗੇ ਸ਼ਾਂਤੀਪੂਰਨ ਅਤੇ ਦਾਨੀ ਨੂੰ ਜਿਸ ਤਰ੍ਹਾਂ ਦੇ ਤਸੀਹੇ ਤੂੰ ਦਿੱਤੇ ਹਨ, ਸਮਾਂ ਪਾ ਕੇ ਉਨ੍ਹਾਂ ਦਾ ਫਲ ਤੈਨੂੰ ਜ਼ਰੂਰ ਮਿਲੇਗਾ। ਤੂੰ ਮਿੱਟੀ ਵਿੱਚ ਲਤਾੜ ਕੇ ਮਾਰਿਆ ਜਾਵੇਂਗਾ ਅਤੇ ਚੰਡਾਲ ਜੁੱਤੀਆਂ ਮਾਰ-ਮਾਰ ਕੇ ਤੇਰਾ ਅਪਮਾਨ ਕਰਨਗੇ। ਗੁਰੂ ਰਾਮਦਾਸ ਜੀ ਨੇ ਕਿਹਾ ਹੈ :

> ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ ॥
> ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ ॥
> ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ ॥
> ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ ॥
> ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥
> ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥
> ਜੇ ਸੁਇਨੇ no ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥
> ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥
> ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ ॥''

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੭)

"ਮੈਂ ਆਪਣੇ ਪਿਤਾ ਜੀ ਦੇ ਆਦੇਸ਼ਾਂ ਮੁਤਾਬਕ ਕੰਮ ਕਰ ਰਿਹਾ ਹਾਂ ਅਤੇ ਉਨ੍ਹਾਂ ਦੇ ਸ਼ਬਦਾਂ 'ਤੇ ਭਰੋਸਾ ਰੱਖਦਾ ਹਾਂ ਜਿਹੜੇ ਕਿ ਹਮੇਸ਼ਾ ਹੀ ਸੱਚੇ ਸਾਬਤ ਹੋਏ ਹਨ। ਜਿਹੜਾ ਤੂੰ ਇਹ ਲਿਖਿਆ ਹੈ ਕਿ ਤੇਰੇ ਪਰਿਵਾਰ ਨਾਲ ਵਿਆਹ-ਸੰਬੰਧ ਮੇਰੇ ਸਨਮਾਨ ਤੇ ਲਾਭ ਨੂੰ ਬਹੁਤ ਵਧਾਉਣਗੇ, ਉਸ ਬਾਬਤ ਮੇਰਾ ਉੱਤਰ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿੱਚ ਇਸ ਤਰ੍ਹਾਂ ਹੈ :

ਦੀਨੁ ਛਡਾਇ ਦੁਨੀ ਜੋ ਲਾਏ ॥ ਦੁਹੀ ਸਰਾਈ ਖੁਨਾਮੀ ਕਹਾਏ ॥੧॥
ਜੋ ਤਿਸੁ ਭਾਵੈ ਸੋ ਪਰਵਾਣੁ ॥ ਆਪਣੀ ਕੁਦਰਤਿ ਆਪੇ ਜਾਣੁ ॥੧॥ ਰਹਾਉ ॥
ਸਚਾ ਧਰਮੁ ਪੁੰਨੁ ਭਲਾ ਕਰਾਏ ॥ ਦੀਨ ਕੈ ਤੋਸੈ ਦੁਨੀ ਨ ਜਾਏ ॥੨॥
ਸਰਬ ਨਿਰੰਤਰਿ ਏਕੋ ਜਾਗੈ ॥ ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥੩॥
ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥ ਨਾਨਕ ਬੋਲੈ ਬੋਲਾਇਆ ਤੇਰਾ ॥੪॥"

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੪੩)

ਚੰਦੂ ਦਾ ਨੌਕਰ ਇਹ ਜਵਾਬ ਲੈ ਕੇ ਆਪਣੇ ਮਾਲਕ ਕੋਲ ਗਿਆ ਅਤੇ ਗੁਰੂ ਜੀ ਦੀ ਜਾਇਦਾਦ ਅਤੇ ਧਨ-ਦੌਲਤ ਦੇ ਬਾਰੇ ਵਧਾ-ਚੜ੍ਹਾ ਕੇ ਉਸਨੂੰ ਦੱਸਿਆ। ਉਸ ਨੇ ਚੰਦੂ ਦੇ ਮਨ ਵਿੱਚ ਹੋਰ ਜ਼ਹਿਰ ਭਰ ਦਿੱਤਾ। ਨੌਕਰ ਨੇ ਕਿਹਾ, "ਪਹਿਲੇ ਕਿਸੇ ਵੀ ਗੁਰੂ ਨਾਲੋਂ ਉਸ ਦੀ ਸ਼ਾਨ ਦੂਣੀ ਹੀ ਨਹੀਂ ਸਗੋਂ ਚਾਰ ਗੁਣਾਂ ਜ਼ਿਆਦਾ ਹੈ। ਪਹਿਲੇ ਗੁਰੂ ਪਲੰਘਾਂ ਉਤੇ ਬੈਠਦੇ ਹੁੰਦੇ ਸਨ; ਇਹ ਤਖ਼ਤ ਉਤੇ ਬੈਠਦੇ ਹਨ, ਇਹ ਸ਼ਸਤਰ ਧਾਰਨ ਕਰਦੇ ਹਨ, ਆਪਣੇ ਆਪ ਨੂੰ ਸੱਚਾ ਪਾਤਸ਼ਾਹ ਅਖਵਾਉਂਦੇ ਹਨ ਬਾਦਸ਼ਾਹਾਂ ਦੀ ਤਰ੍ਹਾਂ ਭੇਟਾਵਾਂ ਲੈਂਦੇ ਹਨ, ਹਜ਼ਾਰਾਂ ਬਹਾਦਰ ਨੌਜਵਾਨਾਂ ਦੀ ਫ਼ੌਜ ਇਨ੍ਹਾਂ ਨੇ ਰੱਖੀ ਹੋਈ ਹੈ ਅਤੇ ਇਹ ਕਿਸੇ ਦੀ ਪਰਵਾਹ ਨਹੀਂ ਕਰਦੇ।" ਗੁਰੂ ਜੀ ਦੀ ਚਿੱਠੀ ਦਾ ਵਿਸ਼ਾ-ਵਸਤੂ ਅਤੇ ਇਹ ਸਾਰਾ ਕੁਝ ਬਾਦਸ਼ਾਹ ਜਹਾਂਗੀਰ ਨੂੰ ਦੱਸਣ ਲਈ ਚੰਦੂ ਨੂੰ ਇੱਕ ਮੌਕਾ ਮਿਲ ਗਿਆ। ਆਪਣੇ ਵਲੋਂ ਉਸ ਨੇ ਬਾਦਸ਼ਾਹ ਨੂੰ ਇਹ ਵੀ ਲਿਖ ਦਿੱਤਾ, "ਹਜ਼ੂਰ ਨੇ ਵਰਤਮਾਨ ਗੁਰੂ ਦੇ ਪਿਤਾ (ਗੁਰੂ ਅਰਜਨ ਦੇਵ ਜੀ) ਨੂੰ ਲਾਹੌਰ ਬੁਲਾਇਆ ਸੀ ਤੇ ਮੇਰੇ ਹਵਾਲੇ ਕਰ ਦਿੱਤਾ ਸੀ। ਆਪਣੇ ਪਿਤਾ ਦੀ ਮੌਤ ਕਾਰਨ ਇਸ ਗੁਰੂ ਨੇ ਤੁਹਾਡੇ ਕੋਲੋਂ ਬਦਲਾ ਲੈਣ ਦੀ ਸਹੁੰ ਖਾਧੀ ਹੋਈ ਹੈ। ਇਸ ਦੀਆਂ ਕਾਰਵਾਈਆਂ ਤੋਂ ਬਗਾਵਤ ਦਾ ਡਰ ਹੈ। ਜੇਕਰ ਤੁਸੀਂ ਮੈਨੂੰ ਆਗਿਆ ਦਿਉ ਤਾਂ ਮੈਂ ਇਸ ਦੀਆਂ ਕਾਰਵਾਈਆਂ ਦਾ ਧਿਆਨ ਰੱਖਾਂ। ਨਹੀਂ ਤਾਂ ਤੁਸੀਂ ਉਸਨੂੰ ਇਥੇ ਬੁਲਾਓ ਤੇ ਡਾਂਟੋ। ਉਹ ਬਹੁਤ ਘੁਮੰਡੀ ਹੋ ਗਿਆ ਹੈ। ਤਖ਼ਤ ਬਾਦਸ਼ਾਹਾਂ ਲਈ ਹੁੰਦੇ ਹਨ, ਭਿਖਾਰੀਆਂ ਲਈ ਨਹੀਂ।"

ਬਾਦਸ਼ਾਹ ਨੇ ਵਜ਼ੀਰ ਖ਼ਾਂ ਤੇ ਕਿੰਦਬੇਗ ਨੂੰ ਗੁਰੂ ਜੀ ਨੂੰ ਬੁਲਾ ਲਿਆਉਣ ਲਈ ਭੇਜਿਆ। ਵਜ਼ੀਰ ਖ਼ਾਂ ਜਿਹੜਾ ਕਿ ਇੱਕ ਸੱਚਾ ਸਿੱਖ ਸੀ, ਬਾਦਸ਼ਾਹ ਦੇ ਤੌਰ-ਤਰੀਕੇ ਅਤੇ ਚਿਹਰੇ-ਮੁਹਰੇ

ਨੂੰ ਧਿਆਨ ਵਿੱਚ ਰੱਖ ਕੇ ਗੁਰੂ ਹਰਿਗੋਬਿੰਦ ਜੀ ਦੇ ਪੱਖ ਵਿੱਚ ਦਲੀਲਾਂ ਪੇਸ਼ ਕਰਨ ਲੱਗ ਪਿਆ। ਉਸ ਨੇ ਕਿਹਾ, ''ਮੈਂ ਹਰ ਜਗ੍ਹਾ ਉਨ੍ਹਾਂ ਦੀ ਇਹ ਪ੍ਰਸੰਸਾ ਸੁਣਦਾ ਹਾਂ ਕਿ ਉਹ ਇੱਕ ਖੁਦਾ ਦੀ ਭਗਤੀ ਕਰਨ ਵਾਲੇ ਹਨ; ਉਮਰ ਵਿੱਚ ਭਾਵੇਂ ਛੋਟੇ ਹਨ, ਪਰ ਬੁੱਧੀ, ਯੋਗਤਾ ਅਤੇ ਵਿਅਕਤੀਆਂ ਬਾਰੇ ਗਿਆਨ ਵਿੱਚ ਉਹ ਸਿਆਣੇ ਹਨ, ਅਤੇ ਉਹ ਆਪਣੀ ਉੱਚੀ ਪਦਵੀ ਦੇ ਕਰਤੱਵਾਂ ਦਾ ਬੜੀ ਯੋਗਤਾ ਨਾਲ ਨਿਭਾਹ ਕਰ ਰਹੇ ਹਨ''। ਬਾਦਸ਼ਾਹ ਨੇ ਇਸ ਗੱਲ ਬਾਰੇ ਆਪਣੀ ਨਾ-ਰਜ਼ਾਮੰਦੀ ਨੂੰ ਜ਼ਾਹਰ ਨਹੀਂ ਹੋਣ ਦਿੱਤਾ ਅਤੇ ਵਜੀਰ ਖ਼ਾਂ ਤੇ ਕਿੰਦਬੇਗ ਨੂੰ ਕੇਵਲ ਇਹ ਆਦੇਸ਼ ਦਿੱਤਾ ਕਿ ਉਹ ਅੰਮ੍ਰਿਤਸਰ ਜਾਣ ਤੇ ਗੁਰੂ ਹਰਿਗੋਬਿੰਦ ਨੂੰ ਦਿੱਲੀ ਆਉਣ ਵਾਸਤੇ ਸੱਦਾ ਦੇਣ।

ਅੰਮ੍ਰਿਤਸਰ ਵੱਲ ਚੱਲਣ ਤੋਂ ਪਹਿਲਾਂ ਵਜ਼ੀਰ ਖ਼ਾਂ ਨੇ ਬਾਦਸ਼ਾਹ ਨੂੰ ਇਕ ਹੋਰ ਬੇਨਤੀ ਕੀਤੀ- ''ਹਜ਼ੂਰ ਕੋਲ ਮੇਰੀ ਗੁਜ਼ਾਰਿਸ਼ ਹੈ ਕਿ ਗੁਰੂ ਜੀ ਦਾ ਮਾੜਾ ਚਾਹੁਣ ਵਾਲੇ ਕਿਸੇ ਵੀ ਵਿਅਕਤੀ ਨਾਲ ਸੰਚਾਰ-ਸੰਪਰਕ ਨ ਰੱਖਿਆ ਜਾਵੇ ਅਤੇ ਉਨ੍ਹਾਂ ਦੀ ਨਿੰਦਾ-ਚੁਗ਼ਲੀ ਨ ਸੁਣੀ ਜਾਵੇ। ਰਾਜ ਬਾਰੇ ਗੁਰੂ ਜੀ ਦੀ ਕੋਈ ਇੱਛਾ ਨਹੀਂ। ਪਰਮਾਤਮਾ ਦੇ ਨਾਮ-ਸਿਮਰਨ ਦੀ ਸ਼ਕਤੀ ਨਾਲ ਉਨ੍ਹਾਂ ਦੀ ਦੌਲਤ ਆਪਣੇ ਆਪ ਵਧਦੀ ਜਾਂਦੀ ਹੈ। ਜਦੋਂ ਉਹ ਇਥੇ ਪਹੁੰਚਣਗੇ ਤਾਂ ਤੁਹਾਨੂੰ ਉਨ੍ਹਾਂ ਨਾਲ ਮਿਲਕੇ ਬੜੀ ਪ੍ਰਸੰਨਤਾ ਹੋਵੇਗੀ।''

ਜਦੋਂ ਗੁਰੂ ਜੀ ਨੇ ਵਜ਼ੀਰ ਖ਼ਾਂ ਕੋਲੋਂ ਬਾਦਸ਼ਾਹ ਦਾ ਸੰਦੇਸ਼ ਸੁਣਿਆ ਤਾਂ ਉਨ੍ਹਾਂ ਨੇ ਕਿਹਾ, ''ਬਾਦਸ਼ਾਹ ਨੇ ਪਹਿਲਾਂ ਮੇਰੇ ਪਿਤਾ ਜੀ ਨੂੰ ਲਾਹੌਰ ਸੌਂਪਿਆ ਸੀ ਤੇ ਬਹੁਤ ਵਧੀਆ ਸੇਵਾ ਕੀਤੀ ਸੀ। ਮੇਰੇ ਪਿਤਾ ਜੀ ਦੇ ਜੋਤੀ ਜੋਤਿ ਸਮਾਉਣ ਨੂੰ ਛੇ ਸਾਲ ਹੋ ਚੁਕੇ ਹਨ ਅਤੇ ਬਾਦਸ਼ਾਹ ਨੇ ਮੇਰੇ ਪਰਿਵਾਰ ਦੇ ਇਸ ਨੁਕਸਾਨ ਲਈ ਕੀ ਕੀਤਾ ਹੈ ?'' ਅਜਿਹੇ ਬਾਦਸ਼ਾਹ ਦੀ ਪਰਜਾ ਸੁਖੀ ਕਿਵੇਂ ਹੋ ਸਕਦੀ ਹੈ ? ਕਿੰਦ ਬੇਗ ਨੇ ਉੱਤਰ ਦਿੱਤਾ, ''ਹੇ ਗੁਰੂ ਜੀ, ਇਸ ਮਾਮਲੇ ਵਿੱਚ ਬਾਦਸ਼ਾਹ ਸ਼ਕਤੀਹੀਣ ਸੀ। ਦਰਅਸਲ ਇਹ ਸਭ ਖ਼ੁਦ ਗੁਰੂ ਅਰਜਨ ਦੇਵ ਜੀ ਨੇ ਹੀ ਕੀਤਾ ਕਿਉਂਕਿ ਉਹ ਆਪਣੀ ਗੈਬੀ ਤਾਕਤ ਨਾਲ ਆਪਣੀ ਕਿਸਮਤ ਉਲਟਾ ਸਕਦੇ ਸਨ। ਇਸ ਵਿੱਚ ਤੁਹਾਡਾ ਵੀ ਕਸੂਰ ਹੈ ਕਿ ਤੁਸੀਂ ਚੰਦੂ ਨੂੰ ਸਜ਼ਾ ਨਹੀਂ ਦਿਵਾਈ। ਉਸ ਨੇ ਹੁਣ ਫਿਰ ਬਾਦਸ਼ਾਹ ਨੂੰ ਲਿਖਿਆ ਹੈ ਕਿ ਤੁਸੀਂ ਆਪਣੇ ਲਈ ਇੱਕ ਤਖ਼ਤ ਬਣਵਾਇਆ ਹੈ, ਇੱਕ ਫ਼ੌਜ ਤਿਆਰ ਕੀਤੀ ਹੈ ਅਤੇ ਤੁਸੀਂ ਸ਼ਾਹੀ ਫ਼ੌਜਾਂ ਦਾ ਮੁਕਾਬਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਹੋ।'' ਗੁਰੂ ਜੀ ਨੇ ਉੱਤਰ ਦਿੱਤਾ, ''ਮੇਰੇ ਪਿਤਾ ਜੀ ਨੂੰ ਬਾਦਸ਼ਾਹ ਦੇ ਸਾਹਮਣੇ ਕਰਾਮਾਤਾਂ ਵਿਖਾਉਣ ਦੀ ਕੋਈ ਲੋੜ ਨਹੀਂ ਸੀ। ਬੁਰਾ ਵਿਅਕਤੀ ਆਪਣੇ ਬੁਰੇ ਕਰਮਾਂ ਦੀ ਫਸਲ ਖ਼ੁਦ ਹੀ ਵੱਢਦਾ ਹੈ। ਬਾਦਸ਼ਾਹ ਦੇ ਸੱਦੇ ਦਾ ਜਵਾਬ ਮੈਂ ਕੱਲ੍ਹ ਦੇਵਾਂਗਾ''। ਦੁਪਹਿਰ ਬਾਅਦ ਦੀ ਸਿੱਖ ਸੰਗਤ ਵਿੱਚ ਇਸ ਸਵਾਲ

ਨੂੰ ਵਿਚਾਰਿਆ ਗਿਆ ਕਿ ਗੁਰੂ ਜੀ ਨੂੰ ਬਾਦਸ਼ਾਹ ਨੂੰ ਮਿਲਣ ਵਾਸਤੇ ਜਾਣਾ ਚਾਹੀਦਾ ਹੈ ਕਿ ਨਹੀਂ। ਬਾਬਾ ਬੁੱਢਾ ਜੀ ਤੇ ਭਾਈ ਸਾਲ੍ਹੋ ਨੇ ਗੁਰੂ ਜੀ ਨੂੰ ਜਾਣ ਦੀ ਸਲਾਹ ਦਿੱਤੀ। ਦੂਜੇ ਸਿੱਖਾਂ ਨੇ ਇਸ ਤੋਂ ਉਲਟ ਕੋਈ ਬਹਾਨਾ ਬਣਾ ਕੇ ਬਾਦਸ਼ਾਹ ਦੀ ਤਾਕਤ ਦੇ ਸਾਹਮਣੇ ਹਾਜ਼ਰ ਨਾ ਹੋਣ ਦੀ ਸਲਾਹ ਦਿੱਤੀ। ਇਸ ਕਠਿਨਾਈ ਵਿੱਚ ਗੁਰੂ ਜੀ ਆਪਣੀ ਮਾਤਾ ਗੰਗਾ ਜੀ ਕੋਲ ਸਲਾਹ ਕਰਨ ਗਏ। ਜਦੋਂ ਉਨ੍ਹਾਂ ਨੇ ਬਾਦਸ਼ਾਹ ਦੇ ਸੱਦੇ ਦੀ ਗੱਲ ਸੁਣਾਈ ਤਾਂ ਉਹ ਚੁੱਪ ਹੋ ਗਏ। ਉਨ੍ਹਾਂ ਨੇ ਭਾਈ ਸਾਲ੍ਹੋ ਨੂੰ, ਭਾਈ ਜੇਠਾ ਜੀ ਨੂੰ ਅਤੇ ਹੋਰ ਸਿੱਖਾਂ ਨੂੰ ਉਨ੍ਹਾਂ ਦੀ ਸਲਾਹ ਪੁੱਛਣ ਵਾਸਤੇ ਬੁਲਾ ਭੇਜਿਆ ਤਾਂ ਸਾਰਿਆਂ ਨੇ ਇਸ ਪ੍ਰਕਾਰ ਫ਼ੈਸਲਾ ਕੀਤਾ - ''ਬਾਦਸ਼ਾਹ ਨੇ ਅੱਗੇ ਹੀ ਸਾਡਾ ਬਹੁਤ ਨੁਕਸਾਨ ਕੀਤਾ ਹੈ। ਗੁਰੂ ਅਰਜਨ ਦੇਵ ਜੀ ਉਸ ਕੋਲ ਗਏ ਤੇ ਮੁੜ ਨਹੀਂ ਪਰਤੇ। ਉਨ੍ਹਾਂ ਹਾਲਾਤਾਂ ਦਾ ਹੁਣ ਸਾਡੇ ਕੋਲ ਕੇਵਲ ਪਛਤਾਵਾ ਹੀ ਹੈ। ਗੁਰੂ ਜੀ ਦੀ ਬਜਾਇ ਕੁਝ ਹੋਰ ਵਿਸ਼ਵਾਸਪਾਤਰ ਸਿੱਖਾਂ ਨੂੰ ਬਾਦਸ਼ਾਹ ਕੋਲ ਜਾਣਾ ਚਾਹੀਦੈ। ਜੇ ਬਾਦਸ਼ਾਹ ਇਥੇ ਆਉਣਾ ਚਾਹੇਗਾ ਤਾਂ ਅਸੀਂ ਸਾਰੇ ਉਸਨੂੰ ਜਵਾਬ ਦੇਣ ਵਾਸਤੇ ਤਿਆਰ ਹਾਂ। ਗੁਰੂ ਅਰਜਨ ਦੇਵ ਜੀ ਦਾ ਬਦਲਾ ਲੈਣ ਲਈ ਸਾਰੇ ਸਿੱਖ ਬਲੀਦਾਨ ਦੇਣ ਵਾਸਤੇ ਤਿਆਰ ਹਾਂ। ਸਾਨੂੰ ਤਾਂ ਇਹ ਜੰਗਲ ਦਾ ਜੀਵਨ ਵੀ ਖੁਸ਼ੀਆਂ ਦੇਣ ਵਾਲਾ ਹੀ ਹੈ। ਬਾਦਸ਼ਾਹ ਦੀ ਫ਼ੌਜ ਇਸ ਫ਼ਾਸਲੇ ਨੂੰ ਪਾਰ ਕਰਨ ਲੱਗਿਆਂ ਬਹੁਤ ਮੁਸ਼ਕਲਾਂ ਵਿੱਚ ਪਵੇਗੀ। ਬਾਦਸ਼ਾਹ ਸੱਪਾਂ ਦੀ ਤਰ੍ਹਾਂ ਹੁੰਦੇ ਹਨ। ਵਿਅਕਤੀ ਉਨ੍ਹਾਂ ਕੋਲ ਹਮੇਸ਼ਾ ਅਨਿਸਚਿਤਤਾ ਅਤੇ ਘਬਰਾਹਟ ਵਿਚ ਹੀ ਰਹਿੰਦਾ ਹੈ। ਜੇ ਸਾਡੇ ਫ਼ੈਸਲੇ ਤੋਂ ਬਾਦਸ਼ਾਹ ਨਾਰਾਜ਼ ਹੁੰਦਾ ਹੈ ਤਾਂ ਫਿਰ ਲੜਾਈ ਤੋਂ ਬਿਨਾਂ ਹੋਰ ਕੋਈ ਰਾਹ ਨਹੀਂ।'' ਇਸ 'ਤੇ ਮਾਤਾ ਗੰਗਾ ਜੀ ਨੇ ਇਹ ਵੀ ਕਿਹਾ, ''ਮੇਰੇ ਜੀਵਨ ਦੀ ਖੁਸ਼ੀ ਤਾਂ ਉਸੇ ਦਿਨ ਖ਼ਤਮ ਹੋ ਗਈ ਜਿਸ ਦਿਨ ਮੇਰੇ ਸੁਆਮੀ ਜੀ ਮੈਥੋਂ ਵਿਛੜ ਗਏ ਸਨ। ਹੁਣ ਜੇਕਰ ਮੇਰਾ ਪੁੱਤਰ ਵੀ ਮੈਨੂੰ ਛੱਡ ਗਿਆ ਤਾਂ ਮੈਂ ਜ਼ਿੰਦਾ ਨਹੀਂ ਬਚਾਂਗੀ।''

ਆਉਣ ਵਾਲੇ ਦੂਤਾਂ ਨੇ ਗੁਰੂ ਹਰਿਗੋਬਿੰਦ ਜੀ ਨੂੰ ਕਿਹਾ ਕਿ ਉਹ ਚੰਦੂ ਦੇ ਖਿਲਾਫ਼ ਬਾਦਸ਼ਾਹ ਕੋਲ ਸ਼ਿਕਾਇਤ ਕਰਨ ਅਤੇ ਉਸਦੇ ਸਾਰੇ ਕਾਰ-ਵਿਹਾਰ ਦੀ ਪੂਰੀ ਜਾਂਚ-ਪੜਤਾਲ ਕਰਵਾਉਣ। ਸੋਚ-ਵਿਚਾਰ ਤੋਂ ਬਾਅਦ ਗੁਰੂ ਜੀ ਨੇ ਬਾਦਸ਼ਾਹ ਦੇ ਸਾਹਮਣੇ ਜਾਣ ਦਾ ਫ਼ੈਸਲਾ ਕੀਤਾ। ਦੂਤ ਬਹੁਤ ਖੁਸ਼ ਹੋਏ। ਵਜ਼ੀਰ ਖ਼ਾਂ ਨੇ ਗੁਰੂ ਜੀ ਨੂੰ ਇਸ ਤੱਥ ਦੀ ਜਾਣਕਾਰੀ ਦਿੱਤੀ ਕਿ ਉਨ੍ਹਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੇ ਉਸਦੇ ਜਲੋਦਰ (ਪੇਟ ਵਿੱਚ ਪਾਣੀ ਭਰ ਜਾਣ ਦੀ ਬਿਮਾਰੀ) ਦਾ ਇਲਾਜ ਕੀਤਾ ਸੀ ਅਤੇ ਉਸ ਦੀ ਜਾਨ ਬਚਾਈ ਸੀ। ਉਸ ਨੇ ਆਪਣੇ ਆਪ ਨੂੰ ਗੁਰੂ ਜੀ ਦਾ ਪੈਰੋਕਾਰ ਸਵੀਕਾਰ ਕੀਤਾ ਅਤੇ ਦੁਸ਼ਮਣ ਦੇ ਖ਼ਾਤਮੇ ਦੀ ਕਾਮਨਾ ਕੀਤੀ ਸੀ। ਗੁਰੂ ਜੀ ਨੇ ਇਸ ਦੁਬਿਧਾ ਦਾ ਗੁਰੂ ਰਾਮਦਾਸ ਜੀ ਦੇ ਸਲੋਕਾਂ ਨਾਲ ਉੱਤਰ ਦਿੱਤਾ :

ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥
ਹਰਿ ਕੀਰਤਨ ਭਗਤ ਨਿਤ ਗਾਂਵਦੇ ਹਰਿਨਾਮੁ ਸੁਖਦਾਈ ॥
ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥
ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥
ਜੇਹਾ ਨਿੰਦਕ ਅਪਣੈ ਜੀਅ ਕਮਾਵਦੇ ਤੇਹੋ ਫਲੁ ਪਾਈ ॥
ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥
ਜਨ ਨਾਨਕੁ ਦੇਖਿ ਵਿਗਸਿਆ ਹਰਿ ਕੀ ਵਡਿਆਈ ॥
(ਗੁਰੂ ਗ੍ਰੰਥ ਸਾਹਿਬ, ਪੰਨਾ ੩੧੬)

ਅੱਗੇ ਇਸੇ ਗੱਲ ਨੂੰ ਜਾਰੀ ਰੱਖਦੇ ਹੋਏ ਗੁਰੂ ਜੀ ਨੇ ਕਿਹਾ 'ਉਹ ਪਰਮਾਤਮਾ ਹੀ ਨਿੰਦਕਾਂ ਕੋਲੋਂ ਲੇਖਾ ਪੁੱਛੇਗਾ। ਉਹ ਉਦੋਂ ਵੀ ਮਾੜੇ ਸਾਬਤ ਹੋਣਗੇ। ਕਿਸੇ ਪ੍ਰਤੀ ਨਾ ਮਾੜਾ ਚਿਤਵੋ ਤੇ ਨਾ ਹੀ ਮਾੜਾ ਕਰੋ।'

ਇਸ ਤੋਂ ਬਾਅਦ ਗੁਰੂ ਜੀ ਨੇ ਆਪਣੀ ਯਾਤਰਾ ਦੀ ਤਿਆਰੀ ਕੀਤੀ। ਹਰਿਮੰਦਰ ਸਾਹਿਬ ਦੇ ਰੋਜ਼ਾਨਾ ਕਾਰ-ਵਿਹਾਰ ਨਾਲ ਸੰਬੰਧਿਤ ਜ਼ਿੰਮੇਵਾਰੀ ਉਨ੍ਹਾਂ ਨੇ ਬਾਬਾ ਬੁੱਢਾ ਜੀ ਸੌਂਪ ਦਿੱਤੀ ਅਤੇ ਅਧਿਆਤਮਕ ਜ਼ਿੰਮੇਵਾਰੀਆਂ ਭਾਈ ਗੁਰਦਾਸ ਜੀ ਨੂੰ ਸੌਂਪੀਆਂ। ਗੁਰੂ ਸਾਹਿਬ ਨੇ ਦ੍ਰਿੜ੍ਹ ਨਿਸਚੇ ਨੂੰ ਦੇਖ ਕੇ ਮਾਤਾ ਜੀ ਨੇ ਉਨ੍ਹਾਂ ਨੂੰ ਪਿਆਰ ਭਰੇ ਬਚਨ ਕਹੇ, ਉਨ੍ਹਾਂ ਦੀ ਸੁਰੱਖਿਆ ਵਾਸਤੇ ਅਰਦਾਸ ਕੀਤੀ ਅਤੇ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਨੂੰ ਉਨ੍ਹਾਂ ਦੇ ਸਾਹਮਣੇ ਦੁਹਰਾਇਆ:

ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥
ਸੰਗੀ ਸਾਥੀ ਸਗਲ ਤਰਾਂਈ ॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥ ਰਹਾਉ ॥
ਤੇਰਾ ਕੀਆ ਮੀਠਾ ਲਾਗੈ ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੯੪)

ਗੁਰੂ ਜੀ ੨ ਮਾਘ, ਸੰਮਤ ੧੬੬੯ (੧੬੧੨ ਈ.) ਨੂੰ ਸੋਮਵਾਰ ਵਾਲੇ ਦਿਨ ਦਿੱਲੀ ਵਾਸਤੇ ਚਲ ਪਏ। ਆਪਣੀ ਯਾਤਰਾ ਦੇ ਪਹਿਲੇ ਪੜਾਅ 'ਤੇ ਨਾਲ ਆਏ ਸਿੱਖਾਂ ਤੋਂ ਵਿਦਾਈ ਲੈਂਦੇ ਹੋਏ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਇਹ ਹੁਕਮ ਦਿੱਤੇ :

''ਹਰਿਮੰਦਰ ਪ੍ਰਭੂ ਦੀ ਸੇਵਾ ਲਈ ਹੈ ਇਸ ਲਈ ਇਸਦਾ ਹਮੇਸ਼ਾ ਸਤਿਕਾਰ ਕਰਨਾ। ਮਨੁੱਖੀ ਸਰੀਰ ਦੀ ਕਿਸੇ ਕਿਸਮ ਦੀ ਅਸ਼ੁੱਧਤਾ ਨਾਲ ਇਸ ਨੂੰ ਅਪਵਿੱਤਰ ਨਹੀਂ ਕੀਤਾ ਜਾਣਾ ਚਾਹੀਦਾ। ਇਸ ਵਿੱਚ ਜੂਆ, ਸ਼ਰਾਬ ਪੀਣਾ, ਇਸਤਰੀਆਂ ਨਾਲ ਹਾਸਾ ਠੱਠਾ ਜਾਂ ਨਿੰਦਿਆ ਦੀ ਆਗਿਆ ਨਹੀਂ ਦਿੱਤੀ ਜਾਣੀ ਚਾਹੀਦੀ। ਇਸ ਦੀਆਂ ਪ੍ਰਕਰਮਾਂ ਵਿੱਚ ਕੋਈ ਵੀ ਚੋਰੀ ਨਾ ਕਰੇ, ਝੂਠ ਨਾ ਬੋਲੇ, ਤਮਾਕੂ ਨਾ ਪੀਵੇ ਜਾਂ ਝਗੜੇ-ਬਾਜੀ ਨਾ ਕਰੇ। ਅਧਿਆਤਮਕ ਵਿਅਕਤੀ, ਯਾਤਰੂ, ਅਜਨਬੀ, ਗਰੀਬ ਅਤੇ ਮਿੱਤਵਿਹੀਨ ਵਿਅਕਤੀਆਂ ਨੂੰ ਸਿੱਖਾਂ ਵਲੋਂ ਪ੍ਰਾਹੁਣਚਾਰੀ ਹਮੇਸ਼ਾ ਮਿਲਦੀ ਰਹਿਣੀ ਚਾਹੀਦੀ ਹੈ। ਮੇਰੇ ਵਿਅਕਤੀ ਹਮੇਸ਼ਾ ਹੀ ਨਿਮਰਤਾ ਭਰਪੂਰ, ਪ੍ਰਭੂ ਦਾ ਨਾਮ ਜਪਣ ਵਾਲੇ, ਆਪਣੇ ਧਰਮ ਨੂੰ ਵਧਾਉਣ ਵਾਲੇ, ਗੁਰੂ ਦੇ ਬਚਨਾਂ ਨੂੰ ਧਿਆਨ ਵਿੱਚ ਰੱਖਣ ਵਾਲੇ ਤੇ ਗੁਰੂ ਦੇ ਆਦੇਸ਼ਾਂ ਦਾ ਪਾਲਣ ਕਰਨ ਵਾਲੇ ਹੋਣੇ ਚਾਹੀਦੇ ਹਨ।''

ਇਸ ਤੋਂ ਬਾਅਦ ਗੁਰੂ ਸਾਹਿਬ ਨੇ ਦਿੱਲੀ ਵੱਲ ਨੂੰ ਆਪਣੀ ਯਾਤਰਾ ਆਪਣੇ ਤਿੰਨ ਸੌ ਵਿਅਕਤੀਆਂ ਦੇ ਨਾਲ ਸ਼ੁਰੂ ਕੀਤੀ।

ਜਦੋਂ ਗੁਰੂ ਜੀ ਜਮਨਾ ਨਦੀ 'ਤੇ ਪਹੁੰਚੇ ਤਾਂ ਉਨ੍ਹਾਂ ਨੇ ਮਜਨੂੰ ਦੇ ਟਿੱਲੇ ਲਾਗੇ ਇੱਕ ਬਾਗ ਵਿੱਚ ਆਪਣੇ ਤੰਬੂ ਲਾ ਦਿੱਤੇ ਅਤੇ ਵਜੀਰ ਖ਼ਾਂ ਅਤੇ ਕਿੰਦ ਬੇਗ ਨੂੰ ਸਮਰਾਟ ਨੂੰ ਆਪਣੇ ਆਉਣ ਬਾਰੇ ਦੱਸਣ ਲਈ ਭੇਜ ਦਿੱਤਾ। ਵਜ਼ੀਰ ਖ਼ਾਂ ਨੇ ਇਸ ਆਸ ਨਾਲ ਕਿ ਗੁਰੂ ਸਾਹਿਬ ਨੂੰ ਰਾਜ ਦਰਬਾਰ ਵਿੱਚ ਮਿੱਤਰਤਾ-ਪੂਰਣ ਸਵਾਗਤ ਮਿਲੇਗਾ, ਗੁਰੂ ਸਾਹਿਬ ਦੀ ਬਹੁਤ ਪ੍ਰਸ਼ੰਸਾ ਕੀਤੀ। ਗੁਰੂ ਸਾਹਿਬ ਦੇ ਦਰਸ਼ਨ ਲਈ ਦਿੱਲੀ ਤੋਂ ਸਿੱਖਾਂ ਦੀ ਭੀੜ ਆ ਗਈ। ਗੁਰੂ ਸਾਹਿਬ ਦੀ ਦਿੱਲੀ ਵਿਖੇ ਪਹੁੰਚ ਦੇ ਨਾਲ ਹੀ ਸਿੱਖਾਂ ਦੇ ਮਨ ਵਿੱਚ ਗੁਰੂ ਅਰਜਨ ਦੇਵ ਜੀ ਦੀ ਜੋਤੀ ਜੋਤਿ ਸਮਾਉਣ ਦੀ ਯਾਦ ਤਾਜਾ ਹੋ ਉਠੀ ਅਤੇ ਉਹ ਸੋਗ ਮਨਾਉਣ ਲੱਗ ਪਏ। ਆਪਣੇ ਪਿਤਾ ਦੇ ਸ਼ਬਦਾਂ ਨੂੰ ਦੁਹਰਾਉਂਦੇ ਹੋਏ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਹੌਂਸਲਾ ਦਿੱਤਾ :

ਭਾਗਠੜੇ ਹਰਿ ਸੰਤ ਤੁਮਾਰੇ ਜਿਨ ਘਰਿ ਧਨੁ ਹਰਿ ਨਾਮਾ।।
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ।।
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ।।
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ।। ੧ ।। ਰਹਾਉ ।।
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ।।
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ।। ੨ ।।
ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ।।
ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ।।

ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪ ॥੭ ॥੫੮ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੪੯)

ਗੁਰੂ ਸਾਹਿਬ ਨੇ ਸਿੱਖਾਂ ਦੇ ਸਾਰੇ ਸੰਦੇਹਾਂ ਨੂੰ ਦੂਰ ਕੀਤਾ। ਉਨ੍ਹਾਂ ਦੇ ਆਦੇਸ਼ਾਂ ਨੇ ਸਿੱਖਾਂ ਦੇ ਅਗਿਆਨ ਦੀ ਧੁੰਦ ਨੂੰ ਦੂਰ ਕਰ ਦਿੱਤਾ; ਉਹ ਸਾਰੇ ਪ੍ਰਕਾਸ਼ਮਾਨ ਹੋ ਉਠੇ ਅਤੇ ਉਨ੍ਹਾਂ ਦੇ ਹਿਰਦੇ ਦਿੱਬ ਗਿਆਨ ਨਾਲ ਭਰ ਗਏ।

ਬਾਦਸ਼ਾਹ ਨੇ ਗੁਰੂ ਸਾਹਿਬ ਦਾ ਬਾਹਰੀ ਦਿਖਾਵੇ ਦੇ ਤੌਰ 'ਤੇ ਬੜਾ ਸਨਮਾਨ ਕੀਤਾ। ਗੁਰੂ ਸਾਹਿਬ ਨੂੰ ਬਹੁਤ ਛੋਟੀ ਉਮਰ ਵਿੱਚ ਗੁਰਗੱਦੀ ਉਤੇ ਬਿਰਾਜਮਾਨ ਹੋਇਆ ਦੇਖ ਕੇ ਉਸ ਨੇ ਉਨ੍ਹਾਂ ਦੇ ਦਿੱਬ ਗਿਆਨ ਨੂੰ ਪਰਖਣ ਲਈ ਇਹ ਸਵਾਲ ਕੀਤੇ।

"ਰਾਮ, ਨਾਰਾਇਣ, ਪਾਰਬ੍ਰਹਮ ਤੇ ਪਰਮੇਸ਼ਰ ਨੂੰ ਯਾਦ ਕਰਨ ਵਾਲੇ ਹਿੰਦੂਆਂ ਵਿੱਚ ਅਤੇ ਮੁਸਲਮਾਨਾਂ ਵਿੱਚ ਜਿਹੜੇ ਕਿ ਅੱਲ੍ਹਾ ਨੂੰ ਯਾਦ ਕਰਦੇ ਹਨ, ਮੂਲ ਰੂਪ ਵਿੱਚ ਕੀ ਅੰਤਰ ਹੈ?" ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦਾਂ ਰਾਹੀਂ ਜੁਆਬ ਦਿੱਤਾ :

ਕਾਰਨ ਕਰਨ ਕਰੀਮ॥ ਸਰਬ ਪ੍ਰਤਿਪਾਲ ਰਹੀਮ॥
ਅਲਹ ਅਲਖ ਅਪਾਰ॥ ਖੁਦਿ ਖੁਦਾਇ ਵਡ ਬੇਸੁਮਾਰ॥੧॥
ਓੁੰ ਨਮੋ ਭਗਵੰਤ ਗੁਸਾਈ॥ ਖਾਲਕੁ ਰਵਿ ਰਹਿਆ ਸਰਬ ਠਾਈ॥੧॥ ਰਹਾਉ॥
ਜਗੰਨਾਥ ਜਗਜੀਵਨ ਮਾਧੋ॥ ਭਉ ਭੰਜਨ ਰਿਦ ਮਾਹਿ ਅਰਾਧੋ॥
ਰਿਖੀਕੇਸ ਗੋਪਾਲ ਗੋੁਵਿੰਦ॥ ਪੂਰਨ ਸਰਬਤ੍ਰ ਮੁਕੰਦ॥੨॥
ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਕਾਂਬਰ ਸੇਖ॥
ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥੩ ॥
ਨਾਰਾਇਣ ਨਰਹਰ ਦਇਆਲ॥ ਰਮਤ ਰਾਮ ਘਟ ਘਟ ਆਧਾਰ॥
ਬਾਸੁਦੇਵ ਬਸਤ ਸਭ ਠਾਇ॥ ਲੀਲਾ ਕਿਛੁ ਲਖੀ ਨ ਜਾਇ॥੪ ॥
ਮਿਹਰ ਦਇਆ ਕਰਿ ਕਰਨੈਹਾਰ॥ ਭਗਤਿ ਬੰਦਗੀ ਦੇਹਿ ਸਿਰਜਣਹਾਰ॥
ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ ॥੫॥੩੪ ॥੪੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯੬-੯੭)

ਫਿਰ ਬਾਦਸ਼ਾਹ ਨੇ ਗੁਰੂ ਜੀ ਨੂੰ ਸੰਸਾਰ ਦੇ ਸਿਲਸਿਲੇ ਦੀ ਵਿਆਖਿਆ ਕਰਨ ਲਈ ਕਿਹਾ। ਗੁਰੂ ਜੀ ਨੇ ਉੱਤਰ ਦਿੱਤਾ, "ਜਿਹੜਾ ਇਸ ਦੀ ਰਚਨਾ ਕਰਦਾ ਹੈ, ਇਸ ਦੀ ਸੰਭਾਲ ਕਰਦਾ

ਹੈ, ਉਹ ਹੀ ਇਸਦਾ ਨਾਸ ਕਰੇਗਾ। ਦਿੱਖ ਅਤੇ ਅਦਿੱਖ ਅਨੇਕਾਂ ਹੀ ਜੀਵ ਜਿਹੜੇ ਉਸ ਰਚਨਹਾਰ ਵਿਚੋਂ ਪੈਦਾ ਹੋਏ ਹਨ-ਮੁੜ ਉਸੇ ਵਿਚ ਹੀ ਲੀਨ ਹੋ ਜਾਣਗੇ। ਹਉਮੈਂ ਕਾਰਣ ਹੀ ਉਹ ਸਾਰੇ ਦੁੱਖ ਉਠਾਉਂਦੇ ਹਨ। ਪਰੰਤੂ ਜਦੋਂ ਵਿਅਕਤੀ ਸੱਚੇ ਗੁਰੂ ਨੂੰ ਮਿਲਦਾ ਹੈ ਅਤੇ ਸੰਤਾਂ ਦੇ ਸਮਾਜ ਵਿੱਚ ਵਿਚਰਦਾ ਹੈ ਤਾਂ ਉਸਦਾ ਅਭਿਮਾਨ ਅਤੇ ਘਮੰਡ ਉੱਡ ਜਾਂਦੇ ਹਨ ਤੇ ਉਸਨੂੰ ਮੁਕਤੀ ਪ੍ਰਾਪਤ ਹੋ ਜਾਂਦੀ ਹੈ।''

ਇਸ 'ਤੇ ਬਾਦਸ਼ਾਹ ਨੇ ਇਹ ਜਾਣਨਾ ਚਾਹਿਆ ਕਿ ਵਿਅਕਤੀ ਕਿਵੇਂ ਸੰਸਾਰ ਦੇ ਸੰਬੰਧਾਂ ਵਿੱਚ ਮਨ ਦੀ ਪਵਿੱਤਰਤਾ ਰੱਖ ਸਕਦਾ ਹੈ। ਗੁਰੂ ਜੀ ਨੇ ਗੁਰੂ ਅਮਰਦਾਸ ਜੀ ਦੇ ਹੇਠ ਲਿਖੇ ਸ਼ਬਦ ਰਾਹੀਂ ਜੁਆਬ ਦਿੱਤਾ :

ਮਨਿ ਮੈਲੇ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥੧ ॥
ਜਪਿ ਮਨ ਮੇਰੇ ਤੂ ਏਕੋ ਨਾਮੁ॥
ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ॥੧ ॥ ਰਹਾਉ ॥
ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥੨ ॥
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਿਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥੩॥
ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ
ਗੁਰ ਕੈ ਸਬਦਿ ਫਿਰਿ ਜੀਵੈ ਕੋਇ॥
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੮)

ਬਾਦਸ਼ਾਹ ਨੇ ਫਿਰ ਪੁੱਛਿਆ ''ਹੇ ਗੁਰੂ ! ਮੈਨੂੰ ਇਹ ਦੱਸੋ ਕਿ ਮੁਸਲਮਾਨਾਂ ਤੇ ਹਿੰਦੂਆਂ ਵਿਚੋਂ ਵੱਧ ਧਰਮਾਤਮਾ ਕੌਣ ਹੈ। ਕੀੜੀ ਤੋਂ ਲੈ ਕੇ ਹਾਥੀ ਤੱਕ ਸਾਰੇ ਪਸ਼ੂਆਂ ਵਿੱਚ ਚਾਰੇ ਤੱਤ ਬਰਾਬਰ ਵਿਦਮਾਨ ਹਨ। ਫਿਰ ਵੀ ਇਨ੍ਹਾਂ ਸਾਰੇ ਜੀਵਾਂ ਵਿੱਚ ਪ੍ਰਕਾਸ਼ ਅਤੇ ਸ਼ਕਲ ਵੱਖਰੀ ਵੱਖਰੀ ਕਿਵੇਂ ਹੈ?'' ਗੁਰੂ ਜੀ ਨੇ ਕਬੀਰ ਜੀ ਦੇ ਹੇਠ ਲਿਖੇ ਸ਼ਬਦ ਰਾਹੀਂ ਉੱਤਰ ਦਿੱਤਾ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ॥੧ ॥

ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧ ॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨ ॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩ ॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੯-੫੦)

ਬਾਦਸ਼ਾਹ ਨੇ ਇਨ੍ਹਾਂ ਸ਼ਬਦਾਂ ਵਿੱਚ ਅਤੇ ਗੁਰੂ ਸਾਹਿਬ ਦੇ ਆਪਣੇ ਸਿਧਾਂਤਾਂ ਦੀ ਵਿਆਖਿਆ ਵਿੱਚ ਕਾਫੀ ਦਿਲਚਸਪੀ ਦਿਖਾਈ ਅਤੇ ਉਨ੍ਹਾਂ ਨੂੰ ਜਾਣ ਲਈ ਕਹਿਣ ਤੋਂ ਪਹਿਲਾਂ ਉਸ ਨੇ ਗੁਰੂ ਜੀ ਦੇ ਇਸ ਬਾਰੇ ਵਿਚਾਰ ਜਾਣਨੇ ਚਾਹੇ ਕਿ ਬਾਦਸ਼ਾਹ ਦੇ ਕੀ ਗੁਣ ਤੇ ਕਰਤੱਵ ਹੁੰਦੇ ਹਨ। ਗੁਰੂ ਜੀ ਨੇ ਕਿਹਾ: ''ਇੱਕ ਅੱਛਾ ਬਾਦਸ਼ਾਹ ਹਮੇਸ਼ਾ ਦਾਨੀ ਹੁੰਦਾ ਹੈ। ਵਿਅਕਤੀ ਦੀ ਪਰੇਸ਼ਾਨੀ ਨੂੰ ਵੇਖ ਕੇ ਆਪਣੇ ਵੱਲੋਂ ਤਨ-ਮਨ-ਧਨ ਨਾਲ ਉਸ ਦੀ ਤਕਲੀਫ਼ ਨੂੰ ਦੂਰ ਕੀਤੇ ਬਿਨਾਂ ਉਹ ਕਦੀ ਨਹੀਂ ਰਹਿ ਸਕਦਾ। ਜੇਕਰ ਉਹ ਇਕ ਵਿਅਕਤੀ ਨੂੰ ਭੁੱਖਾ ਵੇਖਦਾ ਹੈ ਜਾਂ ਉਸਨੂੰ ਰਹਿਣ ਵਾਸਤੇ ਘਰ ਦੀ ਲੋੜ ਹੈ ਤਾਂ ਉਹ ਉਸਦੀਆਂ ਲੋੜਾਂ ਪੂਰੀਆਂ ਕਰਦਾ ਹੈ। ਗਰੀਬ ਵਿਅਕਤੀਆਂ ਨੂੰ ਉਹ ਢੱਠੇ ਹੋਏ ਖੂਹ ਜਾਂ ਪੁਲ ਬਣਾਉਣ ਦਾ, ਸੜਕ ਨੂੰ ਪੱਧਰੀ ਕਰਨ ਦਾ, ਜਾਂ ਸੜਕਾਂ ਦੇ ਕਿਨਾਰੇ ਰੁੱਖ ਲਾਉਣ ਦਾ ਕੰਮ ਦਿੰਦਾ ਹੈ।'' ਇਸ ਤੋਂ ਬਾਅਦ ਗੁਰੂ ਜੀ ਵਾਪਸ ਆ ਗਏ।

## ਅਧਿਆਇ ਛੇਵਾਂ

# ਚੰਦੂ ਦੀਆਂ ਚਾਲਾਂ ਅਤੇ ਗੁਰੂ ਜੀ ਦਾ ਗਵਾਲੀਅਰ ਪੁੱਜਣਾ

ਬਾਦਸ਼ਾਹ ਨੂੰ ਜਦੋਂ ਇਹ ਪਤਾ ਲੱਗਾ ਕਿ ਗੁਰੂ ਜੀ ਸ਼ਿਕਾਰ ਕਰਨਾ ਪਸੰਦ ਕਰਦੇ ਹਨ ਤਾਂ ਉਸ ਨੇ ਇੱਕ ਦਿਨ ਸ਼ਿਕਾਰ 'ਤੇ ਨਾਲ ਜਾਣ ਲਈ ਗੁਰੂ ਸਾਹਿਬ ਨੂੰ ਬੇਨਤੀ ਕੀਤੀ। ਜਦੋਂ ਉਹ ਜੰਗਲ ਵਿੱਚ ਪਹੁੰਚੇ ਤਾਂ ਇੱਕ ਸ਼ੇਰ ਅਚਾਨਕ ਬਾਦਸ਼ਾਹ ਉੱਤੇ ਝਪਟ ਪਿਆ। ਘੋੜੇ ਅਤੇ ਹਾਥੀ ਡਰ ਗਏ ਅਤੇ ਢੋਲ ਵਜਾਉਣ ਵਾਲੇ ਘਬਰਾਹਟ ਵਿੱਚ ਜ਼ੋਰ ਜ਼ੋਰ ਨਾਲ ਰੌਲਾ ਪਾਉਣ ਲਗ ਪਏ। ਗੋਲੀਆਂ ਤੇ ਤੀਰ ਚਲਾਏ ਗਏ, ਪਰ ਉਹ ਸ਼ੇਰ ਦੇ ਸੱਜੇ ਖੱਬੇ ਪਾਸੇ ਹੀ ਲਗਦੇ ਰਹੇ। ਡਰ ਨਾਲ ਸੁੰਨ ਹੋਏ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਆਵਾਜ਼ ਦਿੱਤੀ ਅਤੇ ਬਚਾਉਣ ਲਈ ਬੇਨਤੀ ਕੀਤੀ। ਗੁਰੂ ਜੀ ਘੋੜੇ ਤੋਂ ਹੇਠਾਂ ਉਤਰੇ ਤੇ ਢਾਲ ਤਲਵਾਰ ਲੈ ਕੇ ਬਾਦਸ਼ਾਹ ਤੇ ਸ਼ੇਰ ਦੇ ਵਿਚਕਾਰ ਦੌੜ ਕੇ ਆ ਪਹੁੰਚੇ। ਸ਼ੇਰ ਜਿਵੇਂ ਹੀ ਉੱਛਲ ਕੇ ਵਾਰ ਕਰਨ ਵਾਲਾ ਸੀ ਗੁਰੂ ਸਾਹਿਬ ਨੇ ਆਪਣੀ ਤਲਵਾਰ ਨਾਲ ਉਸ 'ਤੇ ਭਰਪੂਰ ਵਾਰ ਕੀਤਾ ਅਤੇ ਉਹ ਮੁਰਦਾ ਹੋ ਕੇ ਧਰਤੀ 'ਤੇ ਆ ਡਿੱਗਾ। ਬਾਦਸ਼ਾਹ ਨੇ ਆਪਣੀ ਕਿਸਮਤ ਦਾ ਧੰਨਵਾਦ ਕੀਤਾ ਕਿਉਂਕਿ ਗੁਰੂ ਸਾਹਿਬ ਨੇ ਉਸਨੂੰ ਮੌਤ ਦੇ ਮੂੰਹ ਵਿਚੋਂ ਬਚਾ ਲਿਆ ਸੀ।

ਬਾਦਸ਼ਾਹ ਨੇ ਜਦੋਂ ਆਗਰੇ ਜਾਣਾ ਸੀ ਤਾਂ ਉਸ ਨੇ ਗੁਰੂ ਸਾਹਿਬ ਨੂੰ ਨਾਲ ਚਲਣ ਦਾ ਸੱਦਾ ਦਿੱਤਾ। ਬਹੁਤ ਵਾਰ ਕਹਿਣ ਤੋਂ ਬਾਅਦ ਅਖ਼ੀਰ ਗੁਰੂ ਸਾਹਿਬ ਮੰਨ ਗਏ। ਰਾਹ ਵਿੱਚ ਜਦੋਂ ਉਹ ਸ਼ਿਕਾਰ ਕਰ ਰਹੇ ਸਨ ਤਾਂ ਬਾਦਸ਼ਾਹ ਨੇ ਉਚਿਤ ਅਵਸਰ ਵੇਖ ਕੇ ਗੁਰੂ ਸਾਹਿਬ ਨੂੰ ਦੱਸਿਆ ਕਿ ਲੋਕ ਉਨ੍ਹਾਂ ਦੇ ਖਿਲਾਫ ਕੀ ਕੀ ਕਹਿ ਰਹੇ ਹਨ–''ਹੇ ਗੁਰੂ ਜੀ! ਮੇਰੇ ਮੰਤਰੀ ਅਤੇ ਕਰਮਚਾਰੀ ਮੈਨੂੰ ਉਹ ਦੱਸਦੇ ਹਨ ਕਿ ਦਰਅਸਲ ਤੁਹਾਨੂੰ ਸੰਸਾਰਿਕ ਮਾਮਲਿਆਂ ਨਾਲ ਕੋਈ ਵਾਸਤਾ ਨਹੀਂ ਰੱਖਣਾ ਚਾਹੀਦਾ। ਪਰੰਤੂ ਤੁਸੀਂ ਫਿਰ ਵੀ ਆਪਣੇ ਆਪ ਨੂੰ ਸੱਚਾ ਪਾਤਸ਼ਾਹ

ਕਹਾਉਂਦੇ ਹੋ ਅਤੇ ਤੁਹਾਡੇ ਸਿੱਖ ਮੈਨੂੰ ਜਿਹੜਾ ਕਿ ਬਾਦਸ਼ਾਹਾਂ ਦੀ ਸੰਤਾਨ ਵਿਚੋਂ ਹੈ, ਕਈਆਂ ਥਾਵਾਂ ਦਾ ਮਾਲਿਕ ਹੈ ਅਤੇ ਆਪਣੀ ਪਰਜਾ ਦਾ ਪਾਲਕ ਹੈ, ਝੂਠਾ ਪਾਤਸ਼ਾਹ ਕਹਿੰਦੇ ਹਨ। ਕੀ ਇਹ ਸਾਰਾ ਸੱਚ ਹੈ ?'' ਗੁਰੂ ਜੀ ਨੇ ਉੱਤਰ ਦਿੱਤਾ, ''ਮੈਂ ਕਦੀ ਵੀ ਕਿਸੇ ਨੂੰ ਇਹ ਨਹੀਂ ਕਿਹਾ ਕਿ ਮੈਨੂੰ ਸੱਚਾ ਪਾਤਸ਼ਾਹ ਕਿਹਾ ਜਾਵੇ। ਪਰੰਤੂ ਜਦੋਂ ਵਿਅਕਤੀਆਂ ਵਿੱਚ ਆਪਸੀ ਪਿਆਰ ਭਾਵਨਾ ਹੁੰਦੀ ਹੈ ਤਾਂ ਉਥੇ ਰਸਮੀ ਸ਼ਿਸ਼ਟਾਚਾਰ ਦੀ ਲੋੜ ਨਹੀਂ ਹੁੰਦੀ ਅਤੇ ਕਿਸੇ ਵਿਅਕਤੀ ਨਾਲ ਉਸੇ ਤਰ੍ਹਾਂ ਦਾ ਹੀ ਵਿਹਾਰ ਕੀਤਾ ਜਾਂਦਾ ਹੈ ਜਿਵੇਂ ਉਹ ਦੂਸਰਿਆਂ ਨਾਲ ਕਰਦਾ ਹੈ। ਮੈਂ ਆਪਣੇ ਸਿੱਖਾਂ ਨੂੰ ਉਸੇ ਤਰ੍ਹਾਂ ਹੀ ਪਿਆਰ ਕਰਦਾ ਹਾਂ ਜਿਵੇਂ ਉਹ ਮੈਨੂੰ ਚਾਹੁੰਦੇ ਹਨ। ਗੁਰੂ ਨਾਨਕ ਦੀ ਦ੍ਰਿਸ਼ਟੀ ਵਿੱਚ ਪਰਮਾਤਮਾ ਹੀ ਕੇਵਲ ਬਾਦਸ਼ਾਹ ਹੈ। ਉਨ੍ਹਾਂ ਨੇ ਜਪੁਜੀ ਵਿੱਚ ਕਿਹਾ ਹੈ :

'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ'

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬)

ਬਾਦਸ਼ਾਹ ਨੇ ਇਹ ਸੁਣਿਆ ਪਰ ਉਹ ਪੂਰੀ ਤਰ੍ਹਾਂ ਸੰਤੁਸ਼ਟ ਨਾ ਹੋਇਆ ਅਤੇ ਉਹ ਅਤੇ ਗੁਰੂ ਜੀ ਆਪਣੇ ਆਪਣੇ ਤੰਬੂਆਂ ਵਿਚ ਚਲੇ ਗਏ।



ਦੁਪਹਿਰ ਤੋਂ ਬਾਅਦ ਇਕ ਘਾਹ ਕੱਟਣ ਵਾਲੇ ਨੂੰ ਜਦੋਂ ਗੁਰੂ ਜੀ ਦੇ ਆਉਣ ਦਾ ਪਤਾ ਲੱਗਾ ਤਾਂ ਉਸ ਦੇ ਅੰਦਰ ਉਨ੍ਹਾਂ ਦੇ ਦਰਸ਼ਨਾਂ ਦੀ ਇੱਛਾ ਪੈਦਾ ਹੋਈ। ਉਸ ਦੇ ਪੁੱਛਣ 'ਤੇ ਕਿਸੇ ਵਿਅਕਤੀ ਨੇ ਗਲਤੀ ਨਾਲ ਬਾਦਸ਼ਾਹ ਨੂੰ ਗੁਰੂ ਸਮਝਦੇ ਹੋਏ ਕਿਹਾ, ''ਉਹ ਉਥੇ ਰੁੱਖ ਦੇ ਥੱਲੇ ਬੈਠੇ ਹਨ।'' ਘਾਹ ਕੱਟਣ ਵਾਲਾ ਡੰਡਉਤ ਕਰਨ ਵਾਸਤੇ ਉਸ ਪਾਸੇ ਚਲਾ ਗਿਆ। ਭੇਟ ਕਰਨ ਲਈ ਉਸ ਕੋਲ ਕੇਵਲ ਇਕ ਟਕਾ ਸੀ। ਉਸ ਨੇ ਟਕੇ ਨੂੰ ਹੱਥ ਵਿੱਚ ਫੜਿਆ ਅਤੇ ਬਾਦਸ਼ਾਹ ਦੇ ਸਾਹਮਣੇ ਰੱਖਦੇ ਹੋਏ ਕਿਹਾ, ''ਹੇ ਸੱਚੇ ਪਾਤਸ਼ਾਹ ! ਸਾਰੇ ਸੰਸਾਰੀ ਰਾਜੇ ਝੂਠੇ ਹਨ, ਤੇਰਾ ਰਾਜ ਹਰ ਯੁੱਗ ਵਿੱਚ ਸਥਾਈ ਹੈ। ਅਖ਼ੀਰਲੇ ਸਮੇਂ ਮੇਰੀ ਰੱਖਿਆ ਕਰੋ ਅਤੇ ਮੈਨੂੰ ਨਰਕ ਵਿਚੋਂ ਕੱਢ ਲਵੋ। ਮੈਂ ਤੁਹਾਡਾ ਇੱਕ ਗਰੀਬ ਸਿੱਖ ਹਾਂ। ਤੁਹਾਡੀ ਬਾਦਸ਼ਾਹਤ ਸੱਚੀ ਹੈ ਅਤੇ ਰੱਖਿਆ ਕਰਨ ਦੇ ਸਮਰੱਥ ਹੈ।'' ਬਾਦਸ਼ਾਹ ਨੇ ਆਪਣੇ ਦਰਬਾਰੀਆਂ ਨੂੰ ਕਿਹਾ, ''ਮੈਂ ਆਪਣੇ ਆਪ ਨੂੰ ਨਹੀਂ ਬਚਾ ਸਕਦਾ ; ਮੈਂ ਇਸ ਵਿਅਕਤੀ ਨੂੰ, ਜਿਵੇਂ ਇਸ ਦੀ ਇੱਛਿਆ ਹੈ, ਕਿਵੇਂ ਬਚਾ ਸਕਦਾ ਹਾਂ ; ਬਾਦਸ਼ਾਹ ਨੇ ਭਲੀ ਪ੍ਰਕਾਰ ਸਮਝ ਲਿਆ ਕਿ ਇਸ ਬੇਨਤੀ ਕਰਤਾ ਸਿੱਖ ਨੂੰ ਗੁਰੂ ਨੇ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਕਹਿਣ ਲਈ ਨਹੀਂ ਕਿਹਾ। ਉਸ ਨੇ ਘਾਹ ਕੱਟਣ ਵਾਲੇ ਨੂੰ ਦੱਸਿਆ, ''ਮੈਂ ਝੂਠਾ ਪਾਤਸ਼ਾਹ ਹਾਂ, ਉਹ (ਗੁਰੂ ਜੀ ਵੱਲ ਇਸ਼ਾਰਾ ਕਰਦੇ ਹੋਏ) ਸੱਚਾ

ਪਾਤਸ਼ਾਹ ਹੈ''। ਘਾਹ ਕੱਟਣ ਵਾਲੇ ਨੇ ਆਪਣਾ ਟਕਾ ਚੁੱਕਿਆ ਅਤੇ ਗੁਰੂ ਵੱਲ ਭੱਜ ਉਠਿਆ। ਗੁਰੂ ਜੀ ਉਸਨੂੰ ਪਿਆਰ ਨਾਲ ਮਿਲੇ ਅਤੇ ਹੇਠ ਲਿਖੇ ਆਦੇਸ਼ ਦਿੱਤੇ :

''ਮੇਰੇ ਭਰਾ, ਪਰਮਾਤਮਾ ਉੱਤੇ ਧਿਆਨ ਲਾਓ, ਇਮਾਨਦਾਰੀ ਨਾਲ ਜੀਵਨ ਬਤੀਤ ਕਰੋ ਆਪਣੇ ਗੁਆਂਢੀ ਦੀ ਪਤਨੀ ਜਾਂ ਜਾਇਦਾਦ ਉੱਤੇ ਨਜ਼ਰ ਨਾ ਰੱਖੋ । ਦੁਖਿਆਰੇ ਵਾਸਤੇ ਦਇਆਵਾਨ ਬਣੋ, ਗੁਰੂ ਦੇ ਆਦੇਸ਼ਾਂ ਨੂੰ ਮੰਨੋ ਅਤੇ ਤੁਸੀਂ ਇਸ ਲੋਕ ਵਿਚ ਅਤੇ ਪਰਲੋਕ ਵਿੱਚ ਵੀ ਪ੍ਰਸੰਨ ਰਹੋਗੇ।''

ਕੁਝ ਸਮੇਂ ਬਾਅਦ ਜਦੋਂ ਬਾਦਸ਼ਾਹ 'ਤੇ ਗੁਰੂ ਜੀ ਆਗਰੇ ਪਹੁੰਚੇ ਤਾਂ ਲੋਕਾਂ ਨੇ ਬੜੇ ਉਤਸ਼ਾਹ ਨਾਲ ਗੁਰੂ ਜੀ ਦਾ ਸਵਾਗਤ ਕੀਤਾ। ਚੰਦੂ ਖ਼ੁਦ ਹੀ ਸੋਚ ਰਿਹਾ ਸੀ, ''ਗੁਰੂ ਜੀ ਉਚਿਤ ਅਵਸਰ ਦੇਖ ਕੇ ਮੇਰੇ ਕੋਲੋਂ ਬਦਲਾ ਲੈਣਗੇ। ਮੈਂ ਤਾਂ ਹੀ ਸੁਰੱਖਿਅਤ ਰਹਿ ਸਕਦਾ ਹਾਂ ਜੇਕਰ ਕਿਸੇ ਤਰੀਕੇ ਨਾਲ ਮੈਂ ਗੁਰੂ ਜੀ ਨੂੰ ਕੈਦ ਕਰਾਉਣ ਵਿੱਚ ਸਫਲ ਹੋ ਜਾਵਾਂ। ਇਸ ਕੰਮ ਵਾਸਤੇ ਮੈਨੂੰ ਆਪਣੀ ਪੂਰੀ ਅਕਲ ਤੇ ਕੋਸ਼ਿਸ਼ ਲਾ ਦੇਣੀ ਚਾਹੀਦੀ ਹੈ।'' ਆਗਰੇ ਪਹੁੰਚ ਕੇ ਬਾਦਸ਼ਾਹ ਬਹੁਤ ਜ਼ਿਆਦਾ ਬੀਮਾਰ ਹੋ ਗਿਆ ਅਤੇ ਉਸ ਨੇ ਵਿਚਾਰਾਂ ਕੀਤੀਆਂ ਕਿ ਠੀਕ ਹੋਣ ਤੋਂ ਬਾਅਦ ਸਿੰਘਾਸਨ ਤੇ ਬੈਠਣ ਲਈ ਕਿਹੜਾ ਸਮਾਂ ਪਵਿੱਤਰ 'ਤੇ ਸ਼ੁੱਧ ਰਹੇਗਾ। ਕਿਹਾ ਜਾਂਦਾ ਹੈ ਕਿ ਭਾਵੇਂ ਬਾਦਸ਼ਾਹ ਮੁਸਲਮਾਨ ਸੀ ਉਸ ਨੇ ਇਸ ਵਿਸ਼ੇ ਉੱਤੇ ਇਕ ਜੋਤਸ਼ੀ ਨਾਲ ਸਲਾਹ ਕੀਤੀ। ਇਹ ਅਣਹੋਣੀ ਗੱਲ ਨਹੀਂ ਲਗਦੀ ਕਿਉਂਕਿ ਉਸ ਦੀ ਮਾਂ ਇੱਕ ਹਿੰਦੂ ਰਾਜਕੁਮਾਰੀ ਸੀ 'ਤੇ ਬਾਦਸ਼ਾਹ ਦਾ ਵਿਆਹ ਉਸੇ ਧਰਮ ਦੀ ਇਕ ਇਸਤਰੀ ਨਾਲ ਹੋਇਆ ਸੀ। ਚੰਦੂ ਗੁਪਤ ਤਰੀਕੇ ਨਾਲ ਜੋਤਸ਼ੀ ਕੋਲ ਗਿਆ ਅਤੇ ਉਸਨੂੰ ਦੱਸਿਆ ਕਿ ਕਿਵੇਂ ਗੁਰੂ ਦੇ ਪਿਤਾ ਨੇ ਉਸ ਦੇ ਵਿਆਹ ਪ੍ਰਸਤਾਵ ਨੂੰ ਨਾ-ਮਨਜ਼ੂਰ ਕੀਤਾ ਸੀ ਅਤੇ ਜਿਸ ਦੇ ਫਲ ਵਜੋਂ ਉਸ ਦੀ ਲੜਕੀ ਅਜੇ ਤੱਕ ਵੀ ਘਰ ਦੇ ਦਰਵਾਜ਼ੇ 'ਤੇ ਬੈਠੀ ਸੀ ਅਤੇ ਸਾਰੇ ਉਸਨੂੰ ਨਫ਼ਰਤ ਕਰਦੇ ਸਨ। ਉਸਨੂੰ ਅਣਵਿਆਹੀ ਵੇਖ ਕੇ ਚੰਦੂ ਨੂੰ ਨਾ ਤਾਂ ਭੁੱਖ ਲਗਦੀ ਸੀ ਤੇ ਨ ਹੀ ਰਾਤ ਨੂੰ ਨੀਂਦ ਆਉਂਦੀ ਸੀ। ਇਸ ਦੇ ਨਾਲ ਚੰਦੂ ਨੇ ਜੋਤਸ਼ੀ ਨੂੰ ਭਾਰੀ ਰਿਸ਼ਵਤ ਦਿੱਤੀ ਤਾਂ ਕਿ ਉਹ ਕੋਈ ਅਜਿਹੀ ਕਹਾਣੀ ਘੜ ਸਕੇ ਜਿਸ ਨਾਲ ਗੁਰੂ ਹਰਿਗੋਬਿੰਦ ਸ਼ਕਤੀਹੀਣ ਹੋ ਜਾਣ ਤੇ ਉਸਦਾ ਕੋਈ ਨੁਕਸਾਨ ਨਾ ਕਰ ਸਕਣ।

ਅਗਲੇ ਦਿਨ ਜੋਤਸ਼ੀ ਜਦੋਂ ਬਾਦਸ਼ਾਹ ਸਾਹਮਣੇ ਹਾਜ਼ਰ ਹੋਇਆ ਤਾਂ ਉਸ ਨੇ ਕਿਹਾ, ''ਤੇਰੇ ਸਿਰ 'ਤੇ ਸਾਢੇ ਪੰਜ ਸਾਲਾਂ ਤੱਕ ਇੱਕ ਭਿਆਨਕ ਖਤਰਾ ਮੰਡਰਾ ਰਿਹਾ ਹੈ ਅਤੇ ਢਾਈ ਸਾਲਾਂ ਦਾ ਤੈਨੂੰ ਹੋਰ ਵੀ ਖਤਰਾ ਹੈ। ਸ਼ਨੀ ਦੇਵਤਾ ਬਹੁਤ ਸ਼ਕਤੀਸ਼ਾਲੀ ਹੈ ਤੇ ਅਜੇ ਵੀ ਤੇਰਾ ਪਿੱਛਾ ਕਰ ਰਿਹਾ ਹੈ। ਉਹ ਤੈਨੂੰ ਇਕ ਵਾਰੀ ਫਿਰ ਆਪਣੀ ਸ਼ਕਤੀ ਵਿਖਾਏਗਾ। ਤੂੰ ਆਪਣੇ ਭਾਰ

ਬਰਾਬਰ ਸੋਨਾ ਦਾਨ ਦੇ ਰੂਪ ਵਿਚ ਦੇ ਚੁਕਾ ਹੈਂ ਅਤੇ ਹੋਰ ਵੀ ਕਈ ਬਲੀਆਂ ਦਿੱਤੀਆਂ ਗਈਆਂ ਹਨ ਪਰ ਅਜੇ ਵੀ ਇੱਕ ਗੱਲ ਬਾਕੀ ਹੈ। ਬਾਦਸ਼ਾਹ ਸਲਾਮਤ ਲਈ ਇਹ ਉਚਿਤ ਹੈ ਕਿ ਹੁਣ ਕਿਸੇ ਪਵਿੱਤਰ ਆਤਮਾ ਨੂੰ ਤਪੱਸਿਆ ਕਰਨ ਲਈ ਗਵਾਲੀਅਰ ਦੇ ਕਿਲ੍ਹੇ ਵਿੱਚ ਭੇਜਿਆ ਜਾਵੇ ਅਤੇ ਉਹ ਤੁਹਾਡੀ ਤੰਦਰੁਸਤੀ ਲਈ ਪਰਮਾਤਮਾ ਅੱਗੇ ਅਰਦਾਸ ਕਰੇ ਤਾਂ ਕਿ ਤੁਸੀਂ ਗ੍ਰਹਿਆਂ ਦੇ ਬੁਰੇ ਪ੍ਰਭਾਵ ਤੋਂ ਬਚ ਸਕੋ। ਇਹ ਜੇਕਰ ਨਹੀਂ ਕੀਤਾ ਜਾਂਦਾ ਤਾਂ ਤੁਹਾਡੇ ਜੀਵਨ ਨੂੰ ਗੰਭੀਰ ਖਤਰਾ ਹੈ''।

ਬਾਦਸ਼ਾਹ ਘਬਰਾਉਣ ਲੱਗ ਪਿਆ ਤੇ ਉਸ ਨੇ ਆਪਣੇ ਵਜ਼ੀਰਾਂ ਤੋਂ ਸਲਾਹ ਪੁੱਛੀ। ਚੰਦੂ ਦੁਆਰਾ ਪਹਿਲਾਂ ਹੀ ਪੜ੍ਹਾਏ ਗਏ ਵਜ਼ੀਰਾਂ ਨੇ ਜੋਤਸ਼ੀ ਦੀ ਸਲਾਹ ਪ੍ਰਤੀ ਸਹਿਮਤੀ ਪ੍ਰਗਟਾਈ ਅਤੇ ਸੁਝਾਉ ਦਿੱਤਾ ਕਿ ਗੁਰੂ ਹਰਿਗੋਬਿੰਦ ਨੂੰ ਜਿਹੜੇ ਕਿ ਹੁਣ ਇਸ ਵੇਲੇ ਬਾਦਸ਼ਾਹ ਦੇ ਨਾਲ ਹੀ ਹਨ, ਜੋਤਸ਼ੀ ਦੀ ਚੇਤਾਵਨੀ ਅਤੇ ਸਲਾਹ ਦੇ ਅਨੁਰੂਪ ਕਿਲੇ ਵਿੱਚ ਭੇਜਿਆ ਜਾਣਾ ਚਾਹੀਦਾ ਹੈ। ਬਾਦਸ਼ਾਹ ਨੂੰ ਉਨ੍ਹਾਂ ਦੀ ਸਲਾਹ ਆਪਣੇ ਮਨ ਮੁਤਾਬਕ ਲੱਗੀ ਅਤੇ ਸੂਤ ਬੈਠ ਗਈ।

ਬਾਦਸ਼ਾਹ ਨੇ ਜਦੋਂ ਆਪਣਾ ਫੈਸਲਾ ਗੁਰੂ ਜੀ ਦੇ ਸਾਹਮਣੇ ਰੱਖਿਆ ਤਾਂ ਉਨ੍ਹਾਂ ਨੇ ਬਿਨਾਂ ਕਿਸੇ ਹਿਚਕਿਚਾਹਟ ਦੇ ਇਸ ਨੂੰ ਸਵੀਕਾਰ ਕਰ ਲਿਆ। ਪੱਕਾ ਨਿਸਚਾ ਕਰਨ ਤੋਂ ਬਾਅਦ ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਉਨ੍ਹਾਂ ਦੀਆਂ ਫ਼ੌਜਾਂ ਅਤੇ ਕੈਂਪ ਉਥੇ ਹੀ ਰਹਿਣ ਜਿਥੇ ਉਹ ਹਨ। ਅਗਲੀ ਸਵੇਰ ਉਨ੍ਹਾਂ ਨੇ ਆਪਣੇ ਪੰਜ ਸਿੱਖ ਨਾਲ ਲਏ ਅਤੇ ਬਾਦਸ਼ਾਹ ਦੀ ਇੱਛਾ ਦੀ ਪੂਰਤੀ ਕਰਨ ਲਈ ਚਲ ਪਏ। ਪ੍ਰਸਥਾਨ ਸਮੇਂ ਉਨ੍ਹਾਂ ਦੀਆਂ ਫ਼ੌਜਾਂ ਨੇ ਕਿਹਾ ਕਿ ਆਪ ਜੀ ਦੁਸ਼ਟ ਚੰਦੂ ਨੂੰ ਉਸ ਦੀਆਂ ਹਰਕਤਾਂ ਦੀ ਮੌਜ ਲੁੱਟਣ ਲਈ ਛੱਡ ਕੇ ਚਲੇ ਹੋ। ਗੁਰੂ ਜੀ ਨੇ ਉੱਤਰ ਦਿੱਤਾ, ''ਅਜੇ ਸਮਾਂ ਨਹੀਂ ਆਇਆ, ਪ੍ਰਭੂ ਨੂੰ ਜਦੋਂ ਭਾਵੇਗਾ ਉਹ ਸਾਰਾ ਕੁਝ ਕਰ ਲਵੇਗਾ। ਸਹਿਜੇ ਸਹਿਜੇ ਪੱਕਣ ਵਾਲਾ ਫਲ ਸਭ ਤੋਂ ਉੱਤਮ ਹੁੰਦਾ ਹੈ।''

ਕਿਲੇ ਵਿੱਚ ਗੁਰੂ ਜੀ ਦੇ ਆਉਣ ਦੀ ਖਬਰ ਨਾਲ ਖੁਸ਼ੀ ਦੀ ਲਹਿਰ ਫੈਲ ਗਈ। ਕਿਲੇ ਵਿਚ ਕਈ ਅਜਿਹੇ ਰਾਜੇ ਸਨ ਜਿਨ੍ਹਾਂ ਤੋਂ ਜਹਾਂਗੀਰ ਨੇ ਉਨ੍ਹਾਂ ਦਾ ਤਖ਼ਤ ਤੇ ਰਾਜ ਖੋਹ ਲਏ ਸਨ। ਉਹ ਹੁਣ ਸਰੀਰਕ ਰੂਪ ਵਿਚ ਨਿਰਬਲ, ਗੰਦੇ, ਚੀਥੜਿਆਂ ਵਿਚ ਗੁਜ਼ਾਰਾ ਕਰਨ ਵਾਲੇ ਅਤੇ ਬਹੁਤ ਛੋਟੇ ਛੋਟੇ ਨੌਕਰਾਂ ਦੇ ਅਧੀਨ ਬੜੀ ਹੀ ਤਰਸਯੋਗ ਹੋਂਦ ਵਿਚ ਆਪਣੇ ਜੀਵਨ ਨੂੰ ਘੜੀਸੀ ਜਾ ਰਹੇ ਸਨ। ਉਨ੍ਹਾਂ ਨੂੰ ਇਹ ਵਿਸ਼ਵਾਸ ਸੀ ਕਿ ਗੁਰੂ ਜੀ ਦੇ ਵਿੱਚ ਪੈਣ ਨਾਲ ਉਨ੍ਹਾਂ ਨੂੰ ਸੁਤੰਤਰਤਾ ਮਿਲ ਜਾਵੇਗੀ ਅਤੇ ਉਹ ਆਪਣੇ ਰਾਜਾਂ ਅਤੇ ਪਰਿਵਾਰਾਂ ਵਿਚ ਪਰਤ ਸਕਣਗੇ। ਕਿਲੇ ਦਾ ਕਿਲੇਦਾਰ ਹਰੀਦਾਸ ਵੀ ਬਹੁਤ ਖੁਸ਼ ਸੀ। ਉਸ ਨੇ ਮਨ ਵਿੱਚ ਗੁਰੂ ਦੇ ਦਰਸ਼ਨਾਂ ਦੀ ਇੱਛਾ ਬੜੇ ਸਮੇਂ ਤੋਂ ਸੀ ਪਰੰਤੂ ਸਰਕਾਰੀ ਨੌਕਰੀ ਕਾਰਣ ਉਹ ਇਸ ਉਦੇਸ਼ ਲਈ

ਬਹੁਤ ਦੇਰ ਤੱਕ ਗ਼ੈਰ-ਹਾਜ਼ਰ ਨਹੀਂ ਰਹਿ ਸਕਦਾ ਸੀ। ਉਹ ਹੁਣ ਖੁਦ ਗੁਰੂ ਜੀ ਨੂੰ ਮਿਲਣ ਵਾਸਤੇ ਅੱਗੇ ਆਇਆ। ਉਸ ਨੇ ਮੱਥਾ ਟੇਕਿਆ ਅਤੇ ਗੁਰੂ ਜੀ ਦੇ ਚਰਨਾਂ ਦੀ ਧੂੜ ਆਪਣੇ ਸਿਰ ਅਤੇ ਸਰੀਰ 'ਤੇ ਲਾਈ। ਗੁਰੂ ਜੀ ਦੇ ਸਾਹਮਣੇ ਪਹਿਲਾ ਕੰਮ ਇਹ ਸੀ ਕਿ ਕੈਦੀ ਰਾਜਿਆਂ ਨੂੰ ਚੰਗਾ ਭੋਜਨ ਤੇ ਸਾਫ ਕੱਪੜੇ ਮਿਲਣ, ਅਤੇ ਪਹਿਲੇ ਨਰਕ ਦੀ ਤੁਲਨਾ ਵਿੱਚ ਕੈਦ-ਖਾਨੇ ਨੂੰ ਸਵਰਗ ਬਣਾਉਣ ਲਈ ਯਤਨ ਕੀਤਾ ਜਾਵੇ।

ਚੰਦੂ ਨੇ ਹਰੀਦਾਸ ਨੂੰ ਲਿਖਿਆ - ''ਤੂੰ ਅਤੇ ਮੈਂ ਬਾਦਸ਼ਾਹ ਦੇ ਸੇਵਕ ਹਾਂ ; ਮੈਂ ਤੇਰੀ ਕਈ ਤਰੀਕਿਆਂ ਨਾਲ ਮੱਦਦ ਕਰਾਂਗਾ ਤੇ ਤੇਰੇ ਲਈ ਪੰਜ ਹਜ਼ਾਰ ਰੁਪਏ ਸਾਲਾਨਾ ਦੀ ਆਮਦਨ ਵੀ ਮਨਜ਼ੂਰ ਕਰਾਂਗਾ ਜੇਕਰ ਤੂੰ ਕੋਈ ਅਜਿਹਾ ਢੰਗ ਲੱਭੇਂ ਜਿਸ ਨਾਲ ਗੁਰੂ ਜੀ ਨੂੰ ਖਤਮ ਕੀਤਾ ਜਾ ਸਕੇ ਕਿਉਂਕਿ ਉਹ ਇਸ ਵੇਲੇ ਤੇਰੇ ਅਧੀਨ ਹਨ। ਮੈਂ ਤੇਰੇ 'ਤੇ ਵਿਸ਼ਵਾਸ਼ ਕਰ ਸਕਦਾ ਹਾਂ, ਇਸ ਲਈ ਮੈਂ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਉਹ ਗੁਰੂ ਹਰਿਗੋਬਿੰਦ ਨੂੰ ਕਿਲੇ ਵਿੱਚ ਭੇਜੇ। ਜਿਵੇਂ ਕਿ ਤੈਨੂੰ ਮੇਰੀਆਂ ਇੱਛਾਵਾਂ ਦਾ ਪਤਾ ਹੀ ਹੈ, ਤੈਨੂੰ ਜਿਵੇਂ ਠੀਕ ਲੱਗੇ ਉਵੇਂ ਹੀ ਕਰਨਾ ; ਪਰੰਤੂ ਜੇ ਤੂੰ ਮੇਰੀ ਇੱਛਾ ਅਨੁਸਾਰ ਮੇਰੇ 'ਤੇ ਮਿਹਰਬਾਨੀ ਕਰੇਂ ਤਾਂ ਮੈਂ ਇਸ ਨੂੰ ਕਦੀ ਨਹੀਂ ਭੁੱਲਾਂਗਾ। ਮੈਂ ਪੂਰੀ ਤਰ੍ਹਾਂ ਤੇਰੇ 'ਤੇ ਹੀ ਨਿਰਭਰ ਹਾਂ।'' ਇਹ ਚਿੱਠੀ ਮਿਲਦਿਆਂ ਹੀ ਹਰੀਦਾਸ ਨੇ ਇਸ ਪੱਤਰ ਨੂੰ ਗੁਰੂ ਜੀ ਦੀ ਸੂਚਨਾ ਲਈ ਉਨ੍ਹਾਂ ਦੇ ਸਾਹਮਣੇ ਰੱਖ ਦਿੱਤਾ।

ਗੁਰੂ ਜੀ ਬਹੁਤ ਹੀ ਘੱਟ ਭੋਜਨ ਕਰਦੇ ਸਨ। ਉਹ ਆਪਣਾ ਰਾਸ਼ਨ ਜ਼ਰੂਰਤਮੰਦ ਕੈਦੀਆਂ ਵਿੱਚ ਵੰਡ ਦਿੰਦੇ ਸਨ। ਨਾਲ ਗਏ ਸਿੱਖਾਂ ਨੇ ਬੇਨਤੀ ਕੀਤੀ, ''ਤੁਸੀਂ ਕੁਛ ਵੀ ਨਹੀਂ ਖਾਂਦੇ ਹੋ, ਜਦੋਂ ਕਿ ਅਸੀਂ ਦਿਨ ਵਿਚ ਦੋ ਵੇਰਾਂ ਢਿੱਡ ਭਰਦੇ ਹਾਂ। ਅਸੀਂ ਆਪਣੇ ਆਪ ਨੂੰ ਕੋਸਦੇ ਹਾਂ ਕਿ ਤੁਸੀਂ ਭੁੱਖੇ ਰਹਿੰਦੇ ਹੋ ਤੇ ਅਸੀਂ ਰੱਜ ਕੇ ਖਾਂਦੇ ਹਾਂ। ਕਿਰਪਾ ਕਰਕੇ ਦੱਸੋ ਕਿ ਤੁਸੀਂ ਇੰਜ ਕਿਉਂ ਕਰਦੇ ਹੋ।'' ਗੁਰੂ ਜੀ ਨੇ ਉੱਤਰ ਦਿੱਤਾ, ਜੇਕਰ ਤੁਸੀਂ ਮਿਹਨਤ ਨਾਲ ਪ੍ਰਾਪਤ ਕੀਤਾ ਹੋਇਆ ਭੋਜਨ ਮੇਰੇ ਲਈ ਲੈ ਕੇ ਆਓ ਤਾਂ ਮੈਂ ਖਾ ਲਵਾਂਗਾ।'' ਉਨ੍ਹਾਂ ਦੇ ਸਿੱਖ ਅਗਲੀ ਸਵੇਰ ਇਕ ਧਾਤੂ ਦਾ ਕੰਮ ਕਰਨ ਵਾਲੇ ਵਿਅਕਤੀ ਦੀ ਦੁਕਾਨ 'ਤੇ ਗਏ 'ਤੇ ਸਾਰਾ ਦਿਨ ਤਾਂਬੇ ਨੂੰ ਹਥੌੜੇ ਨਾਲ ਕੁੱਟਦੇ ਰਹੇ। ਆਪਣੀ ਕਮਾਈ ਨਾਲ ਉਨ੍ਹਾਂ ਨੇ ਭੋਜਨ ਖਰੀਦਿਆ ਜਿਸ ਨੂੰ ਗੁਰੂ ਜੀ ਨੇ ਅੰਮ੍ਰਿਤ ਸਮਾਨ ਮੰਨ ਕੇ ਖਾਧਾ। ਰਾਜੇ ਇਹ ਅਰਦਾਸ ਕਰਦੇ ਸਨ ਕਿ ਗੁਰੂ ਜੀ ਹਮੇਸ਼ਾ ਹੀ ਉਨ੍ਹਾਂ ਦੇ ਨਾਲ ਰਹਿਣ ਅਤੇ ਬਾਦਸ਼ਾਹ ਉਨ੍ਹਾਂ ਨਾਲ ਚੰਗਾ ਵਿਵਹਾਰ ਕਰਨ ਲਈ ਕਿਲੇਦਾਰ ਨੂੰ ਆਖੇ ਤਾਂ ਕਿ ਉਨ੍ਹਾਂ ਉਤੇ ਕਦੇ ਵੀ ਕੋਈ ਕਠਿਨਾਈ ਨਾ ਆਏ।

ਚੰਦੂ ਨੇ ਕਿਲੇਦਾਰ ਨੂੰ ਫਿਰ ਲਿਖਿਆ, ''ਮੇਰੇ ਦੋਸਤ ਹਰੀਦਾਸ, ਮੈਂ ਤੇਰੇ ਕੋਲ ਇੱਕ ਜ਼ਹਿਰੀਲੀ ਪੁਸ਼ਾਕ ਗੁਰੂ ਵਾਸਤੇ ਭੇਜ ਰਿਹਾ ਹਾਂ। ਜਿਹੜਾ ਇਸ ਨੂੰ ਪਹਿਨੇਗਾ ਤੁਰੰਤ ਮਰ

ਜਾਵੇਗਾ। ਗੁਰੂ ਨੂੰ ਕਹਿਣਾ ਕਿ ਇਹ ਬਾਦਸ਼ਾਹ ਨੇ ਭੇਜੀ ਹੈ। ਜੇਕਰ ਉਹ ਨਾ ਪਹਿਨੇ ਤਾਂ ਵੀ ਉਸਨੂੰ ਕਿਸੇ ਵੀ ਤਰੀਕੇ ਨਾਲ ਖਤਮ ਕਰ ਦੇਣਾ। ਆਪਣੇ ਸਫਲ ਹੋਣ ਬਾਰੇ ਮੈਨੂੰ ਦੱਸੀਂ ਤਾਂ ਕਿ ਮੈਂ ਆਪਣੀ ਕ੍ਰਿਤੱਗਤਾ ਪ੍ਰਗਟ ਕਰ ਸਕਾਂ। ਇਸ ਤੋਂ ਵਧੀਆ ਮੌਕਾ ਹੋਰ ਨਹੀਂ ਮਿਲ ਸਕੇਗਾ।'' ਪਹਿਲਾਂ ਦੀ ਤਰ੍ਹਾਂ ਹਰੀਦਾਸ ਨੇ ਇਹ ਪੱਤਰ ਅਤੇ ਜ਼ਹਿਰੀਲੀ ਪੁਸ਼ਾਕ ਵੀ ਗੁਰੂ ਜੀ ਦੇ ਸਾਹਮਣੇ ਰੱਖ ਦਿੱਤੀ। ਇਸ ਉਤੇ ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਉਚਾਰਨ ਕੀਤਾ :

ਨਿੰਦਕੁ ਐਸੇ ਹੀ ਝਰਿ ਪਰੀਐ ॥
ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ ॥੧ ॥ ਰਹਾਉ ॥
ਜਉ ਦੇਖੈ ਛਿਦ੍ਰ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ ॥
ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ ॥੧ ॥
ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ ॥
ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ ॥੨ ॥੯ ॥੯੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੨੩)



ਮਿਥੇ ਹੋਏ ਸਮੇਂ ਵਿੱਚ ਨਾ ਮੁੜਨ ਕਾਰਣ ਗੁਰੂ ਜੀ ਦੇ ਮਾਤਾ ਜੀ ਬਹੁਤ ਚਿੰਤਾਤੁਰ ਹੋ ਉਠੇ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਘਰ ਲੈ ਆਉਣ ਲਈ ਬਾਬਾ ਬੁੱਢਾ ਜੀ ਨੂੰ ਭੇਜਿਆ। ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਟਿਕਾਣੇ 'ਤੇ ਪੁੱਜ ਕੇ ਬੇਨਤੀ ਕੀਤੀ, ''ਸ਼ੇਰ ਨੂੰ ਮਾਰਨ 'ਤੇ ਬਾਦਸ਼ਾਹ ਦੀ ਜਾਨ ਬਚਾਉਣ ਬਦਲੇ ਇਹ ਕਿੰਨਾ ਸੁਹਣਾ ਇਵਜ਼ਾਨਾ ਹੈ ਕਿ ਤੁਹਾਨੂੰ ਕਿਲੇ ਵਿੱਚ ਕੈਦ ਕਰ ਲਿਆ ਹੈ। ਤੁਹਾਡੇ ਮਾਤਾ ਜੀ ਤੇ ਤੁਹਾਡੇ ਸਿੱਖਾਂ ਦੀਆਂ ਅੱਖਾਂ ਤੁਹਾਡੇ ਵੱਲ ਹੀ ਲੱਗੀਆਂ ਹੋਈਆਂ ਹਨ। ਰਾਤ ਦਿਨ ਉਹ ਤੁਹਾਡੇ ਆਉਣ ਦਾ ਇੰਤਜ਼ਾਰ ਕਰਦੇ ਹਨ ; ਜੇ ਤੁਸੀਂ ਚਾਹੋ ਤਾਂ ਇਥੋਂ ਬਚ ਕੇ ਨਿਕਲ ਸਕਦੇ ਹੋ। ਤੁਹਾਡੇ ਸਿੱਖ ਜਿਹੜੇ ਲੰਮੀਆਂ ਦੂਰੀਆਂ ਤਹਿ ਕਰਦੇ ਹਨ ਅਤੇ ਤੁਹਾਡੇ ਦਰਸ਼ਨਾਂ ਲਈ ਅਨੇਕਾਂ ਕਠਿਨਾਈਆਂ ਝਲਦੇ ਹਨ, ਬਹੁਤ ਹੀ ਨਿਰਾਸ਼ ਹੋ ਚੁਕੇ ਹਨ।'' ਗੁਰੂ ਜੀ ਨੇ ਆਪਣੇ ਮਾਤਾ ਜੀ ਅਤੇ ਸਿੱਖਾਂ ਦੇ ਨਾਂ ਇੱਕ ਦਿਲਾਸਾ-ਭਰਪੂਰ ਪੱਤਰ ਲਿਖਿਆ ਜਿਸ ਵਿੱਚ ਇਹ ਆਸ ਪ੍ਰਗਟਾਈ ਕਿ ਉਹ ਛੇਤੀ ਹੀ ਮੁੜ ਆਉਣਗੇ। ਉਨ੍ਹਾਂ ਲਿਖਿਆ ਕਿ ਉਹ ਕਿਲੇ ਵਿੱਚ ਪ੍ਰੰਸਨ ਹਨ ਕਿਉਂਕਿ ਉਥੇ ਉਹ ਦੁਨੀਆਦਾਰਾਂ ਦੀਆਂ ਛੋਟੀਆਂ ਛੋਟੀਆਂ ਇੱਛਾਵਾਂ ਦੀ ਪੂਰਤੀ ਕਰਨ ਦੇ ਕੰਮ ਤੋਂ ਲਾਂਭੇ ਹੋ ਕੇ ਪ੍ਰਭੂ ਸਿਮਰਨ ਕਰ ਸਕਦੇ ਹਨ। ਉਨ੍ਹਾਂ ਇਹ ਵੀ ਲਿਖਿਆ ਕਿ ਉਹ ਅਤੇ ਉਨ੍ਹਾਂ ਦੇ ਸਾਥੀ ਕੈਦੀ ਇਕ ਦੂਜੇ ਤੋਂ ਖੁਸ਼ ਹਨ। ਉਨ੍ਹਾਂ ਨੇ ਬਾਬਾ ਬੁੱਢਾ ਜੀ ਨੂੰ ਆਦੇਸ਼ ਦਿੱਤਾ ਕਿ ਵਾਪਸੀ ਉਤੇ ਉਹ ਦਿੱਲੀ ਜਾਣ, ਗੁਰੂ ਕੈਂਪ ਦੀ ਸੁਰੱਖਿਆ ਯਕੀਨੀ ਬਣਾਉਣ, ਅਤੇ ਘੋੜਿਆਂ ਨੂੰ ਉਥੇ ਲੈ ਜਾਣ ਜਿਥੇ ਕਾਫ਼ੀ ਚਰਾਗਾਹਾਂ ਹੋਣ।

ਗੁਰੂ ਜੀ ਦੀ ਆਜ਼ਾਦੀ ਲਈ ਭਾਈ ਜੇਠਾ ਜੀ ਦਿੱਲੀ ਗਏ। ਉਹ ਬਾਦਸ਼ਾਹ ਨੂੰ ਭਿਆਨਕ ਸੁਪਨਿਆਂ ਅਤੇ ਦ੍ਰਿਸ਼ਾਂ ਤੋਂ ਰਾਹਤ ਦਿਵਾਉਣ ਵਿੱਚ ਕਾਮਯਾਬ ਰਹੇ। ਗੁਰੂ ਜੀ ਨੇ ਕਿਹਾ ਕਿ ਇਸ ਕਾਰਜ ਤੋਂ ਬਾਅਦ ਜੇਠਾ ਹੰਕਾਰੀ ਹੋ ਗਿਆ ਹੈ। ਉਸਦੇ ਹੰਕਾਰ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਉਸਨੂੰ ਇੱਕ ਘੜਾ ਲੈ ਕੇ ਨਦੀ ਤੋਂ ਪਾਣੀ ਲਿਆਉਣ ਲਈ ਕਿਹਾ। ਜਦੋਂ ਜੇਠਾ ਪਾਣੀ ਲੈ ਆਇਆ ਤਾਂ ਗੁਰੂ ਜੀ ਨੇ ਆਗਿਆ ਕੀਤੀ ਕਿ ਪਾਣੀ ਵਾਪਸ ਲੈ ਜਾਉ ਅਤੇ ਇਸ ਨੂੰ ਉਥੇ ਹੀ ਸੁੱਟ ਜਿਥੋਂ ਇਸ ਨੂੰ ਲੈ ਕੇ ਆਏ ਸੀ। ਜੇਠੇ ਨੇ ਆਗਿਆ ਦਾ ਪਾਲਨ ਕੀਤਾ। ਗੁਰੂ ਜੀ ਨੇ ਫਿਰ ਪੁੱਛਿਆ, ''ਜਦੋਂ ਤੁਸੀਂ ਪਾਣੀ ਭਰਿਆ ਸੀ ਤਾਂ ਕੀ ਨਦੀ ਘਟ ਗਈ ਸੀ ; ਅਤੇ ਜਦੋਂ ਪਾਣੀ ਮੁੜ ਨਦੀ ਵਿਚ ਪਾ ਦਿੱਤਾ, ਕੀ ਨਦੀ ਵਧ ਗਈ ਸੀ ?'' ਜੇਠੇ ਨੇ ਉੱਤਰ ਦਿੱਤਾ, 'ਨਦੀ ਦੀ ਤੁਲਨਾ ਵਿੱਚ ਇੱਕ ਘੜਾ ਕੀ ਹੈ ?' ਗੁਰੂ ਜੀ ਨੇ ਫਿਰ ਕਿਹਾ, 'ਗੁਰੂ ਸਮੁੰਦਰ ਦੀ ਤਰ੍ਹਾਂ ਹੈ ਅਤੇ ਤੁਸੀਂ ਘੜੇ ਦੀ ਤਰ੍ਹਾਂ। ਬਾਦਸ਼ਾਹ ਦੇ ਦਰਬਾਰ ਵਿੱਚ ਤੁਸਾਂ ਆਪਣੀਆਂ ਕਰਾਮਾਤੀ ਸ਼ਕਤੀਆਂ ਵਿਖਾਈਆਂ ਸਨ। ਅਜਿਹੀ ਚਤੁਰਾਈ ਨਾਲ ਮੈਂ ਪ੍ਰਸੰਨ ਨਹੀਂ ਹੁੰਦਾ'। ਭਾਈ ਜੇਠੇ ਨੇ ਗਲਬਾਤ ਦਾ ਵਿਸ਼ਾ ਬਦਲਦਿਆਂ ਹੋਇਆਂ ਕਿਹਾ, 'ਹੇ ਸੱਚੇ ਪਾਤਸ਼ਾਹ ਤੁਹਾਡੀ ਗ਼ੈਰਹਾਜ਼ਰੀ ਕਾਰਨ ਸਾਰੇ ਹੀ ਸਿੱਖ ਅਤੇ ਤੁਹਾਡੇ ਮਾਤਾ ਜੀ ਨਿਰਾਸ ਹਨ। ਬੇਸ਼ਕ ਤੁਸੀਂ ਮੇਰੇ 'ਤੇ ਗੁੱਸੇ ਹੋ; ਮੈਂ ਤਾਂ ਤੁਹਾਡੇ ਪਹਿਲਾਂ ਕਹੇ ਬਚਨਾਂ ਦਾ ਪਾਲਨ ਕੀਤਾ ਹੈ ਕਿ ਜਦੋਂ ਵੀ ਸੰਭਵ ਹੋਵੇ ਦੂਜੇ ਦਾ ਭਲਾ ਕਰੋ। ਮੈਂ ਇਸ ਨੂੰ ਚੇਤੇ ਕਰਨ ਦੀ ਆਪ ਜੀ ਨੂੰ ਬੇਨਤੀ ਕਰਦਾ ਹਾਂ ਅਤੇ ਪ੍ਰਾਰਥਨਾ ਕਰਦਾ ਹਾਂ ਕਿ ਆਪਣੇ ਲੋਕਾਂ ਨੂੰ ਅਸ਼ੀਰਵਾਦ ਦੇਵੋ ਅਤੇ ਮਾਤਾ ਜੀ ਨੂੰ ਪ੍ਰਸੰਨ ਕਰਨ ਲਈ ਆਪ ਜੀ ਅੰਮ੍ਰਿਤਸਰ ਪੁੱਜੋ। ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਰਾਹੀ ਜੁਆਬ ਦਿੱਤਾ :

ਹੋਵੈ ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥
ਦਿਨੁ ਰੈਨਿ ਸਦਾ ਗੁਨ ਗਾਉ ॥ ਪੂਰਨ ਏਹੀ ਸੁਆਉ ॥੧ ॥
ਆਨੰਦ ਕਰਿ ਸੰਤ ਹਰਿ ਜਪਿ ॥
ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧ ॥ ਰਹਾਉ ॥
ਏਕ ਕੀ ਕਰਿ ਆਸ ਭੀਤਰਿ ॥ ਨਿਰਮਲ ਜਪਿ ਨਾਮੁ ਹਰਿ ਹਰਿ ॥
ਗੁਰ ਕੇ ਚਰਨ ਨਮਸਕਾਰਿ ॥ ਭਵਜਲੁ ਉਤਰਹਿ ਪਾਰਿ ॥੨ ॥
ਦੇਵਨਹਾਰ ਦਾਤਾਰ ॥ ਅੰਤੁ ਨ ਪਾਰਾਵਾਰ ॥
ਜਾ ਕੈ ਘਰਿ ਸਰਬ ਨਿਧਾਨ ॥ ਰਾਖਨਹਾਰ ਨਿਦਾਨ ॥੩॥
ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥
ਜੋ ਜਪੈ ਤਿਸ ਕੀ ਗਤਿ ਹੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯੫)

ਜਦੋਂ ਵਜ਼ੀਰ ਖ਼ਾਂ ਦੀ ਗੁਰੂ ਜੀ ਪ੍ਰਤੀ ਪੈਰਵੀ ਬਾਰੇ ਬਾਦਸ਼ਾਹ ਨੇ ਸੁਣਿਆ ਤਾਂ ਉਸ ਨੇ ਆਦੇਸ਼ ਦਿੱਤਾ ਕਿ ਗੁਰੂ ਜੀ ਨੂੰ ਬਾਦਸ਼ਾਹ ਦੇ ਸਾਹਮਣੇ ਲਿਆਂਦਾ ਜਾਏ। ਇਹ ਸੁਣ ਕੇ ਕੈਦੀ ਰਾਜੇ ਬਹੁਤ ਨਿਰਾਸ ਹੋ ਗਏ। ਉਨ੍ਹਾਂ ਨੇ ਅਨੁਮਾਨ ਲਾ ਲਿਆ ਕਿ ਉਹ ਹੁਣ ਅਜਿਹੇ ਗੁਰੂ ਤੋਂ ਵਾਂਝੇ ਹੋ ਜਾਣਗੇ ਜਿਸਦੀ ਹੋਂਦ ਉਨ੍ਹਾਂ ਦੇ ਦੁਖਾਂ ਨੂੰ ਸੁੱਖਾਂ ਵਿੱਚ ਬਦਲਦੀ ਸੀ ਅਤੇ ਉਨ੍ਹਾਂ ਨੂੰ ਆਤਮਿਕ ਦਿਲਾਸਾ ਦਿੰਦੀ ਸੀ। ਗੁਰੂ ਜੀ ਨੇ ਉਨ੍ਹਾਂ ਨੂੰ ਹੌਂਸਲਾ ਦਿੱਤਾ ਕਿ ਉਹ ਉਨ੍ਹਾਂ ਨੂੰ ਉਦੋਂ ਤੱਕ ਛੱਡ ਕੇ ਨਹੀਂ ਜਾਣਗੇ ਜਦੋਂ ਤੱਕ ਉਹ ਸਾਰੇ ਆਜ਼ਾਦ ਨਹੀਂ ਕਰ ਦਿੱਤੇ ਜਾਂਦੇ।

## ਬੰਦੀਛੋੜ :

ਜਦੋਂ ਵਜ਼ੀਰ ਖ਼ਾਂ ਵਾਪਸ ਦਿੱਲੀ ਪੁਜਾ ਤਾਂ ਉਸਨੇ ਗੁਰੂ ਜੀ ਕੋਲ ਜਾਣ ਦੇ ਆਪਣੇ ਉਦੇਸ਼ ਦੇ ਨਤੀਜੇ ਬਾਰੇ ਦੱਸਿਆ ਅਤੇ ਗੁਰੂ ਜੀ ਦੀ ਇਹ ਇੱਛਾ ਵੀ ਦੱਸੀ ਕਿ ਸਾਰੇ ਰਾਜੇ ਆਜ਼ਾਦ ਕਰ ਦਿੱਤੇ ਜਾਣ। ਬਾਦਸ਼ਾਹ ਨੇ ਉੱਤਰ ਦਿੱਤਾ, 'ਗੁਆਲੀਅਰ ਵਿੱਚ ਕੈਦ ਰਾਜਿਆਂ ਸਿਰ ਲੱਖਾਂ ਰੁਪਏ ਹਨ। ਫਿਰ ਜੇਕਰ ਮੈਂ ਉਨ੍ਹਾਂ ਨੂੰ ਛੱਡ ਵੀ ਦੇਵਾਂ, ਤਾਂ ਇਹ ਖਤਰਾ ਹੈ ਕਿ ਉਹ ਮੇਰੇ ਰਾਜ ਵਿਚ ਵਿਦਰੋਹ ਭੜਕਾਉਣਗੇ।' ਇਸ 'ਤੇ ਬੰਦੀ ਰਾਜਿਆਂ ਦੇ ਰਿਸ਼ਤੇਦਾਰ ਬਾਦਸ਼ਾਹ ਦੇ ਮੰਤਰੀਆਂ ਨੇ ਇਹ ਪ੍ਰਸਤਾਵ ਰੱਖਿਆ ਕਿ ਹੁਣ ਹੋਰ ਸਮੇਂ ਲਈ ਉਨ੍ਹਾਂ ਰਾਜਿਆਂ ਨੂੰ ਬੰਦੀ ਬਣਾਈ ਰੱਖਣਾ ਬੇਲੋੜਾ ਹੈ। ਉਨ੍ਹਾਂ ਦੇ ਹੌਂਸਲੇ ਹੁਣ ਇੰਨੇ ਢਹਿ ਚੁਕੇ ਹਨ ਕਿ ਬਾਦਸ਼ਾਹ ਦੀ ਸ਼ਾਂਤੀ ਨੂੰ ਦੁਬਾਰਾ ਭੰਗ ਹੋਣ ਦਾ ਹੁਣ ਕੋਈ ਖਤਰਾ ਨਹੀਂ। ਇਸ ਮੁੱਦੇ ਉਤੇ ਪੂਰੀ ਸੋਚ-ਵਿਚਾਰ ਤੋਂ ਬਾਅਦ ਅਤੇ ਵਜ਼ੀਰ ਖ਼ਾਂ ਦੀਆਂ ਗੁਰੂ ਸਾਹਿਬ ਨੂੰ ਬੁਲਾ ਲੈਣ ਸੰਬੰਧੀ ਦਲੀਲਾਂ ਕਾਰਨ ਬਾਦਸ਼ਾਹ ਨੇ ਜੁਆਬ ਦਿੱਤਾ, 'ਮੈਂ ਗੁਰੂ ਜੀ ਦੀ ਇੱਛਾ ਨੂੰ ਏਥੋਂ ਤੱਕ ਤਾਂ ਮੰਨ ਲੈਂਦਾ ਹਾਂ ਕਿ ਰਾਜਿਆਂ ਨੂੰ ਹੁਣ ਹੋਰ ਬੰਦੀ ਨਾ ਬਣਾਈ ਰੱਖਿਆ ਜਾਵੇ ਪਰ ਮੈਂ ਇਹ ਰਾਜੇ ਗੁਰੂ ਜੀ ਦੇ ਸਪੁਰਦ ਇਸ ਲਈ ਕਰਾਂਗਾ ਕਿ ਗੁਰੂ ਜੀ ਉਨ੍ਹਾਂ ਦੇ ਰਾਜ-ਭਗਤ ਵਿਹਾਰ ਦੀ ਜ਼ਾਮਨੀ ਭਰਨ।'

ਜਦੋਂ ਵਜ਼ੀਰ ਖ਼ਾਂ ਇਹ ਆਦੇਸ਼ ਲੈ ਕੇ ਗੁਆਲੀਅਰ ਪੁੱਜਾ ਤਾਂ ਗੁਰੂ ਜੀ ਖੜ੍ਹੇ ਹੋ ਗਏ। ਉਨ੍ਹਾਂ ਨੇ ਵਜ਼ੀਰ ਖ਼ਾਂ ਅਤੇ ਕਿਲ੍ਹੇਦਾਰ ਹਰੀਦਾਸ ਨੂੰ ਨਾਲ ਲਿਆ ਅਤੇ ਰਾਜਿਆਂ ਕੋਲ ਜਾ ਕੇ ਉਨ੍ਹਾਂ ਦੀ ਬੇੜੀਆਂ ਖੁਲ੍ਹਵਾਈਆਂ। ਉਨ੍ਹਾਂ ਸਾਰਿਆਂ ਨੇ ਬੇਨਤੀ ਕੀਤੀ, 'ਹੇ ਸੱਚੇ ਗੁਰੂ, ਜਿਵੇਂ ਤੁਸਾਂ ਸਾਡੀਆਂ ਇਹ ਸੰਸਾਰੀ ਬੇੜੀਆਂ ਕੱਟੀਆਂ ਹਨ, ਇਸੇ ਤਰ੍ਹਾਂ ਹੀ ਸਾਡੀਆਂ ਆਤਮਿਕ ਬੇੜੀਆਂ ਵੀ ਕੱਟੋ। ਉਨ੍ਹਾਂ ਨੇ ਗੁਰੂ ਜੀ ਦੇ ਚੋਲੇ ਦਾ ਪੱਲਾ ਉਦੋਂ ਤੱਕ ਫੜੀ ਰੱਖਿਆ ਜਦੋਂ ਤੱਕ ਗੁਰੂ ਜੀ ਨੇ ਉਨ੍ਹਾਂ ਦੀ ਆਤਮਿਕ ਮੁਕਤੀ ਦਾ ਵਾਅਦਾ ਨਹੀਂ ਕਰ ਲਿਆ। ਇਸ ਤੋਂ ਬਾਅਦ ਉਨ੍ਹਾਂ ਸਾਰਿਆਂ ਨੇ ਇਕ ਆਵਾਜ਼ ਵਿੱਚ ਗੁਰੂ ਅਰਜਨ ਦੇਵ ਜੀ ਦਾ ਇਹ ਪਦਾ ਦੁਹਰਾਇਆ :

> ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸ ॥
> ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੦੦੨)

ਇਸੇ ਕਾਰਨ ਕੈਦੀਆਂ ਨੂੰ ਛੁਡਾਉਣ ਵਾਲੇ ਗੁਰੂ ਜੀ ਨੂੰ ਅਜ ਤੱਕ ਬੰਦੀ-ਛੋੜ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਗੁਰੂ ਜੀ ਤੋਂ ਵਿਛੜ ਜਾਣ ਕਾਰਨ ਗੁਆਲੀਅਰ ਦੇ ਕਿਲੇਦਾਰ ਹਰੀਦਾਸ ਨੇ ਆਪਣੇ ਦੁਖ ਦਾ ਪ੍ਰਗਟਾਵਾ ਕੀਤਾ। ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ ਉੱਤਰ ਦਿੱਤਾ:

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬੪)

"ਜੋ ਕੁਝ ਵੀ ਦ੍ਰਿਸ਼ਟਮਾਨ ਅਸੀਂ ਵੇਖਦੇ ਹਾਂ ਅਸਥਾਈ ਪਦਾਰਥ ਹੈ, ਸਾਡੇ ਪੂਰਬਲੇ ਕਰਮਾਂ ਦਾ ਪਰਿਣਾਮ ਹੈ। ਪਰੰਤੂ ਜੋ ਕੁਝ ਅਸੀਂ ਆਤਮਿਕ ਰੂਪ ਵਿਚ ਪ੍ਰਾਪਤ ਕਰਦੇ ਹਾਂ ਉਹੀ ਸਾਡਾ ਸਦੀਵੀ ਸਾਂਭਣਯੋਗ ਖਜ਼ਾਨਾ ਹੈ। ਜਿਵੇਂ ਕਿ ਭਾਈ ਗੁਰਦਾਸ ਨੇ ਕਿਹਾ ਹੈ, ਮੈਂ ਉਨ੍ਹਾਂ ਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜਿਹੜੇ ਗੁਰੂ ਨੂੰ ਆਤਮਕ ਤੌਰ 'ਤੇ ਮਿਲਦੇ ਹਨ। ਅਤੇ ਇਸੇ ਤਰ੍ਹਾਂ ਹੀ ਗੁਰੂ ਨਾਨਕ ਵੀ ਕਹਿੰਦੇ ਹਨ :

ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੫)

ਤੁਸੀਂ ਜਦੋਂ ਤੱਕ ਵੀ ਗਵਾਲੀਅਰ ਦੇ ਕਿਲ੍ਹੇ ਵਿਚ ਰਹੋ, ਸੱਚੇ ਧਰਮ ਦਾ ਪ੍ਰਚਾਰ ਕਰਨਾ ਅਤੇ ਤੁਸੀਂ ਜਦੋਂ ਵੀ ਮੇਰੇ ਬਾਰੇ ਸੋਚੋਗੇ ਮੇਰੇ ਦਰਸ਼ਨ ਕਰ ਲਉਗੇ।" ਹਰੀਦਾਸ ਦੀਆਂ ਅੱਖਾਂ ਹੰਝੂਆਂ ਨਾਲ ਭਰ ਆਈਆਂ ਪਰੰਤੂ ਗੁਰੂ ਜੀ ਦੇ ਹੌਸਲਾ-ਵਧਾਊ ਸ਼ਬਦਾਂ ਅਤੇ ਸਲਾਹ ਨੂੰ ਸੁਣ ਕੇ ਉਸਨੂੰ ਤਸੱਲੀ ਮਹਿਸੂਸ ਹੋਈ।

ਗੁਰੂ ਜੀ ਆਪਣੇ ਪੰਜ ਸਿੱਖਾਂ ਸਮੇਤ ਵਜ਼ੀਰ ਖ਼ਾਂ ਨਾਲ ਦਿੱਲੀ ਵੱਲ ਚਲ ਪਏ। ਦਿੱਲੀ ਵਿੱਚ ਉਨ੍ਹਾਂ ਨੇ ਆਪਣੇ ਪੁਰਾਣੇ ਸਥਾਨ ਮਜਨੂੰ ਦੇ ਟਿੱਲੇ ਉੱਤੇ ਨਿਵਾਸ ਕੀਤਾ। ਬਾਦਸ਼ਾਹ ਨੇ ਉਨ੍ਹਾਂ ਨੂੰ ਆਪਣੀ ਹਾਜ਼ਰੀ ਵਿੱਚ ਪਹੁੰਚਣ ਲਈ ਸੱਦਾ ਦਿੱਤਾ ਤੇ ਕਿਹਾ :- "ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ, ਤੁਸਾਂ ਮੇਰੀ ਬੜੀ ਵੱਡੀ ਸਹਾਇਤਾ ਕੀਤੀ ਹੈ। ਤੁਹਾਡੀਆਂ ਅਰਦਾਸਾਂ ਨੇ ਮੇਰੇ ਉੱਤੇ ਬੁਰੇ ਗ੍ਰਹਿਆਂ ਦੇ ਪ੍ਰਭਾਵ ਨੂੰ ਖ਼ਤਮ ਕਰ ਦਿੱਤਾ ਹੈ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਮੇਰੇ ਦੁੱਖ ਦੂਰ ਕਰ ਦਿੱਤੇ ਹਨ।" ਗੁਰੂ ਜੀ ਨੇ ਉੱਤਰ ਦਿੱਤਾ, "ਤੁਹਾਡੇ ਉੱਤੇ ਕਿਸੇ ਵੀ ਬੁਰੇ ਗ੍ਰਹਿ ਦਾ ਪ੍ਰਭਾਵ ਨਹੀਂ ਸੀ, ਉਹ ਕੇਵਲ ਤੁਹਾਡੇ ਸਲਾਹਕਾਰਾਂ ਦੀ ਕਲਪਨਾ ਵਿੱਚ ਹੀ ਸੀ। ਗੁਰੂ ਨਾਨਕ ਦਾ ਘਰ ਸ਼ੀਸ਼ੇ ਦੀ ਤਰ੍ਹਾਂ ਹੈ ; ਕੋਈ ਵਿਅਕਤੀ ਜਿਸ ਰੂਪ ਵਿੱਚ ਆਪਣੇ ਆਪ ਨੂੰ ਉਸਦੇ ਸਾਹਮਣੇ ਹਾਜ਼ਰ ਕਰਦਾ ਹੈ ਇਹ ਉਸੇ ਤਰ੍ਹਾਂ ਦਾ ਹੀ ਵਿਹਾਰ ਉਸ ਨਾਲ ਕਰਦਾ

ਹੈ। ਕਿਹੜੀ ਵਸਤੂ ਹੈ ਜਿਹੜੀ ਗੁਰੂ-ਘਰ ਵਿੱਚ ਵਰਤਮਾਨ ਨਹੀਂ ਹੈ। ਗੁਰੂ-ਘਰ ਵਿੱਚ ਤਾਂ ਦੇਹਧਾਰੀਆਂ ਵਾਸਤੇ ਚਾਰੇ ਪਦਾਰਥ ਹਨ ਜਿਨ੍ਹਾਂ ਨੂੰ ਕੇਵਲ ਵਿਸ਼ਵਾਸ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਜਿਸ ਵਿੱਚ ਸਬਰ ਹੈ ਉਸਨੂੰ ਉਸ ਤਰ੍ਹਾਂ ਹੀ ਫਲ ਮਿਲੇਗਾ ਜਿਵੇਂ ਕਿ ਤੁਹਾਡੇ ਪੂਰਵਜਾਂ ਨੂੰ ਫਲ ਪ੍ਰਾਪਤ ਹੋਇਆ ਹੈ''।

**ਚੰਦੂ ਦੀ ਅਧੋਗਤੀ :**

ਗੁਰੂ ਜੀ ਦੇ ਕੋਲ ਇੱਕ ਸੁੰਦਰ ਮਾਲਾ ਦੇਖ ਕੇ ਬਾਦਸ਼ਾਹ ਉਸ ਉਤੇ ਮੋਹਿਤ ਹੋ ਗਿਆ। ਇਹ ਪੀਲੇ ਰੰਗ ਦੇ ਕਪੂਰ ਦੀ ਬਣੀ ਹੋਈ ਸੀ। ਬਾਦਸ਼ਾਹ ਨੇ ਉਸ ਵਿਚੋਂ ਇੱਕ ਮਣਕਾ ਮੰਗਿਆ ਤਾਂ ਕਿ ਉਹ ਆਪਣੀ ਮਾਲਾ ਵਿੱਚ ਉਸਨੂੰ ਜੋੜ ਸਕੇ ਅਤੇ ਗੁਰੂ ਦੀ ਯਾਦ ਨੂੰ ਕਾਇਮ ਰੱਖ ਸਕੇ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਨ੍ਹਾਂ ਦੇ ਪਿਤਾ ਜੀ ਕੋਲ ਇੱਕ ਇਸ ਤੋਂ ਵੀ ਵਧੀਆ ਮਾਲਾ ਸੀ ਜਿਸ ਨੂੰ ਉਹ ਗਲੇ ਵਿੱਚ ਇੱਕ ਹਾਰ ਦੀ ਤਰ੍ਹਾਂ ਪਹਿਨਿਆ ਕਰਦੇ ਸਨ। ਹੁਣ ਉਹ ਮਾਲਾ ਚੰਦੂ ਦੇ ਕਬਜ਼ੇ ਵਿੱਚ ਹੈ। ਬਾਦਸ਼ਾਹ ਨੇ ਚੰਦੂ ਨੂੰ ਬੁਲਾਇਆ ਅਤੇ ਉਸ ਹਾਰ ਬਾਰੇ ਪੁਛਿਆ। ਚੰਦੂ ਆਪਣੇ ਘਰ ਉਸ ਮਾਲਾ ਨੂੰ ਲੱਭਣ ਵਾਸਤੇ ਗਿਆ। ਚੰਦੂ ਦੀ ਗ਼ੈਰ-ਹਾਜ਼ਰੀ ਦੇ ਸਮੇਂ ਵਿੱਚ ਉਚਿਤ ਅਵਸਰ ਸਮਝ ਕੇ ਗੁਰੂ ਜੀ ਨੇ ਬਾਦਸ਼ਾਹ ਨੂੰ ਚੰਦੂ ਦੇ ਆਚਰਣ ਬਾਰੇ ਦੱਸਿਆ। ਲੱਭਣ ਦਾ ਬਹਾਨਾ ਕਰਦੇ ਹੋਏ ਚੰਦੂ ਨੇ ਬਾਦਸ਼ਾਹ ਅੱਗੇ ਬੇਨਤੀ ਕੀਤੀ ਕਿ ਮਾਲਾ ਗਵਾਚ ਚੁਕੀ ਹੈ। ਬਾਦਸ਼ਾਹ ਨੂੰ ਸ਼ੱਕ ਹੋ ਗਿਆ ਕਿ ਇਸ ਨੇ ਮਾਲਾ ਜਾਣ ਬੁੱਝ ਕੇ ਰੱਖ ਲਈ ਹੈ ਅਤੇ ਇਸ ਲਈ ਉਹ ਹਾਜ਼ਰ ਨਹੀਂ ਕਰ ਰਿਹਾ। ਉਸ ਤਰ੍ਹਾਂ ਦੇ ਹੋਰ ਵੀ ਕਈ ਕਾਰਣ ਬਾਦਸ਼ਾਹ ਕੋਲ ਚੰਦੂ ਪ੍ਰਤੀ ਨਾਖੁਸ਼ ਹੋਣ ਲਈ ਮੌਜੂਦ ਸਨ ; ਇਸ ਲਈ ਉਹ ਚੰਦੂ ਦੀ ਦੁਸ਼ਟਤਾ ਅਤੇ ਆਚਰਣਹੀਣਤਾ ਬਾਰੇ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਿਆ।

ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਜੀ ਨੂੰ ਚੰਦੂ ਦੁਆਰਾ ਉਨ੍ਹਾਂ ਦੇ ਖਿਲਾਫ਼ ਅਨੇਕਾਂ ਕੀਤੀਆਂ ਹੋਈਆਂ ਸ਼ਿਕਾਇਤਾਂ ਦੇ ਬਾਰੇ ਵੀ ਦੱਸਿਆ। ਬਾਦਸ਼ਾਹ ਨੇ ਇਹ ਵੀ ਬਹਾਨਾ ਲਾਇਆ ਕਿ ਗੁਰੂ ਅਰਜਨ ਦੇਵ ਜੀ ਨਾਲ ਕੀਤੇ ਗਏ ਸਲੂਕ ਪ੍ਰਤੀ ਉਸ ਦੇ ਆਦੇਸ਼ਾਂ ਨੂੰ ਚੰਦੂ ਨੇ ਵਧਾ-ਚੜ੍ਹਾ ਕੇ ਵਰਤੋਂ ਵਿੱਚ ਲਿਆਂਦਾ ਸੀ। ਬਾਦਸ਼ਾਹ ਨੇ ਦੱਸਿਆ ਕਿ ਤੁਸੀਂ ਇਹ ਕਿਹਾ ਹੈ ਕਿ ''ਤੁਸੀਂ ਮੇਰੇ ਤੋਂ ਬਦਲਾ ਲਉਗੇ। ਇਸ ਲਈ ਮੈਂ ਵਜ਼ੀਰ ਖ਼ਾਂ ਨੂੰ ਤੁਹਾਡੇ ਕੋਲ ਭੇਜਿਆ; ਅਤੇ ਹੁਣ ਜਿਵੇਂ ਕਿ ਮੈਂ ਤੁਹਾਡੀ ਗੱਲਬਾਤ ਸੁਣ ਲਈ ਹੈ ਅਤੇ ਚੰਦੂ ਦਾ ਅਸਲੀ ਚਰਿੱਤਰ ਵੇਖ ਲਿਆ ਹੈ, ਤੁਹਾਡੇ ਪ੍ਰਤੀ ਮੇਰੇ ਸਾਰੇ ਸ਼ੰਕੇ ਦੂਰ ਹੋ ਗਏ ਹਨ। ਚੰਦੂ ਤੁਹਾਡਾ ਦੁਸ਼ਮਣ ਹੈ ਤੇ ਤੁਸੀਂ ਜਿਵੇਂ ਚਾਹੋ ਉਸ ਕੋਲੋਂ ਬਦਲਾ ਲੈ ਸਕਦੇ ਹੋ।'' ਗੁਰੂ ਜੀ ਨੇ ਉੱਤਰ ਦਿੱਤਾ ਕਿ ਉਨ੍ਹਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਦੀ ਇਹ ਇੱਛਾ ਨਹੀਂ ਸੀ ਕਿ ਚੰਦੂ ਤੋਂ ਬਦਲਾ ਲਿਆ ਜਾਵੇ ਕਿਉਂਕਿ

ਉਨ੍ਹਾਂ ਦੇ ਸਿਧਾਂਤ ਇਹ ਸਨ ਜਿਵੇਂ ਕਿ ਗੁਰੂ ਰਾਮਦਾਸ ਜੀ ਦੇ ਹੇਠ ਲਿਖੇ ਸ਼ਬਦ ਵਿੱਚ ਅੰਕਿਤ ਹਨ :

ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥
ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ ॥
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸਦਾ ਬੁਰਾ ਕਿਉ ਹੋਇ॥
ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥
ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੨)

ਗੁਰੂ ਜੀ ਨੇ ਕਹਿਣਾ ਜਾਰੀ ਰੱਖਿਆ, ''ਹੇ ਬਾਦਸ਼ਾਹ, ਜੇਕਰ ਤੁਸੀਂ ਨਿਆਂ ਪਸੰਦ ਹੋ ਤਾਂ ਤੁਹਾਨੂੰ ਪਰਮਾਤਮਾ ਦੀ ਦਰਗਾਹ ਵਿੱਚ ਵੀ ਮਾਣ ਮਿਲੇਗਾ ਅਤੇ ਜੇਕਰ ਤੁਸੀਂ ਅਨਿਆਂ ਕਰਦੇ ਹੋ ਤਾਂ ਤੁਹਾਨੂੰ ਉਥੇ ਵੀ ਲੇਖਾ ਦੇਣਾ ਪਵੇਗਾ। ਤੁਸੀਂ ਆਪਣੇ ਦਰਵਾਜ਼ੇ ਦੇ ਸਾਹਮਣੇ ਇੱਕ ਘੰਟਾ ਲਟਕਾਇਆ ਹੋਇਆ ਹੈ ਅਤੇ ਜਦੋਂ ਕੋਈ ਉਸਨੂੰ ਵਜਾਉਂਦਾ ਹੈ, ਤੁਸੀਂ ਖੁਦ ਆਉਂਦੇ ਹੋ ਅਤੇ ਖ਼ੁਦ ਉਸ ਦੀ ਸ਼ਿਕਾਇਤ ਸੁਣਦੇ ਹੋ। ਪਰੰਤੂ ਫਿਰ ਵੀ ਮੇਰੇ ਪਿਤਾ ਨਾਲ ਸੰਬੰਧਿਤ ਸਾਰੇ ਦੋਸ਼ਾਂ ਤੋਂ ਤੁਸੀਂ ਤਾਂ ਹੀ ਮੁਕਤ ਹੋ ਸਕਦੇ ਹੋ ਜੇਕਰ ਤੁਸੀਂ ਹੁਣ ਵੀ ਨਿਆਂ ਕਰੋ। ਮੇਰੇ ਪਿਤਾ ਦੀ ਦੁਸ਼ਮਣੀ ਕਿਸੇ ਨਾਲ ਵੀ ਨਹੀਂ ਸੀ ਬਲਕਿ ਉਹ ਹਰ ਇੱਕ ਦੇ ਮਿੱਤਰ ਸਨ ਅਤੇ ਹਰ ਇੱਕ ਦੀ ਪ੍ਰਸੰਨਤਾ ਵਿੱਚ ਵਾਧਾ ਕਰਨ ਦਾ ਯਤਨ ਕਰਦੇ ਸਨ। ਪਰਮਾਤਮਾ ਜਿਹੜਾ ਕਿ ਪਿਛਲੇ ਕਰਮਾਂ ਦਾ ਫਲ ਦੇਣ ਵਾਲਾ ਹੈ ਉਹ ਖ਼ੁਦ ਹੀ ਦੁਸ਼ਮਣ ਨੂੰ ਨਸ਼ਟ ਕਰਕੇ ਆਪਣੇ ਆਦੇਸ਼ਾਂ ਨੂੰ ਪੂਰਿਆਂ ਕਰੇਗਾ। ਪਰੰਤੂ ਹੇ ਬਾਦਸ਼ਾਹ, ਮੇਰੇ ਪਿਤਾ ਦਾ ਹਾਰ ਤਾਂ ਚੰਦੂ ਕੋਲੋਂ ਲੈ ਲਓ। ਆਪਣੀ ਪਰਜਾ ਦੀ ਪਾਲਣਾ ਕਰਨਾ ਰਾਜੇ ਦਾ ਕਰਤੱਵ ਹੈ ਅਤੇ ਇਹ ਕਰਤੱਵ ਤਾਂ ਹੀ ਪੂਰਾ ਹੋ ਸਕਦਾ ਹੈ ਜੇਕਰ ਚੋਰਾਂ ਅਤੇ ਨੁਕਸਾਨਦੇਹ ਵਿਅਕਤੀਆਂ ਨੂੰ ਸਜ਼ਾ ਦਿੱਤੀ ਜਾਵੇ।'' ਇਸ ਤੋਂ ਬਾਅਦ ਬਾਦਸ਼ਾਹ ਨੇ ਉਸ ਸਮੇਂ ਦੀ ਰੀਤ ਅਨੁਸਾਰ ਚੰਦੂ ਨੂੰ ਸਜ਼ਾ ਦੇਣ ਲਈ ਗੁਰੂ ਜੀ ਦੇ ਹਵਾਲੇ ਕਰ ਦਿੱਤਾ।

**ਚੰਦੂ ਦਾ ਫੜਿਆ ਜਾਣਾ :**

ਗੁਰੂ ਜੀ ਦਾ ਇਸ਼ਾਰਾ ਪਾ ਕੇ ਭਾਈ ਬਿਧੀ ਚੰਦ ਤੇ ਭਾਈ ਜੇਠਾ ਜੀ ਨੇ ਚੰਦੂ ਨੂੰ ਪਕੜ ਕੇ ਕਿਲ੍ਹੇ ਤੋਂ ਬਾਹਰ ਲਿਆਂਦਾ, ਉਸ ਦੀ ਪਗੜੀ ਉਤਾਰ ਦਿੱਤੀ, ਉਸ ਦੇ ਦੋਵੇਂ ਹੱਥ ਪਿੱਛੇ ਬੰਨ੍ਹ ਦਿੱਤੇ ਅਤੇ ਉਸ ਦੇ ਝੁਕੇ ਹੋਏ ਸਿਰ 'ਤੇ ਜੁੱਤੀਆਂ ਵਰ੍ਹਾਉਣੀਆਂ ਸ਼ੁਰੂ ਕਰ ਦਿੱਤੀਆਂ। ਇਸ

ਤਰ੍ਹਾਂ ਬੇਇੱਜ਼ਤ ਕਰਕੇ ਉਸਨੂੰ ਸ਼ਹਿਰ ਦੀਆਂ ਗਲੀਆਂ ਵਿੱਚ ਘੁਮਾਇਆ ਗਿਆ ਤਾਂ ਕਿ ਸਭ ਵਿਅਕਤੀਆਂ ਨੂੰ ਚੇਤਾਵਨੀ ਹੋ ਸਕੇ। ਉਸ 'ਤੇ ਪੱਥਰ ਮਾਰੇ ਗਏ ਅਤੇ ਮਿੱਟੀ-ਘੱਟਾ ਸੁੱਟਿਆ ਗਿਆ ਅਤੇ ਅਨੇਕਾਂ ਵਿਅਕਤੀਆਂ ਨੇ ਉਸ ਦੇ ਚਿਹਰੇ 'ਤੇ ਥੁੱਕਿਆ। ਉਸ ਨੇ ਕਿਤੇ ਪਹਿਲਾਂ ਕਿਹਾ ਸੀ ਕਿ ਉਹ ਇੱਕ ਪਾਗਲ ਕੁੱਤੇ ਦੀ ਤਰ੍ਹਾਂ ਹਮਲਾ ਕਰੇਗਾ ਅਤੇ ਉਸ ਦੀ ਇਹ ਧਮਕੀ ਉਸ ਉਤੇ ਹੀ ਆ ਪਈ। ਉਹ ਤਾਂ ਜ਼ਖ਼ਮਾਂ ਦੇ ਕਾਰਣ ਮਰ ਜਾਂਦਾ ਪਰੰਤੂ ਗੁਰੂ ਜੀ ਨੇ ਦਇਆ ਕਰਕੇ ਉਸਨੂੰ ਲੋਕਾਂ ਦੇ ਗੁੱਸੇ ਤੋਂ ਬਚਾਅ ਲਿਆ। ਗੁਰੂ ਜੀ ਨੇ ਉਸ ਦੇ ਹੱਥ ਖੁਲ੍ਹਵਾ ਦਿੱਤੇ ਅਤੇ ਇੱਕ ਸੰਤਰੀ ਦੀ ਚੌਂਕੀਦਾਰੀ ਵਿਚ ਉਸਨੂੰ ਇਕ ਘਰ ਵਿਚ ਬੰਦ ਕਰਵਾ ਦਿੱਤਾ ਤਾਂ ਕਿ ਉਸਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਾਲੇ ਸਥਾਨ 'ਤੇ ਲਾਹੌਰ ਜਿੰਦਾ ਲਿਜਾਇਆ ਜਾ ਸਕੇ। ਬਾਦਸ਼ਾਹ ਨੇ ਚੰਦੂ ਦੀ ਘਰਵਾਲੀ ਤੇ ਉਸ ਦੇ ਲੜਕੇ ਨੂੰ ਵੀ ਸੱਦ ਕੇ ਗੁਰੂ ਜੀ ਦੇ ਹਵਾਲੇ ਇਹ ਕਹਿ ਕੇ ਕਰ ਦਿੱਤਾ ਕਿ ਉਹ ਜਿਵੇਂ ਚਾਹੁਣ ਇਨ੍ਹਾਂ ਨੂੰ ਸਜ਼ਾ ਦੇਣ।

ਚੰਦੂ ਦੀ ਘਰ ਵਾਲੀ ਤੇ ਉਸ ਦੇ ਪੁੱਤਰ ਵਾਸਤੇ ਸਭ ਤੋਂ ਕਰੜੀ ਸਜ਼ਾ ਇਹੀ ਸੀ ਕਿ ਉਹ ਚੰਦੂ ਦੀ ਤਕਲੀਫ਼ ਨੂੰ ਵੇਖ ਰਹੇ ਸਨ। ਸਿੱਖਾਂ ਨੇ ਉਸਨੂੰ ਬੰਨ੍ਹ ਲਿਆ ਅਤੇ ਉਸਨੂੰ ਇੱਕ ਚੰਡਾਲ ਦੇ ਹਵਾਲੇ ਕਰ ਦਿੱਤਾ ਜਿਵੇਂ ਉਹ ਇੱਕ ਕੁੱਤਾ ਹੋਵੇ। ਘੱਟਾ-ਮਿੱਟੀ ਉਸ 'ਤੇ ਪੈਣਾ ਜਾਰੀ ਰਿਹਾ ਅਤੇ ਉਸ ਦੀ ਇਹ ਹਾਲਤ ਹੋ ਗਈ ਕਿ ਹੁਣ ਉਸਨੂੰ ਕੋਈ ਪਛਾਣ ਨਹੀਂ ਸਕਦਾ ਸੀ। ਉਸ ਦੀ ਪਤਨੀ ਅਤੇ ਲੜਕੇ ਨੇ ਜਦੋਂ ਇਹ ਸਲੂਕ ਦੇਖ ਲਿਆ ਤਾਂ ਉਨ੍ਹਾਂ ਨੂੰ ਚਲੇ ਜਾਣ ਦਿੱਤਾ ਗਿਆ। ਹਰ ਵਿਅਕਤੀ ਨੇ ਗੁਰੂ ਜੀ ਦੁਆਰਾ ਦਿਖਾਈ ਗਈ ਇਸ ਦਇਆ ਲਈ ਗੁਰੂ ਜੀ ਦਾ ਧੰਨਵਾਦ ਕੀਤਾ।

# ਅਧਿਆਇ ਸਤਵਾਂ

## ਗੁਰੂ ਜੀ ਮੁੜ ਅੰਮ੍ਰਿਤਸਰ ਵੱਲ

ਗੁਰੂ ਜੀ ਅੰਮ੍ਰਿਤਸਰ ਵਾਪਿਸ ਆਉਣਾ ਚਾਹੁੰਦੇ ਸਨ ਤੇ ਇਸ ਸੰਬੰਧ ਵਿੱਚ ਉਨ੍ਹਾਂ ਨੇ ਬਾਦਸ਼ਾਹ ਨੂੰ ਸੂਚਨਾ ਦੇ ਦਿੱਤੀ। ਬਾਦਸ਼ਾਹ ਨੇ ਜੁਆਬ ਦਿੱਤਾ, "ਮੈਂ ਕੁਝ ਠੀਕ ਨਹੀਂ ਹਾਂ ਅਤੇ ਮੇਰੇ ਵੈਦਾਂ ਨੇ ਮੈਨੂੰ ਇਹ ਕਿਹਾ ਹੈ ਕਿ ਜੇਕਰ ਮੈਂ ਹਵਾ-ਬਦਲੀ ਕਰ ਲਵਾਂ ਤਾਂ ਮੈਨੂੰ ਮੁੜ ਤਾਕਤ ਪ੍ਰਾਪਤ ਹੋ ਸਕਦੀ ਹੈ। ਇਸ ਲਈ ਇਹ ਗਰਮੀਆਂ ਮੈਂ ਕਸ਼ਮੀਰ ਵਿੱਚ ਗੁਜ਼ਾਰਨ ਵਾਸਤੇ ਸੋਚਿਆ ਹੈ। ਜੇਕਰ ਤੁਸੀਂ ਆਪਣੀ ਘਰ ਵਾਲੀ ਯਾਤਰਾ ਵੀਰਵਾਰ ਤੱਕ ਅੱਗੇ ਪਾ ਦੇਵੋ ਤਾਂ ਅਸੀਂ ਇਕੱਠੇ ਹੀ ਕਸ਼ਮੀਰ ਵੱਲ ਨੂੰ ਸਫ਼ਰ ਕਰਾਂਗੇ ਅਤੇ ਮੈਂ ਇੱਕ ਸੁਹਾਵਣਾ ਸਾਥ ਮਾਣ ਸਕਾਂਗਾ। ਵੀਰਵਾਰ ਚੰਦਰਮਾ ਦੇ ਹਿਸਾਬ ਨਾਲ ਮਹੀਨੇ ਦਾ ਤੇਰ੍ਹਵਾਂ ਭਾਗਸ਼ਾਲੀ ਦਿਨ ਹੈ"।

ਬਾਦਸ਼ਾਹ ਅਤੇ ਗੁਰੂ ਜੀ ਮਿਥੇ ਹੋਏ ਦਿਨ ਮੁਤਾਬਕ ਯਾਤਰਾ 'ਤੇ ਚਲ ਪਏ। ਗੁਰੂ ਜੀ ਦੇ ਦਿਆਲੂ ਸੁਭਾਅ ਨੂੰ ਜਾਣਦੇ ਹੋਏ ਭਾਈ ਜੇਠੇ ਨੇ ਚੰਦੂ ਨੂੰ ਉਨ੍ਹਾਂ ਦੇ ਸਾਹਮਣੇ ਨਾ ਆਉਣ ਦਿੱਤਾ । ਉਸਨੂੰ ਭੰਗੀਆਂ ਅਤੇ ਕੁੱਤਿਆਂ ਦੇ ਨਾਲ ਲਿਆਇਆ ਜਾ ਰਿਹਾ ਸੀ । ਗੁਰੂ ਜੀ ਦਾ ਤੰਬੂ ਹਮੇਸ਼ਾਂ ਬਾਦਸ਼ਾਹ ਦੇ ਤੰਬੂ ਦੇ ਨਾਲ ਹੀ ਸ਼ਾਹੀ ਠਾਠ-ਬਾਠ ਨਾਲ ਲਗਾਇਆ ਜਾਂਦਾ ਸੀ ਅਤੇ ਗੁਰੂ ਜੀ ਦੀ ਜਵਾਨੀ ਤੇ ਸੁੰਦਰਤਾ ਦੀ ਸਾਰੇ ਹੀ ਪ੍ਰਸੰਸਾ ਕਰਦੇ ਸਨ। ਇੱਕ ਦਿਨ ਇਨ੍ਹਾਂ ਨੂੰ ਵੇਖ ਕੇ ਮਹਾਰਾਣੀ ਨੂਰਜਹਾਂ ਨੇ ਆਪਣੀਆਂ ਦਾਸੀਆਂ ਵਿਚੋਂ ਇੱਕ ਨੂੰ ਪੁੱਛਿਆ ਕਿ ਉਹ ਖ਼ੂਬਸੂਰਤ ਨੌਜਵਾਨ ਕੌਣ ਹੈ, ਜਿਹੜਾ ਹਮੇਸ਼ਾਂ ਬਾਦਸ਼ਾਹ ਦੇ ਨਾਲ ਰਹਿੰਦਾ ਹੈ। ਗੁਰੂ ਸਾਹਿਬ ਤੋਂ ਭਲੀਭਾਂਤ ਜਾਣੂ ਦਾਸੀ ਨੇ ਮਹਾਰਾਣੀ ਨੂੰ ਗੁਰੂ ਸਾਹਿਬ ਬਾਰੇ ਸਾਰਾ ਕੁਝ ਦੱਸਿਆ। ਮਹਾਂਰਾਣੀ ਉਨ੍ਹਾਂ ਨੂੰ ਮਿਲਣਾ ਚਾਹੁੰਦੀ ਸੀ ਅਤੇ ਅਗਲੀ ਰਾਤ ਉਸਨੇ ਆਪਣੇ ਪਤੀ (ਬਾਦਸ਼ਾਹ) ਪਾਸੋਂ ਹੋਰ ਜਾਣਕਾਰੀ ਲੈਣੀ ਚਾਹੀ। "ਤੁਹਾਡੇ ਨਾਲ ਨਾਲ ਚੱਲਣ ਵਾਲੇ ਉਸ ਧਾਰਮਿਕ ਵਿਅਕਤੀ ਦੀ ਕੀ ਕੋਈ ਪਤਨੀ ਹੈ?" ਗੁਰੂ ਜੀ ਦੇ ਅਜਿਹੇ ਜੀਵਨ ਬਾਰੇ ਅਣਜਾਣ ਹੋਣ ਨਾਤੇ ਬਾਦਸ਼ਾਹ

ਦੇ ਨਾਂਹ ਵਿੱਚ ਜੁਆਬ ਦਿੱਤਾ। ਮਹਾਰਾਣੀ ਨੇ ਕਿਹਾ ''ਇਹ ਬੜੀ ਹੈਰਾਨੀ ਦੀ ਗੱਲ ਹੈ, ਕਿ ਇਸ ਉਮਰ ਵਿੱਚ ਤੰਦਰੁਸਤੀ ਅਤੇ ਦੌਲਤ ਹੁੰਦਿਆਂ ਹੋਇਆ ਉਸ ਕੋਲ ਇਕੱਲਾ ਜੀਵਨ ਬਤੀਤ ਕਰਨ ਵਾਸਤੇ ਇੰਨਾ ਧੀਰਜ ਹੈ''।

ਅਗਲੀ ਸਵੇਰ ਬਿਆਸ ਦਰਿਆ ਦੇ ਕੰਢੇ ਗੁਰੂ ਜੀ ਦੇ ਤੰਬੂ ਵਿੱਚ ਜਦੋਂ ਉਹ ਇਕੱਲੇ ਸਨ, ਮਹਾਰਾਣੀ ਬਾਦਸ਼ਾਹੀ ਦੀ ਇਜਾਜ਼ਤ ਨਾਲ ਆਪਣੇ ਵਰਗੀਆਂ ਹੋਰ ਖੂਬਸੂਰਤ ਰਾਣੀਆਂ ਨੂੰ ਨਾਲ ਲੈ ਕੇ ਮਹਾਨ ਸਿੱਖ ਧਾਰਮਿਕ ਵਿਅਕਤੀ ਨੂੰ ਮਿਲਣ ਵਾਸਤੇ ਗਈ। ਗੁਰੂ ਜੀ ਨੂੰ ਵੇਖ ਕੇ ਰਾਣੀ ਹੈਰਾਨ ਰਹਿ ਗਈ। ਉਨ੍ਹਾਂ ਨੇ ਰਾਣੀ ਅਤੇ ਹੋਰ ਸਾਥਣਾਂ ਨੂੰ ਇਸ ਤਰ੍ਹਾਂ ਸੰਬੋਧਨ ਕੀਤਾ, ''ਹੇ ਸੁੰਦਰ ਰਾਣੀਓਂ, ਤੁਸੀਂ ਚੰਗੀ ਕਿਸਮਤ ਵਾਲੀਆਂ ਹੋ ਕਿ ਇਸ ਮਨੁੱਖਾ ਜਨਮ ਵਿੱਚ ਤੁਹਾਨੂੰ ਅੱਛਾ ਪਰਿਵਾਰ ਅਤੇ ਅੱਛਾ ਅਹੁਦਾ ਪ੍ਰਾਪਤ ਹੋਇਆ ਹੈ ਜਿਸ ਨਾਲ ਤੁਹਾਨੂੰ ਆਪਣੇ ਖਾਣ-ਪੀਣ ਦੀ ਕੋਈ ਵੀ ਚਿੰਤਾ ਨਹੀਂ ਹੈ ਅਤੇ ਇੰਨੀਆਂ ਖੂਬਸੂਰਤ ਹੋਣ ਦੇ ਕਾਰਣ ਤੁਸੀਂ ਬਾਦਸ਼ਾਹ ਦੀਆਂ ਰਾਣੀਆਂ ਹੋ। ਇਸ ਲਈ ਉਸ ਪਰਮਾਤਮਾ ਦੀ ਪੂਜਾ ਕਰੋ, ਜਿਸ ਨੇ ਤੁਹਾਡੇ ਉਪਰ ਕਈ ਤਰੀਕਿਆਂ ਨਾਲ ਮਿਹਰ ਕੀਤੀ ਹੈ। ਹਮੇਸ਼ਾਂ ਗੁਣਵਾਨ ਬਣੋ। ਇਸ ਤਰ੍ਹਾਂ ਦੀ ਖੁਸ਼ੀ ਅਤੇ ਮੁਕਤੀ ਮੁੱਖ ਤੌਰ 'ਤੇ ਆਪਣੇ ਪਤੀ ਪ੍ਰੇਮ-ਭਾਵਨਾ ਉਤੇ ਹੀ ਨਿਰਭਰ ਕਰਦੀ ਹੈ। ਪਰਮਾਤਮਾ ਤੋਂ ਡਰੋ ਤੇ ਆਪਣੇ ਆਪ ਨੂੰ ਪਾਪ ਅਤੇ ਨੀਚਤਾ ਤੋਂ ਬਚਾਉ। ਆਪਣੇ ਆਪ ਨੂੰ ਆਪਣੇ ਕਾਬੂ ਵਿੱਚ ਰੱਖੋ। ਪੁੱਤਰਾਂ, ਪਤਨੀਆਂ ਅਤੇ ਪਤੀਆਂ ਦਾ ਰਿਸ਼ਤਾ ਭਾਵੇਂ ਕਿੰਨਾ ਹੀ ਨਜ਼ਦੀਕੀ ਹੋਵੇ, ਅਖੀਰਲੇ ਸਮੇਂ ਇਨ੍ਹਾਂ ਵਿਚੋਂ ਕੋਈ ਵੀ ਸਹਾਇਤਾ ਨਹੀਂ ਕਰ ਸਕਦਾ। ਕੇਵਲ ਪਵਿੱਤਰ ਕਰਮ ਹੀ ਹਨ ਜਿਹੜੇ ਪਰਮਾਤਮਾ ਨੂੰ ਮਿਲਾਉਣ ਵਾਸਤੇ ਆਤਮਾ ਨੂੰ ਉਤਾਂਹ ਚੁਕਦੇ ਹਨ। ਹੇਠਲੀ ਪੱਧਰ ਦੇ ਜਾਨਵਰ ਵੀ ਇਸੇ ਤਰ੍ਹਾਂ ਦੇ ਪਿਆਰ ਅਤੇ ਸੁੱਖਾਂ ਨੂੰ ਅਨੁਭਵ ਕਰਦੇ ਹਨ, ਪਰੰਤੂ ਆਪਣੇ ਰਚਨਹਾਰ ਦੀ ਪੂਜਾ ਕਰਨਾ ਕੇਵਲ ਮਨੁੱਖਾਂ ਦੇ ਹਿੱਸੇ ਹੀ ਆਇਆ ਹੈ।'' ਰਾਣੀਆਂ ਨੇ ਇਨ੍ਹਾਂ ਬਚਨਾਂ ਉੱਪਰ ਖੂਬ ਵਿਚਾਰ ਕੀਤਾ ਅਤੇ ਬਾਦਸ਼ਾਹ ਕੋਲ ਵਾਪਸ ਪੁੱਜ ਕੇ ਗੁਰੂ ਜੀ ਦੇ ਨਿਰਵਿਕਾਰ ਅਤੇ ਪਾਪ-ਰਹਿਤ ਸੁਭਾਅ ਦੀ ਖੂਬ ਪ੍ਰਸੰਸਾ ਕੀਤੀ।

ਜਦੋਂ ਗੁਰੂ ਜੀ ਤੇ ਬਾਦਸ਼ਾਹ ਨੇ ਬਿਆਸ ਦਰਿਆ ਪਾਰ ਕਰ ਲਿਆ ਤਾਂ ਗੁਰੂ ਜੀ ਨੇ ਬਾਦਸ਼ਾਹ ਨੂੰ ਗੋਇੰਦਵਾਲ ਤੱਕ ਨਾਲ ਚਲਣ ਲਈ ਰਾਜੀ ਕਰ ਲਿਆ। ਉਥੇ ਗੁਰੂ ਜੀ ਨੇ ਬਾਉਲੀ ਵਿੱਚ ਇਸ਼ਨਾਨ ਕੀਤਾ। ਉਹ ਗੁਰੂ ਅਮਰਦਾਸ ਜੀ ਦੇ ਨਿਵਾਸ ਵਾਲੇ ਕਮਰੇ ਵਿੱਚ ਉਪਰ ਗਏ ਅਤੇ ਉਨ੍ਹਾਂ ਦੇ ਪੁੱਤਰਾਂ ਨਾਲ ਸਨੇਹ-ਪੂਰਨ ਮੁਲਾਕਾਤ ਕੀਤੀ। ਇਸ ਤੋਂ ਉਪਰੰਤ ਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ, ''ਹੁਣ ਮੈਂ ਅੰਮ੍ਰਿਤਸਰ ਜਾਵਾਂਗਾ ਅਤੇ ਤੁਸੀਂ ਲਾਹੌਰ ਵੱਲ ਦੀ ਯਾਤਰਾ ਆਰੰਭ ਕਰ ਸਕਦੇ ਹੋ।'' ਬਾਦਸ਼ਾਹ ਨੇ ਜੁਆਬ ਦਿੱਤਾ, ''ਕੀ ਮੈਂ ਵੀ ਪਵਿੱਤਰ

ਮੰਦਰ ਨਹੀਂ ਦੇਖ ਸਕਦਾ''? ਬਾਦਸ਼ਾਹ ਦੀ ਮਿੱਤਰਤਾ-ਪੂਰਨ ਜਿਗਿਆਸਾ ਵੇਖ ਕੇ ਗੁਰੂ ਜੀ ਨੇ ਉਸਨੂੰ ਅੰਮ੍ਰਿਤਸਰ ਲੈ ਜਾਣਾ ਸਵੀਕਾਰ ਕਰ ਲਿਆ। ਰਸਤੇ ਵਿੱਚ ਉਨ੍ਹਾਂ ਇੱਕ ਰਾਤ ਤਰਨਤਾਰਨ ਗੁਜ਼ਾਰੀ ਅਤੇ ਗੁਰੂ ਜੀ ਨੇ ਬਾਦਸ਼ਾਹ ਨੂੰ ਤਰਨਤਾਰਨ ਦੇ ਇਤਿਹਾਸ ਤੋਂ ਜਾਣੂੰ ਕਰਵਾਇਆ। ਬਾਦਸ਼ਾਹ ਨੇ ਅੰਮ੍ਰਿਤਸਰ ਦੇ ਲਾਗੇ ਗੁੰਮਟਾਲਾ ਪਿੰਡ ਵਿੱਚ, ਜਿਥੇ ਕਿ ਹੁਣ ਜ਼ਿਲ੍ਹਾ ਕਚਹਿਰੀਆਂ ਹਨ, ਆਪਣਾ ਤੰਬੂ ਲਾਇਆ - ਜਦੋਂ ਕਿ ਗੁਰੂ ਜੀ ਆਪਣੇ ਸਿੱਖਾਂ ਸਮੇਤ ਸ਼ਹਿਰ ਵਿੱਚ ਚਲੇ ਗਏ। ਭਾਈ ਜੇਠਾ ਇਕ ਛੋਟੇ ਜਥੇ ਨੂੰ ਲੈ ਕੇ ਗੁਰੂ ਜੀ ਮਾਤਾ ਤੇ ਸਿੱਖਾਂ ਨੂੰ ਗੁਰੂ ਜੀ ਦੇ ਆਉਣ ਬਾਰੇ ਦੱਸਣ ਲਈ ਅੱਗੇ ਅੱਗੇ ਆ ਪਹੁੰਚੇ। ਸ਼ਹਿਰ ਦੇ ਸਾਰੇ ਨਿਵਾਸੀ ਉਨ੍ਹਾਂ ਨੂੰ ਮਿਲਣ ਲਈ ਆ ਗਏ। ਜਦੋਂ ਗੁਰੂ ਜੀ ਤਖ਼ਤ ਅਕਾਲ ਬੁੰਗਾ ਵਿਖੇ ਆ ਪਹੁੰਚੇ ਤਾਂ ਬਾਬਾ ਬੁੱਢਾ ਜੀ ਨੇ ਉਨ੍ਹਾਂ ਦੀ ਵਾਪਸੀ 'ਤੇ ਸ਼ੁਕਰਾਨੇ ਦੀ ਅਰਦਾਸ ਕੀਤੀ। ਹੋਰ ਲੋੜੀਂਦੀਆਂ ਧਾਰਮਿਕ ਰਸਮਾਂ ਪੂਰੀਆਂ ਕਰਨ ਤੋਂ ਬਾਅਦ ਗੁਰੂ ਜੀ ਨੇ ਅਰਦਾਸ ਕੀਤੀ ਅਤੇ ਹਰਿਮੰਦਰ ਸਾਹਿਬ ਦੀ ਪਰਕਰਮਾ ਕੀਤੀ। ਫਿਰ ਉਹ ਆਪਣੇ ਨਿੱਜੀ ਅਸਥਾਨ 'ਤੇ ਚਲੇ ਗਏ ਜਿਥੇ ਉਨ੍ਹਾਂ ਦੇ ਮਾਤਾ ਜੀ ਨੇ ਉਨ੍ਹਾਂ ਦੀ ਇਸ ਲੰਮੀ ਗ਼ੈਰਹਾਜ਼ਰੀ ਤੋਂ ਬਾਅਦ ਉਨ੍ਹਾਂ ਦਾ ਨਿੱਘਾ ਸੁਆਗਤ ਕੀਤਾ। ਬਾਦਸ਼ਾਹ ਨੇ ਹਰਿਮੰਦਰ ਦੀ ਉਸਾਰੀ ਉੱਪਰ ਆਏ ਸਾਰੇ ਖਰਚੇ ਨੂੰ ਦੇਣ ਦੀ ਇੱਛਾ ਪ੍ਰਗਟ ਕੀਤੀ। ਸਿੱਖਾਂ ਦੀ ਮਾਲਕੀ ਦੇ ਅਧਿਕਾਰਾਂ ਨੂੰ ਬਣਾਈ ਰੱਖਣ ਦੇ ਦ੍ਰਿਸ਼ਟੀਕੋਣ ਤੋਂ ਗੁਰੂ ਜੀ ਨੇ ਉੱਤਰ ਦਿੱਤਾ, ''ਜਿਸ ਜਗ੍ਹਾ ਉਤੇ ਕੇਵਲ ਇੱਕ ਵਿਅਕਤੀ ਦਾ ਧਨ ਖਰਚ ਕੀਤਾ ਜਾਵੇ, ਉਹ ਉਸਦੀ ਹੀ ਜਾਇਦਾਦ ਬਣ ਜਾਂਦੀ ਹੈ। ਇਹ ਮੰਦਰ ਪਰਮਾਤਮਾ ਲਈ ਉਸਾਰਿਆ ਗਿਆ ਹੈ—ਇਸ ਲਈ ਉਹ ਇਸਦਾ ਮਾਲਕ ਹੈ। ਸਾਰੇ ਇਸ ਵਿੱਚ ਬਰਾਬਰ ਦੇ ਭਾਈਵਾਲ ਹਨ। ਇਸ ਦੀ ਉਸਾਰੀ ਸਹਿਜੇ-ਸਹਿਜੇ ਪੂਰੀ ਹੋਵੇਗੀ । ਸਿੱਖ ਕੰਮ ਕਰਨਗੇ। ਗੁਰੂ ਨਾਨਕ ਦੇ ਧਰਮ ਦੇ ਮੁਤਾਬਕ ਸਾਰੇ ਇਸ ਵਿੱਚ ਹਿੱਸੇਦਾਰ ਹਨ ਤੇ ਕੋਈ ਵੀ ਇਸ ਤੋਂ ਬਾਹਰ ਨਹੀਂ ਹੈ''। ਰਾਣੀ ਨੂਰਜਹਾਂ ਅਤੇ ਉਸਦੇ ਨਾਲ ਹੋਰ ਰਾਣੀਆਂ ਫਿਰ ਗੁਰੂ ਜੀ ਨੂੰ ਮਿਲਣ ਗਈਆਂ । ਉਨ੍ਹਾਂ ਨੇ ਮੰਦਰ ਵੀ ਵੇਖਿਆ ਅਤੇ ਅਖ਼ੀਰ ਗੁਰੂ ਜੀ ਦੇ ਮਾਤਾ ਜੀ ਨੂੰ ਵੀ ਮਿਲੀਆਂ। ਮਾਤਾ ਜੀ ਨੇ ਉਨ੍ਹਾਂ ਨੂੰ ਧਾਰਮਿਕ ਸਿਖਿਆਵਾਂ ਦਿੱਤੀਆਂ ਤੇ ਗੁਰੂ ਨਾਨਕ ਦੇਵ ਜੀ ਦਾ ਉਹ ਸ਼ਬਦ ਸੁਣਾਇਆ ਜਿਹੜਾ ਉਨ੍ਹਾਂ ਨੇ ਕਾਮਰੂਪ ਦੀ ਰਾਣੀ ਨੂਰਜਹਾਂ ਪ੍ਰਤੀ ਉਚਾਰਿਆ ਸੀ। ਗੁਰੂ ਜੀ ਦੀ ਮਾਤਾ ਜੀ ਨੇ ਉਨ੍ਹਾਂ ਸਾਰੇ ਆਉਣ ਵਾਲਿਆਂ ਨੂੰ ਗੁਰੂ ਨਾਨਕ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਵੀ ਸੁਣਾਇਆ

ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ।।
ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ।।
ਝੂਠੁ ਅਲਾਵੇ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ।।
ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮੯)

ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ, ''ਤੁਸੀਂ ਬਹੁਤ ਨੌਜਵਾਨ ਹੋ। ਬਹੁਤ ਸਾਰੀਆਂ ਇਸਤਰੀਆਂ ਤੁਹਾਡੇ ਦਰਸ਼ਨਾਂ ਨੂੰ ਆਉਂਦੀਆਂ ਹਨ। ਜਵਾਨੀ ਦੀਆਂ ਵੇਗਵਾਨ ਇੱਛਾਵਾਂ ਨੂੰ ਦਬਾਉਣਾ ਬਹੁਤ ਹੀ ਮੁਸ਼ਕਿਲ ਹੈ। ਤੁਸੀਂ ਇਸ ਤਰ੍ਹਾਂ ਕਰਨ ਵਿੱਚ ਕਿਵੇਂ ਕਾਮਯਾਬ ਹੁੰਦੇ ਹੋ''? ਗੁਰੂ ਜੀ ਨੇ ਕਥਾ ਰਾਹੀਂ ਇਸਦਾ ਉੱਤਰ ਦਿੱਤਾ, ''ਇੱਕ ਬਹੁਤ ਹੀ ਧਾਰਮਿਕ ਤੇ ਪਵਿੱਤਰ ਵਿਅਕਤੀ ਸੀ ਜਿਸ ਨੇ ਆਪਣੀਆਂ ਵਾਸਨਾਵਾਂ ਨੂੰ ਜਿੱਤਿਆ ਹੋਇਆ ਸੀ। ਇੱਕ ਬਹੁਤ ਹੀ ਨੀਚ ਤੇ ਦੁਰਾਚਾਰੀ ਰਾਜਾ ਉਸਦੇ ਦਰਵਾਜੇ 'ਤੇ ਆਉਂਦਾ ਹੁੰਦਾ ਸੀ। ਸੰਤ ਨੇ ਇੱਕ ਵਾਰ ਉਸ ਤੋਂ ਪੁੱਛਿਆ ਕਿ ਮੇਰੇ ਵੱਲ ਇੰਨਾ ਧਿਆਨ ਦੇ ਕੇ ਤੁਸੀਂ ਆਪਣੀ ਕਿਸ ਕਾਮਨਾ ਦੀ ਪੂਰਤੀ ਕਰਨਾ ਚਾਹੁੰਦੇ ਹੋ। ਰਾਜੇ ਨੇ ਜੁਆਬ ਦਿੱਤਾ, 'ਮੈਂ ਇੱਕ ਕਾਮੀ ਵਿਅਕਤੀ ਹਾਂ। ਮੈਂ ਹਮੇਸ਼ਾਂ ਕਾਮ-ਵਾਸਨਾ ਨਾਲ ਸੰਬੰਧਤ ਸੁੱਖਾਂ ਦੀ ਇੱਛਾ ਕਰਦਾ ਹਾਂ।' ਸੰਤ ਨੇ ਉੱਤਰ ਦਿੱਤਾ, ''ਇਸ ਸਾਰੇ ਸੁਖ ਭੋਗਣ ਦੇ ਕਾਰਨ ਤੇਰੇ ਕੋਲ ਜੀਵਨ ਦੇ ਕੇਵਲ ਅੱਠ ਦਿਨ ਬਾਕੀ ਹਨ ਜਿੰਨਾਂ ਨੂੰ ਤੂੰ ਜਿਵੇਂ ਚਾਹੇਂ ਮਾਣ ਸਕਦਾ ਹੈਂ। ਨੌਵੇਂ ਦਿਨ ਤੂੰ ਮਰ ਜਾਏਂਗਾ।'' ਰਾਜੇ ਨੇ ਪੁੱਛਿਆ ਕਿ ਉਹ ਕੀ ਕਰੇ ਜਿਸ ਨਾਲ ਉਸਦੀ ਇਹ ਹੋਣੀ ਟਲ ਜਾਏ । ਸੰਤ ਨੇ ਜੁਆਬ ਦਿੱਤਾ, ''ਰੱਬ ਦੇ ਨਾਮ ਦਾ ਸਿਮਰਨ ਕਰੋ।'' ਇਸ ਤੋਂ ਬਾਅਦ ਰਾਜੇ ਨੇ ਸਾਰੇ ਸੰਸਾਰਿਕ ਧੰਦਿਆਂ ਨੂੰ ਤਿਆਗ ਦਿੱਤਾ 'ਤੇ ਇਸ ਤਰ੍ਹਾਂ ਭਗਤੀ ਵਿੱਚ ਲਗ ਗਿਆ ਕਿ ਉਸਦੀਆਂ ਸਾਰੀਆਂ ਮੰਦੀਆਂ ਵਾਸਨਾਵਾਂ ਉਸ ਦੇ ਮਨ ਵਿਚੋਂ ਨਿਕਲ ਗਈਆਂ। ਨੌਵੇਂ ਦਿਨ ਉਹ ਸੰਤ ਕੋਲ ਗਿਆ ਤੇ ਉਸਨੂੰ ਦੱਸਿਆ ਕਿ ਪਿਛਲੀ ਮੁਲਾਕਾਤ ਤੋਂ ਬਾਅਦ ਉਸਨੇ ਇਹ ਸਮਾਂ ਕਿਵੇਂ ਗੁਜ਼ਾਰਿਆ ਸੀ। ਸੰਤ ਨੇ ਕਿਹਾ ਕਿ ਉਸਦਾ ਜੀਵਨ ਭਗਤੀ ਕਾਰਨ ਬਚ ਗਿਆ ਹੈ । ਨਾਲ ਹੀ ਉਸਨੇ ਇਹ ਜਾਣਨਾ ਚਾਹਿਆ ਕਿ ਇੰਦਰਿਆਵੀ ਵਾਸਨਾਵਾਂ ਨੂੰ ਉਸਨੇ ਕਿਵੇਂ ਛੱਡਿਆ। ਰਾਜੇ ਨੇ ਜੁਆਬ ਦਿੱਤਾ ਕਿ ਮੌਤ ਦੇ ਭੈਅ ਦੇ ਕਾਰਨ ਹੀ ਇਹ ਹੋ ਸਕਿਆ ਹੈ। ਸੰਤ ਨੇ ਕਿਹਾ, ''ਇਹੋ ਤੇਰੇ ਉਸ ਸੁਆਲ ਦਾ ਜੁਆਬ ਹੈ ਜਿਹੜਾ ਤੂੰ ਪੁੱਛਿਆ ਹੈ। ਤੇਰੀ ਹੋਣੀ ਨੂੰ ਟਾਲਣ ਦਾ ਇਹੋ ਇਕ ਰਾਹ ਹੈ। ਤੂੰ ਇਹ ਸੋਚਿਆ ਕਿ ਤੂੰ ਅੱਠਾਂ ਦਿਨਾਂ 'ਚ ਮਰ ਜਾਏਗਾ।

ਇਸ ਲਈ ਤੇਰੇ ਮਨ ਵਿੱਚ ਕੋਈ ਭੈੜੀ ਇੱਛਾ ਨਹੀਂ ਆਈ ਜਦੋਂ ਕਿ ਮੇਰੇ ਨਾਲ ਇਸ ਤਰ੍ਹਾਂ ਹੈ ਕਿ ਮੈਨੂੰ ਇਸ ਗੱਲ ਦਾ ਨਿਸਚਾ ਨਹੀਂ ਹੈ ਕਿ ਮੌਤ ਕਦੋਂ ਆਏਗੀ ਪਰ ਇਹ ਪਤਾ ਹੈ ਕਿ ਕਿਸੇ ਵੀ ਪਲ ਆ ਕੇ ਮੈਨੂੰ ਦਬੋਚ ਲਵੇਗੀ। ਇਸੇ ਕਾਰਨ ਮੇਰਾ ਮਨ ਵਾਸ਼ਨਾਵਾਂ ਵਿੱਚ ਭਟਕਦਾ ਨਹੀਂ । ਹੇ ਬਾਦਸ਼ਾਹ ਜਹਾਂਗੀਰ, ਮੌਤ ਦਾ ਕੋਈ ਵੀ ਭਰੋਸਾ ਨਹੀਂ ਕੀਤਾ ਜਾ ਸਕਦਾ। ਇਹ ਚੋਰ ਵਾਂਗੂ ਆਉਂਦੀ ਹੈ ਜਦੋਂ ਕਿ ਸਾਨੂੰ ਇਸ ਦੀ ਕੋਈ ਵੀ ਇੰਤਜ਼ਾਰ ਨਹੀਂ ਹੁੰਦੀ। ਵਿਅਕਤੀ ਨੂੰ ਜੇਕਰ ਪਹਿਲਾਂ ਪਤਾ ਹੋਵੇ ਤਾਂ ਉਹ ਕਦੀ ਵੀ ਆਪਣਾ ਘਰ ਲੁੱਟਣ ਨਾ ਦੇਵੇ''। ਗੁਰੂ ਨਾਨਕ ਦੇਵ ਜੀ ਨੇ ਵੀ ਕਿਹਾ ਹੈ :

ਭਾਈ ਰੇ ਇਉ ਸਿਰਿ ਜਾਣਹੁ ਕਾਲ ॥
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲ

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫)

ਇਹ ਸੁਣ ਕੇ ਬਾਦਸ਼ਾਹ ਕੁਝ ਦਿਨਾਂ ਤੱਕ ਗੁਰੂ ਜੀ ਪਾਸ ਰਿਹਾ ਤੇ ਫਿਰ ਲਾਹੌਰ ਵੱਲ ਨੂੰ ਚਲ ਪਿਆ ।

**ਗੁਰੂ ਜੀ ਲਾਹੌਰ ਵੱਲ :**

ਬਾਦਸ਼ਾਹ ਨੇ ਵਜ਼ੀਰ ਖ਼ਾਂ ਤੇ ਕਿੰਦ ਬੇਗ ਨੂੰ ਇਹ ਆਦੇਸ਼ ਦੇ ਕੇ ਅੰਮ੍ਰਿਤਸਰ ਛੌਡਿਆ ਕਿ ਉਹ ਗੁਰੂ ਜੀ ਨੂੰ ਲਾਹੌਰ ਆਉਣ ਲਈ ਤੇ ਬਾਦਸ਼ਾਹ ਨੂੰ ਮਿਲਣ ਲਈ ਰਾਜੀ ਕਰਨ ਦੇ ਯਤਨ ਕਰਦੇ ਰਹਿਣ। ਜਦੋਂ ਉਹ ਕਾਮਯਾਬ ਹੋਏ ਤਾਂ ਗੁਰੂ ਜੀ ਆਪਣਾ ਇਰਾਦਾ ਦੱਸਣ ਵਾਸਤੇ ਅਤੇ ਜਾਣ ਤੋਂ ਪਹਿਲਾਂ ਪਰਨਾਮ ਕਰਨ ਵਾਸਤੇ ਮਾਤਾ ਜੀ ਕੋਲ ਗਏ। ਪਿੱਛੇ ਲੰਗਰ ਤੇ ਹਰਿਮੰਦਰ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਦਾ ਨਵੇਂ ਸਿਰਿਉਂ ਪ੍ਰਬੰਧ ਕਰਕੇ ਗੁਰੂ ਜੀ ਘੋੜੇ 'ਤੇ ਸਵਾਰ ਹੋਏ ਅਤੇ ਛੋਟੇ ਜਿਹੇ ਜਥੇ ਨਾਲ ਚਲ ਪਏ। ਅੱਧੇ ਰਾਹ ਵਿੱਚ ਇੱਕ ਪਿੰਡ ਵਿੱਚ ਉਨ੍ਹਾਂ ਰਾਤ ਬਤੀਤ ਕੀਤੀ ਅਤੇ ਦੂਜੇ ਦਿਨ ਲਾਹੌਰ ਦੇ ਬਾਹਰਵਾਰ ਮੁਜੰਗ ਵਿਖੇ ਤੰਬੂ ਲਾ ਦਿੱਤੇ। ਅਗਲੇ ਦਿਨ ਸਵੇਰੇ ਉਨ੍ਹਾਂ ਨੇ ਗੁਰੂ ਰਾਮਦਾਸ ਜੀ ਦੇ ਜਨਮ-ਸਥਾਨ ਦੇ ਦਰਸ਼ਨ ਕੀਤੇ, ਗੁਰੂ ਅਰਜਨ ਦੇਵ ਜੀ ਦੁਆਰਾ ਬਣਾਈ ਹੋਈ ਬਾਉਲੀ 'ਤੇ ਵੀ ਗਏ ਅਤੇ ਉਸ ਸਥਾਨ 'ਤੇ ਵੀ ਗਏ ਜਿਥੇ ਉਹ ਜੋਤੀ ਜੋਤ ਸਮਾਏ ਸਨ। ਉਥੇ ਉਨ੍ਹਾਂ ਨੇ ਇੱਕ ਛੋਟਾ ਗੁਰਦੁਆਰਾ ਬਣਵਾਇਆ ਤੇ ਭਾਈ ਲੰਗਾਹਾ ਨੂੰ ਉਥੋਂ ਦਾ ਕਾਰਜ-ਭਾਰ ਸੰਭਾਲਣ ਲਈ ਨਿਯੁਕਤ ਕੀਤਾ । ਪਾਕਿਸਤਾਨ ਬਣਨ ਤੋਂ ਪਹਿਲਾਂ ਹਰ ਸਾਲ ਜੇਠ ਸੁਦੀ ਚੌਥ ਨੂੰ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ ਉਤੇ ਇਕ ਭਾਰੀ ਸਮਾਗਮ ਹੁੰਦਾ ਰਿਹਾ ਹੈ ।

**ਚੰਦੂ ਦੀ ਮੌਤ :**

ਜਦੋਂ ਲੋਕਾਂ ਨੇ ਕਿਹਾ ਕਿ ਅੰਮ੍ਰਿਤਸਰੋਂ ਗੁਰੂ ਜੀ ਦੇ ਜਥੇ ਦੇ ਨਾਲ ਹੀ ਇਥੇ ਲਿਆਂਦੇ ਚੰਦੂ ਨੇ ਆਪਣੇ ਕੁਕਰਮਾਂ ਦਾ ਫਲ ਠੀਕ ਪ੍ਰਾਪਤ ਕਰ ਲਿਆ ਹੈ ਤਾਂ ਗੁਰੂ ਜੀ ਨੇ ਕਿਹਾ ਹਰ ਵਿਅਕਤੀ ਦੇ ਕਰਮ ਉਸਦੇ ਨਾਲ ਹੀ ਰਹਿੰਦੇ ਹਨ। ਚੰਦੂ ਦੀ ਹਾਲਤ ਬਹੁਤ ਹੀ ਮਾੜੀ ਹੋ ਚੁਕੀ ਸੀ, ਰੋ ਰੋ ਕੇ ਉਸਦੀਆਂ ਅੱਖਾਂ ਅੰਨ੍ਹੀਆਂ ਹੋ ਚੁਕੀਆਂ ਸਨ, ਉਸਦਾ ਸਰੀਰ ਸੁੱਕ ਚੁਕਾ ਸੀ ਅਤੇ ਜਿਹੜਾ ਕਿਸੇ ਸਮੇਂ ਬਾਦਸ਼ਾਹ ਦਾ ਇੱਕ ਉੱਚਾ-ਲੰਮਾ, ਤਕੜਾ ਦੀਵਾਨ ਹੁੰਦਾ ਸੀ, ਹੁਣ ਕੇਵਲ ਹੱਡੀਆਂ ਦਾ ਇੱਕ ਢਾਂਚਾ ਮਾਤਰ ਹੀ ਰਹਿ ਗਿਆ ਸੀ। ਉਸਨੂੰ ਰੋਜ਼ ਸ਼ਹਿਰ ਦੀਆਂ ਗਲੀਆਂ ਵਿਚੋਂ ਲਿਜਾਇਆ ਜਾਂਦਾ ਜਿਥੇ ਬੱਚੇ ਉਸ ਉੱਪਰ ਮਿੱਟੀ ਸੁੱਟਦੇ ਅਤੇ ਔਰਤਾਂ ਉਸਨੂੰ

ਹਰ ਕਿਸਮ ਦੀਆਂ ਗਾਲ੍ਹਾਂ ਕੱਢਦੀਆਂ। ਭਾਈ ਬਿਧੀ ਚੰਦ ਤੇ ਭਾਈ ਜੇਠੇ ਨੇ ਚੰਦੂ ਨੂੰ ਗੰਦਗੀ ਚੁਕਣ ਵਾਲਿਆਂ ਦੇ ਹਵਾਲੇ ਕਰ ਦਿੱਤਾ ਜਿਹੜੇ ਉਸਨੂੰ ਭੀਖ ਮੰਗਾਉਣ ਵਾਸਤੇ ਗਲੀ ਗਲੀ ਫੇਰਦੇ ਰਹੇ। ਜਿਹੜਾ ਕਿਸੇ ਸਮੇਂ ਹਜ਼ਾਰਾਂ ਰੁਪਿਆਂ ਦੀਆਂ ਰਿਸ਼ਵਤਾਂ ਲੈਂਦਾ ਹੁੰਦਾ ਸੀ ਉਹ ਕੌਡੀਆਂ ਪ੍ਰਾਪਤ ਕਰਕੇ ਅਤੇ ਲੋਕਾਂ ਦੀ ਜੂਠ ਨਾਲ ਆਪਣਾ ਪੇਟ ਭਰਕੇ ਗੁਜਾਰਾ ਕਰ ਰਿਹਾ ਸੀ। ਮੱਥੇ 'ਤੇ ਤਿਲਕ ਦੀ ਥਾਂ ਹੁਣ ਜੁੱਤੀਆਂ ਦੀ ਮਾਰ ਦੇ ਨਿਸ਼ਾਨ ਸਨ ਤੇ ਗਲ ਵਿੱਚ ਹੀਰਿਆਂ ਅਤੇ ਮੋਤੀਆਂ ਦੇ ਹਾਰਾਂ ਦੀ ਥਾਂ ਪੁਰਾਣੀਆਂ ਜੁੱਤੀਆਂ ਦੇ ਹਾਰ ਪਏ ਹੋਏ ਸਨ। ਲਾਹੌਰ ਵਿੱਚ ਇਸ ਤਰ੍ਹਾਂ ਦੇ ਵਿਹਾਰ ਵਿੱਚ ਪੰਦਰਾਂ ਦਿਨ ਕੱਟਣ ਤੋਂ ਬਾਅਦ ਮੌਤ ਨੇ ਉਸਨੂੰ ਅਰਾਮ ਦਿਵਾਇਆ। ਇੱਕ ਦਾਣੇ ਭੁੰਨਣ ਵਾਲਾ ਉਸਨੂੰ ਵੇਖ ਕੇ ਇੰਨਾ ਗੁੱਸੇ ਵਿਚ ਆ ਗਿਆ ਕਿ ਉਸਨੇ ਤਪਦੀ ਹੋਈ ਰੇਤ ਦਾ ਭਰਿਆ ਹੋਇਆ ਕੜਛਾ ਚੰਦੂ ਦੇ ਸਿਰ ਵਿੱਚ ਦੇ ਮਾਰਿਆ। ਇਸ ਨਾਲ ਚੰਦੂ ਡਿੱਗ ਪਿਆ ਅਤੇ ਤੜਫ ਤੜਫ ਕੇ ਬੇਹੋਸ਼ ਹੋ ਗਿਆ। ਦਾਣੇ ਭੁੰਨਣ ਵਾਲੇ ਨੇ ਧਰਤੀ 'ਤੇ ਬੇਹੋਸ਼ ਪਏ ਚੰਦੂ ਉਪਰ ਇਕ ਹੋਰ ਚੋਟ ਮਾਰੀ । ਉਸ ਦੀ ਖੋਪੜੀ ਟੁੱਟ ਗਈ ਅਤੇ ਉਸਦੀ ਆਤਮਾ ਜਮਦੂਤਾਂ ਦੇ ਵਸ ਪੈ ਗਈ। ਗੰਦਗੀ ਚੁੱਕਣ ਵਾਲਿਆਂ ਨੇ ਉਸਦੇ ਸਰੀਰ ਨੂੰ ਰਾਵੀ ਵਿੱਚ ਸੁੱਟ ਦਿੱਤਾ। ਜਦੋਂ ਬਾਦਸ਼ਾਹ ਨੇ ਚੰਦੂ ਦੀ ਮੌਤ ਬਾਰੇ ਸੁਣਿਆ ਤਾਂ ਉਸਨੇ ਕਿਹਾ ਕਿ ਉਸਨੂੰ ਆਪਣੀ ਕੀਤੀ ਦਾ ਫਲ ਠੀਕ ਹੀ ਮਿਲਿਆ ਹੈ। ਗੁਰੂ ਜੀ ਨੇ ਅਰਦਾਸ ਕੀਤੀ ਕਿ ਚੰਦੂ ਨੇ ਆਪਣੇ ਪਾਪਾਂ ਕਾਰਨ ਇਸ ਜੀਵਨ ਵਿੱਚ ਦੁੱਖ ਉਠਾਇਆ ਹੈ, ਪਰਮਾਤਮਾ ਉਸਨੂੰ ਅਗਲੇ ਲੋਕ ਵਿੱਚ ਖਿਮਾ ਕਰੇ।

ਪ੍ਰਿਥੀਏ ਦੇ ਪੁੱਤਰ ਮਿਹਰਬਾਨ ਨੇ ਜਦੋਂ ਚੰਦੂ ਦੀ ਮੌਤ ਬਾਰੇ ਸੁਣਿਆ ਤਾਂ ਉਹ ਬਹੁਤ ਨਿਰਾਸ ਹੋਇਆ। ਉਸਨੇ ਕਿਹਾ, ''ਗੁਰੂ ਦਾ ਵਿਰੋਧ ਕਰਨ ਲਈ ਆਉਣ ਵਾਲਾ ਸੁਲਹੀ ਖ਼ਾਂ ਮਰ ਗਿਆ, ਜਦੋਂ ਮੇਰੇ ਪਿਤਾ ਨੇ ਵੀ ਗੁਰੂ ਜੀ ਨਾਲ ਦੁਸ਼ਮਣੀ ਕੀਤੀ ਤਾਂ ਉਹ ਵੀ ਆਪਣੇ ਇਸ ਵਿਵੇਕਹੀਨ ਕੰਮ ਵਿੱਚ ਨਸ਼ਟ ਹੋ ਗਿਆ ਅਤੇ ਹੁਣ ਚੰਦੂ ਵੀ ਮਰ ਚੁਕਾ ਹੈ । ਪਤਾ ਨਹੀਂ ਲਗਦਾ ਕਿ ਗੁਰੂ ਕੋਲ ਕਿਹੜਾ ਜਾਦੂ ਹੈ ਕਿ ਉਨ੍ਹਾਂ ਦੇ ਸਾਹਮਣੇ ਕੋਈ ਖਲੋ ਨਹੀਂ ਸਕਦਾ।'' ਮਿਹਰਬਾਨ ਨੇ ਚੰਦੂ ਦੇ ਲੜਕੇ ਕਰਮਚੰਦ ਨਾਲ ਜੀਵਨ ਭਰ ਦੀ ਦੋਸਤੀ ਨਿਭਾਉਣ ਲਈ ਪੱਗ ਵਟਾ ਲਈ ਅਤੇ ਉਸ ਨਾਲ ਸਲਾਹ ਕਰਨ ਲੱਗਾ ਕਿ ਕਿਵੇਂ ਗੁਰੂ ਜੀ ਦਾ ਨਾਸ ਕੀਤਾ ਜਾਵੇ। ਉਹ ਬਾਅਦ ਵਿੱਚ ਬਣੇ ਬਾਦਸ਼ਾਹ ਸ਼ਾਹਜਹਾਂ ਤੇ ਉਸ ਸਮੇਂ ਦੇ ਰਾਜਕੁਮਾਰ ਖੁਰਮ ਕੋਲ ਪਹੁੰਚੇ ਤੇ ਗੁਰੂ ਜੀ ਦੇ ਵਿਰੁੱਧ ਉਸਦੇ ਮਨ ਵਿੱਚ ਜ਼ਹਿਰ ਘੋਲਣ ਲੱਗੇ।

ਜਦੋਂ ਗੁਰੂ ਜੀ ਨੇ ਮਿਹਰਬਾਨ ਦੇ ਲਾਹੌਰ ਆਉਣ ਬਾਰੇ ਸੁਣਿਆ ਤਾਂ ਉਨ੍ਹਾਂ ਨੇ ਭਾਈ ਪੈੜਾ ਅਤੇ ਭਾਈ ਪਿਰਾਨਾ ਨੂੰ ਮਿਹਰਬਾਨ ਕੋਲ ਭੇਜਿਆ ਤਾਂ ਕਿ ਉਹ ਉਸਨੂੰ ਉਸਦੀਆਂ ਵਿਰੋਧੀ ਗਤੀਵਿਧੀਆਂ ਤੋਂ ਹੋੜ ਸਕਣ। ਉਨ੍ਹਾਂ ਨੇ ਮਿਹਰਬਾਨ ਨੂੰ ਕਿਹਾ, ''ਝਗੜਾ ਛੱਡੋ ਅਤੇ ਗੁਰੂ

ਜੀ ਨਾਲ ਸੁਲਹ ਕਰ ਲਵੋ ; ਵਿਰੋਧ ਕਰਨ ਦਾ ਕੋਈ ਲਾਭ ਨਹੀਂ ਹੋਵੇਗਾ। ਤੁਹਾਡੇ ਪਿਤਾ ਨੇ ਗੁਰੂ ਅਰਜਨ ਦੇਵ ਜੀ ਨਾਲ ਦੁਸ਼ਮਣੀ ਕਰਕੇ ਕੀ ਖੱਟਿਆ ਸੀ'' ? ਗੁਰੂ ਅਰਜਨ ਦੇਵ ਜੀ ਨੇ ਹੀ ਕਿਹਾ ਹੈ ਕਿ :

'ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੮)

''ਤੁਹਾਡੀ ਈਰਖਾ ਤੁਹਾਡੇ ਵਾਸਤੇ ਹੀ ਸੰਤਾਪ ਪੈਦਾ ਕਰੇਗੀ ।''

ਮਿਹਰਬਾਨ ਨੇ ਉੱਤਰ ਦਿੱਤਾ, ''ਮੇਰੇ ਪਿਤਾ ਨੇ ਮਰਦੇ ਸਮੇਂ ਮੈਨੂੰ ਕਿਹਾ ਸੀ ਕਿ ਮੈਂ ਗੁਰੂ ਨਾਲ ਕਦੀ ਵੀ ਮਿੱਤਰਤਾ ਨਾ ਕਰਾਂ। ਮੈਂ ਆਪਣੇ ਪਿਤਾ ਦਾ ਆਖਿਆ ਨਹੀਂ ਮੋੜ ਸਕਦਾ।'' ਜਦੋਂ ਸੰਦੇਸ਼ ਪਹੁੰਚਾਣ ਵਾਲਿਆਂ ਨੇ ਗੁਰੂ ਜੀ ਦੀਆਂ ਪਰਾ-ਮਨੁੱਖੀ ਸ਼ਕਤੀਆਂ ਦੀ ਗੱਲ ਕੀਤੀ ਤਾਂ ਮਿਹਰਬਾਨ ਨੇ ਉੱਤਰ ਦਿੱਤਾ, ''ਮੈਨੂੰ ਇਸ ਸਭ ਦਾ ਪਤਾ ਹੈ; ਇਨ੍ਹਾਂ ਸ਼ਕਤੀਆਂ ਦੇ ਹੋਣ ਦੇ ਬਾਵਜੂਦ ਵੀ ਗੁਰੂ ਅਰਜਨ ਨੇ ਸੁਲਹੀ ਖ਼ਾਂ ਦੇ ਡਰ ਕਾਰਨ ਅੰਮ੍ਰਿਤਸਰ ਛੱਡਿਆ ਸੀ ਅਤੇ ਬਾਅਦ ਵਿੱਚ ਉਹ ਆਪਣੀ ਮੌਤ ਨੂੰ ਵੀ ਨਹੀਂ ਰੋਕ ਸਕੇ। ਮਸੰਦ ਵੀ ਹੁਣ ਹਰਿਗੋਬਿੰਦ ਦੇ ਦੋਸਤ ਹਨ ਕਿਉਂਕਿ ਇਸਨੇ ਉਨ੍ਹਾਂ ਨੂੰ ਰਿਸ਼ਵਤ ਦਿੱਤੀ ਹੈ। ਇਹ ਠੀਕ ਹੈ ਕਿ ਮੇਰੇ ਪਿਤਾ ਅਸਫਲ ਰਹੇ ਸਨ ਪਰੰਤੂ ਉਹ ਇੱਕ ਗਰੀਬ ਅਤੇ ਸਿਧੇ ਸਾਦੇ ਇਨਸਾਨ ਸਨ, ਜਿਹੜੇ ਮੇਰੇ ਚਾਚੇ ਅਰਜਨ ਦੀਆਂ ਚਲਾਕੀਆਂ ਦਾ ਸਾਹਮਣਾ ਨਹੀਂ ਕਰ ਸਕੇ । ਹਰਿਗੋਬਿੰਦ ਨੇ ਚੰਦੂ ਦੇ ਖਿਲਾਫ਼ ਕੋਈ ਕਰਾਮਾਤ ਕਿਉਂ ਨਹੀਂ ਵਿਖਾਈ ਜਦੋਂ ਇਸ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਭਿਜਵਾ ਦਿੱਤਾ ਗਿਆ ਸੀ?'' ਭਾਈ ਪੈੜਾ ਨੇ ਉੱਤਰ ਦਿੱਤਾ, ਤੂੰ ਅਜੇ ਵੀ ਬੱਚਾ ਹੈਂ। ਕੁਝ ਨਹੀਂ ਜਾਣਦਾ। ਮਹਾਨ ਵਿਅਕਤੀਆਂ ਦਾ ਧੀਰਜ ਵੀ ਵੱਡਾ ਹੁੰਦਾ ਹੈ। ਉਹ ਦੁਸ਼ਮਣ ਦੀ ਬੁਰੀ ਭਾਸ਼ਾ ਨੂੰ ਵੀ ਬਰਸਾਤ ਦੀ ਫ਼ੁਹਾਰ ਵਾਂਗੂੰ ਸਹਿ ਲੈਂਦੇ ਹਨ ਅਤੇ ਪਹਾੜ ਵਾਂਗੂੰ ਅਡੋਲ ਰਹਿੰਦੇ ਹਨ।'' ਇਹ ਸੁਣ ਕੇ ਮਿਹਰਬਾਨ ਦਾ ਗੁੱਸਾ ਹੋਰ ਭੜਕ ਉਠਿਆ ਤੇ ਉਸਦੇ ਕ੍ਰੋਧ ਨੂੰ ਵੇਖਦਿਆਂ ਹੋਇਆ ਭਾਈ ਪੈੜਾ ਤੇ ਪਿਰਾਨਾ ਗੁਰੂ ਜੀ ਪਾਸ ਪਰਤ ਆਏ।

ਉਨ੍ਹਾਂ ਦੀ ਵਾਰਤਾ ਦੀ ਅਸਫ਼ਲਤਾ ਬਾਰੇ ਸੁਣ ਕੇ ਗੁਰੂ ਜੀ ਨੇ ਕਿਹਾ, ''ਮੈਂ ਖ਼ੁਦ ਮਿਹਰਬਾਨ ਕੋਲ ਜਾਵਾਂਗਾ । ਉਹ ਮੇਰਾ ਚਚੇਰਾ ਭਰਾ ਹੈ ਅਤੇ ਮੈਂ ਉਸਨੂੰ ਖ਼ੁਦ ਸਮਝਾਉਣ ਅਤੇ ਖੁਸ਼ ਕਰਨ ਦਾ ਯਤਨ ਕਰਾਂਗਾ । ਉਸਦੇ ਮਨ ਵਿੱਚ ਬੇਸ਼ੱਕ ਮੇਰੇ ਲਈ ਦੁਸ਼ਮਣੀ ਹੈ ਪਰ ਫਿਰ ਵੀ ਉਹ ਮੈਨੂੰ ਨਿਰਾਦਰ-ਭਾਵ ਨਾਲ ਨਹੀਂ ਮਿਲੇਗਾ ।'' ਮਿਹਰਬਾਨ ਨੇ ਉਨਾਂ ਦਾ ਆਦਰ ਪੂਰਨ ਸੁਆਗਤ ਕੀਤਾ ਅਤੇ ਆਪਣੇ ਨਾਲ ਬਿਠਾਇਆ । ਗੁਰੂ ਜੀ ਨੇ ਗੱਲਬਾਤ ਸ਼ੁਰੂ ਕੀਤੀ, ''ਤੁਹਾਡੇ ਪਿਤਾ ਤੇ ਮੇਰੇ ਪਿਤਾ ਦੋਵੇਂ ਸਵਰਗ ਵਿੱਚ ਹਨ । ਅਸੀਂ ਦੋਵੇਂ ਭਰਾ ਹਾਂ ਅਤੇ ਸਾਨੂੰ

ਇਕ ਦੂਸਰੇ ਨਾਲ ਦੁਸ਼ਮਣੀ ਨਹੀਂ ਰੱਖਣੀ ਚਾਹੀਦੀ ਕਿਉਂਕਿ ਦੁਸ਼ਮਣੀ ਦਾ ਨਤੀਜਾ ਕਦੀ ਵੀ ਖੁਸ਼ੀ ਭਰਪੂਰ ਨਹੀਂ ਹੁੰਦਾ ।'' ਗੁਰੂ ਜੀ ਨੇ ਇਸ ਤੋਂ ਬਾਅਦ ਗੁਰੂ ਰਾਮਦਾਸ ਜੀ ਦਾ ਇਹ ਸ਼ਬਦ ਉਚਾਰਨ ਕੀਤਾ :

ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥
ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ ॥
ਜਿਸ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ ॥
ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ॥
ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥
ਗਲਾ ਉਪਹਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥
(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੮)

ਗੁਰੂ ਜੀ ਨੇ ਕਹਿਣਾ ਜਾਰੀ ਰੱਖਿਆ। ''ਦੁਨੀਆਂ ਦਾ ਮਾਲਕ ਪਰਮ ਪ੍ਰਭੂ ਉਨ੍ਹਾਂ ਨੂੰ ਖੁਸ਼ੀ ਅਤੇ ਧਨ-ਦੌਲਤ ਦੇ ਕੇ ਖੁਸ਼ ਨਹੀਂ ਹੁੰਦਾ ਜਿਨ੍ਹਾਂ ਦੇ ਮਨਾਂ ਵਿੱਚ ਈਰਖਾ ਹੁੰਦੀ ਹੈ। ਇਸਦੇ ਉਲਟ ਪਰਮਾਤਮਾ ਉਸਨੂੰ ਹੋਰ ਖੁਸ਼ ਕਰਦਾ ਹੈ ਜਿਹੜਾ ਦੂਸਰਿਆਂ ਦੀ ਖੁਸ਼ੀ ਵਿੱਚ ਖੁਸ਼ ਹੁੰਦਾ ਹੈ।'' ਗੁਰੂ ਜੀ ਨੇ ਇਸ ਤੋਂ ਬਾਅਦ ਕਬੀਰ ਦੀ ਹੇਠ ਲਿਖੀ ਪੰਕਤੀ ਉਚਾਰੀ :

ਅਹਿਰਖ ਵਾਦੁ ਨ ਕੀਜੈ ਰੇ ਮਨ ॥
ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੯)

ਗੁਰੂ ਜੀ ਨੇ ਆਪਣੀ ਗੱਲ ਇਸ ਤਰ੍ਹਾਂ ਪੂਰੀ ਕਰਦੇ ਹੋਏ ਕਿਹਾ, ''ਮਿੱਤਰਤਾ ਅੰਮ੍ਰਿਤ ਹੈ, ਵਿਰੋਧ ਜ਼ਹਿਰ ਹੈ। ਇਸ ਲਈ ਵਿਰੋਧ ਦਾ ਤਿਆਗ ਕਰੋ ਤਾਂ ਤੁਸੀਂ ਪ੍ਰਸੰਨ ਰਹੋਗੇ। ਰਾਜੇ ਅਤੇ ਬਾਦਸ਼ਾਹ ਗੁਰੂ ਦੇ ਸਿੰਘਾਸਨ ਅੱਗੇ ਸੀਸ ਨਿਵਾਉਂਦੇ ਹਨ। ਗੁਰੂ-ਘਰ ਦੀ ਸੰਤਾਨ ਲਈ ਇਹ ਉਚਿਤ ਨਹੀਂ ਹੈ, ਕਿ ਉਹ ਚੰਦੂ ਦੇ ਲੜਕੇ ਵਰਗੇ ਸੰਸਾਰੀ ਵਿਅਕਤੀਆਂ ਦੇ ਪਿੱਛੇ ਪਿੱਛੇ ਫਿਰਨ ਅਤੇ ਚਾਪਲੂਸੀ ਕਰਨ ; ਨਾ ਹੀ ਉਨਾਂ ਨੂੰ ਇਹ ਸੋਭਦਾ ਹੈ ਕਿ ਉਹ ਸਿੱਖਾਂ ਦੀ ਮਾਇਆ ਨੂੰ ਅਨੈਤਿਕ ਕੰਮਾਂ ਵਿਚ ਲੁਟਾਉਣ ।'' ਇਸ ਸਾਰੀ ਸਲਾਹ ਨੂੰ ਮੰਨਣ ਤੋਂ ਕੋਹਾਂ ਦੂਰ ਮਿਹਰਬਾਨ ਹੋਰ ਵੀ ਗੁੱਸੇ ਨਾਲ ਭੜਕ ਉਠਿਆ। ਉਸਨੇ ਆਪਣਾ ਗੁੱਸਾ ਗੁਰੂ ਜੀ ਉੱਪਰ ਝਾੜਦੇ ਹੋਏ ਕਿਹਾ, ''ਜਿਹੜੀ ਦੁਸ਼ਮਣੀ ਸਾਡੇ ਵਿਚਕਾਰ ਹੈ, ਮੈਂ ਇਸ ਨੂੰ ਕਦੀ ਨਹੀਂ ਭੁਲਾਂਗਾ। ਮੇਰੇ ਕੋਲੋਂ ਚਲੇ ਜਾਉ ।'' ਗੁਰੂ ਜੀ ਨੇ ਅੰਤਮ ਵਾਰ ਉਸਨੂੰ ਸੰਬੋਧਿਤ ਕੀਤਾ, ''ਮੈਂ ਚਾਹੁੰਦਾ ਹਾਂ ਕਿ ਤੁਸੀਂ

ਸ਼ਾਂਤੀ ਵਿਚ ਰਹਿ ਸਕੇ। ਪਰੰਤੂ ਰੱਬ ਦੇ ਭਾਣੇ ਨੂੰ ਕੌਣ ਮੋੜ ਸਕਦਾ ਹੈ !'' ਇੰਨਾ ਕਹਿ ਕੇ ਗੁਰੂ ਜੀ ਆਪਣੇ ਤੰਬੂ ਵਿੱਚ ਆ ਗਏ । ਲਾਹੌਰ ਉਹ ਕਈ ਮਹੀਨਿਆਂ ਤਕ ਰਹੇ ਅਤੇ ਆਪਣੇ ਸਿੱਖਾਂ ਵਿੱਚ ਧਰਮ ਅਤੇ ਸਚਾਈ ਦਾ ਪ੍ਰਚਾਰ ਕਰਦੇ ਰਹੇ ।

**ਸੁਜਾਨ ਅਤੇ ਘੋੜਾ :**

ਸੁਜਾਨ ਨਾਮ ਦਾ ਇੱਕ ਮਸੰਦ ਕਾਬਲ ਵਿੱਚ ਰਹਿੰਦਾ ਸੀ। ਉਸ ਨੇ ਉਥੇ ਗੁਰੂ ਜੀ ਵਾਸਤੇ ਦਸਵੰਧ ਅਤੇ ਭੇਟਾ ਦੇ ਰੂਪ ਵਿੱਚ ਬਹੁਤ ਸਾਰਾ ਧਨ ਇਕੱਠਾ ਕੀਤਾ ਹੋਇਆ ਸੀ। ਉਹ ਸੋਚਦਾ ਰਹਿੰਦਾ ਸੀ ਕਿ ਇਹ ਧਨ ਕਿਵੇਂ ਗੁਰੂ ਜੀ ਪਾਸ ਪਹੁੰਚੇ ਜਾਂ ਕਿਵੇਂ ਨਾ ਕਿਵੇਂ ਚੰਗੇ ਤੋਂ ਚੰਗੇ ਤਰੀਕੇ ਨਾਲ ਉਨ੍ਹਾਂ ਦੇ ਕੰਮ ਆ ਸਕੇ। ਉਸਨੇ ਸੁਣ ਰੱਖਿਆ ਸੀ ਕਿ ਗੁਰੂ ਜੀ ਨੂੰ ਘੋੜਿਆਂ ਨਾਲ ਬਹੁਤ ਪਿਆਰ ਹੈ। ਇਸ ਲਈ ਉਸਨੇ ਆਪਣੇ ਆਤਮਿਕ ਸਵਾਮੀ ਦੇ ਯੋਗ ਇੱਕ ਘੋੜਾ ਲੈਣ ਵਾਸਤੇ ਕਾਬਲ ਅਤੇ ਬੁਖਾਰਾ ਸ਼ਹਿਰ ਛਾਣ ਮਾਰੇ। ਅੰਤ ਵਿਚ ਉਸਨੇ ਬਹੁਤ ਹੀ ਵਿਲੱਖਣ ਨਸਲ ਦਾ ਸੁੰਦਰ ਘੋੜਾ ਲੱਭ ਲਿਆ ਜਿਸਨੂੰ ਉਸਨੇ ਇੱਕ ਲੱਖ ਰੁਪਏ ਦਾ ਇਹ ਸੋਚ ਕੇ ਖਰੀਦ ਲਿਆ ਕਿ ਇਹ ਭੇਟਾ ਸੱਚੇ ਪਾਤਸ਼ਾਹ ਨੂੰ ਪ੍ਰਸੰਨ ਕਰ ਦੇਵੇਗੀ ਅਤੇ ਉਸਨੂੰ ਮੁਕਤੀ ਪ੍ਰਾਪਤ ਕਰਾਉਣ ਵਿੱਚ ਸਹਾਈ ਹੋਵੇਗੀ। ਸੁਜਾਨ ਨੇ ਉਸ ਘੋੜੇ ਨੂੰ ਗੰਦੇ ਕਪੜਿਆਂ ਨਾਲ ਢੱਕ ਦਿੱਤਾ ਤੇ ਪੰਜਾਬ ਵਿਚ ਜਾ ਕੇ ਵਿਕਣ ਵਾਲੇ ਹੋਰ ਪੰਦਰਾਂ ਵੀਹ ਘੋੜਿਆਂ ਦੇ ਨਾਲ ਰਲਾ ਲਿਆ। ਇਸ ਸਾਵਧਾਨੀ ਦਾ ਕਾਰਨ ਇਹ ਸੀ ਕਿ ਮੁਸਲਮਾਨ ਅਧਿਕਾਰੀਆਂ ਦੁਆਰਾ ਇਹ ਘੋੜਾ ਖਾਸ ਤੌਰ 'ਤੇ ਪਛਾਣ ਨਾ ਲਿਆ ਜਾਵੇ ਅਤੇ ਨਾ ਹੀ ਇਹ ਕਿਸੇ ਦੀਆਂ ਅੱਖਾਂ ਵਿਚ ਚੜ੍ਹੇ। ਉਨ੍ਹਾਂ ਦਿਨਾਂ ਵਿਚ ਤੁਰਕ ਜਦੋਂ ਵੀ ਚੰਗਾ ਘੋੜਾ, ਚੰਗੀ ਤਲਵਾਰ ਜਾਂ ਹੋਰ ਕੋਈ ਵਧੀਆ ਵਸਤੂ ਵੇਖਦੇ ਤਾਂ ਉਸਨੂੰ ਆਪਣੇ ਕੋਲ ਮਾਲਕ ਦੀ ਪਰਵਾਹ ਕੀਤੇ ਬਿਨਾਂ ਰੱਖ ਲੈਂਦੇ ਸਨ। ਜਦੋਂ ਇਹ ਕਾਫ਼ਲਾ ਅਟਕ ਲਾਗੇ ਸਿੰਧ ਦਰਿਆ ਪਾਰ ਕਰ ਰਿਹਾ ਸੀ ਤਾਂ ਇਕ ਸਰਕਾਰੀ ਕਰਮਚਾਰੀ ਦੀ ਨਿਗਾਹ ਗੁਰੂ ਜੀ ਦੇ ਘੋੜੇ 'ਤੇ ਪਈ ਤੇ ਉਸਨੇ ਪੁੱਛ-ਪੜਤਾਲ ਕੀਤੀ ਕਿ ਇਹ ਕਿਥੋਂ ਆਇਆ ਹੈ ਤੇ ਕਿਥੇ ਜਾ ਰਿਹਾ ਹੈ। ਨਾਲ ਹੀ ਨਾਲ ਉਸਨੇ ਇਹ ਵੀ ਸੋਚਿਆ ਕਿ ਇਹ ਬਾਦਸ਼ਾਹ ਲਈ ਇੱਕ ਬਹੁਤ ਹੀ ਢੁਕਵਾਂ ਤੋਹਫਾ ਹੋਵੇਗਾ। ਸੁਜਾਨ ਨੇ ਕਿਹਾ ਕਿ ਦੂਸਰੇ ਘੋੜੇ ਵਿਕਾਊ ਹਨ ਪਰ ਵਿਸ਼ੇਸ਼ ਤੌਰ 'ਤੇ ਇਹ ਘੋੜਾ ਉਹ ਸੱਚੇ ਪਾਤਸ਼ਾਹ ਦੀ ਭੇਟਾ ਕਰਨ ਲਈ ਲਿਜਾ ਰਿਹਾ ਹੈ।

ਸਰਕਾਰੀ ਕਰਮਚਾਰੀ ਨੇ ਸੁਜਾਨ ਨੂੰ ਮਨਾਉਣ ਦਾ ਅਤੇ ਘੋੜਾ ਲੈਣ ਦਾ ਯਤਨ ਕੀਤਾ ਪਰ ਉਹ ਬੇਅਰਥ ਸਾਬਤ ਹੋਇਆ । ਇਸ ਉਤੇ ਉਸਨੇ ਬਾਦਸ਼ਾਹ ਜਹਾਂਗੀਰ ਨੂੰ ਇਹ ਚਿੱਠੀ ਲਿਖੀ ਕਿ ਇੱਕ ਸਿੱਖ ਇੱਕ ਬੇਸ਼ਕੀਮਤੀ ਘੋੜਾ ਗੁਰੂ ਹਰਿਗੋਬਿੰਦ ਵਾਸਤੇ ਲਿਆ ਰਿਹਾ ਹੈ । ਉਸਨੇ ਇਹ ਸਲਾਹ ਦਿੱਤੀ ਕਿ ਇਹ ਘੋੜਾ ਹਰ ਹੀਲੇ ਕਬਜ਼ੇ ਵਿਚ ਲੈ ਲਿਆ ਜਾਵੇ ਕਿਉਂਕਿ

ਇਹ ਇਕ ਬਾਦਸ਼ਾਹ ਦੇ ਲਾਇਕ ਘੋੜਾ ਹੈ । ਬਾਦਸ਼ਾਹ ਨੇ, ਜਿਸਦੀ ਕਿ ਗੁਰੂ ਜੀ ਨਾਲ ਮਿੱਤਰਤਾ ਕਦੇ ਸੱਚੀ ਨਹੀਂ ਸੀ, ਜੁਆਬ ਦਿੰਦੇ ਹੋਏ ਉਸ ਕਰਮਚਾਰੀ ਵੱਲ ਇਸ ਆਦੇਸ਼ ਦੇ ਨਾਲ ਫ਼ੌਜ ਦੀ ਇੱਕ ਟੁਕੜੀ ਭੇਜੀ ਕਿ ਉਹ ਘੋੜੇ ਨੂੰ ਨਦੀ ਪਾਰ ਕਰਾਉਣ ਦੀ ਆਗਿਆ ਨਾ ਦੇਵੇ । ਘੋੜੇ ਦਾ ਮਾਲਕ ਜੇ ਲਾਲਚੀ ਹੈ ਤਾਂ ਘੋੜੇ ਦੀ ਕੀਮਤ ਉਸਨੂੰ ਦੇ ਦਿੱਤੀ ਜਾਵੇ ਪਰ ਜੇਕਰ ਉਹ ਲੈਣੋਂ ਇਨਕਾਰ ਕਰੇ ਤਾਂ ਤਾਕਤ ਦੀ ਵਰਤੋਂ ਕੀਤੀ ਜਾਏ । ਸੁਜਾਨ ਨੇ ਕਿਸੇ ਵੀ ਤਰ੍ਹਾਂ ਘੋੜਾ ਦੇਣੋਂ ਇਨਕਾਰ ਕਰ ਦਿੱਤਾ । ਉਸਨੇ ਇਹ ਦੁਹਰਾਇਆ ਕਿ ਗੁਰੂ ਜੀ ਇਸਦੀ ਕੀਮਤ ਦੇ ਚੁਕੇ ਹਨ ਅਤੇ ਇਹ ਉਨ੍ਹਾਂ ਦੀ ਸੰਪਤੀ ਹੈ । ਬਾਦਸ਼ਾਹ ਦੇ ਬੰਦਿਆਂ ਨੇ ਉਸਨੂੰ ਕਿਹਾ ਕਿ ਬਾਕੀ ਦੇ ਸਾਰੇ ਘੋੜੇ ਗੁਰੂ ਨੂੰ ਦੇ ਦੇਵੇ ਪਰ ਇਹ ਵਿਸ਼ੇਸ਼ ਘੋੜਾ ਬਾਦਸ਼ਾਹ ਲਈ ਜ਼ਰੂਰੀ ਹੈ। ਸੁਜਾਨ ਨੇ ਗੁਰੂ ਜੀ ਵੱਲ ਨੂੰ ਆਪਣੀ ਯਾਤਰਾ ਜਾਰੀ ਰੱਖੀ ਅਤੇ ਉਨ੍ਹਾਂ ਨੂੰ ਦੱਸਿਆ ਕਿ ਕਿਵੇਂ ਉਹ ਘੋੜਾ ਲੁੱਟ ਲਿਆ ਗਿਆ ਜਿਸ ਨੂੰ ਉਸਨੇ ਬੜੀ ਮੁਸ਼ਕਲ ਅਤੇ ਰੀਝ ਨਾਲ ਪ੍ਰਾਪਤ ਕੀਤਾ ਸੀ । ਗੁਰੂ ਜੀ ਨੇ ਧੀਰਜ ਰੱਖਣ ਵਾਸਤੇ ਕਿਹਾ ਅਤੇ ਉਚਾਰਨ ਕੀਤਾ ਕਿ ਉਨ੍ਹਾਂ ਤੋਂ ਇਲਾਵਾ ਹੋਰ ਕੋਈ ਵੀ ਉਸ ਘੋੜੇ 'ਤੇ ਸਵਾਰੀ ਨਹੀਂ ਕਰੇਗਾ ।

ਬਾਦਸ਼ਾਹ ਨੇ ਜਦੋਂ ਘੋੜੇ 'ਤੇ ਸਵਾਰ ਹੋਣਾ ਚਾਹਿਆ ਤਾਂ ਘੋੜੇ ਨੇ ਸਿਰ ਨੂੰ ਝਟਕਾ ਦਿੱਤਾ ਜਿਹੜਾ ਕਿ ਬਦਸਗਨੀ ਮੰਨਿਆ ਗਿਆ । ਬਾਦਸ਼ਾਹ ਨੇ ਸਵਾਰੀ ਨਹੀਂ ਕੀਤੀ ਅਤੇ ਆਗਿਆ ਦਿੱਤੀ ਕਿ ਘੋੜੇ ਲਈ ਵਧੀਆ ਅਤੇ ਬੇਮਿਸਾਲ ਸੰਭਾਲ ਕੀਤੀ ਜਾਵੇ । ਪਰੰਤੂ ਅਗਲੇ ਦਿਨ ਵੀ ਘੋੜੇ, ਨੇ ਨਾ ਕੁਛ ਖਾਧਾ ਤੇ ਨਾ ਹੀ ਪੀਤਾ । ਬਾਦਸ਼ਾਹ ਦੇ ਪਸ਼ੂਆਂ ਦੇ ਬਹੁਤ ਹੀ ਸਿਆਣੇ ਹਕੀਮਾਂ ਨੇ ਕਹਿ ਦਿੱਤਾ ਕਿ ਇਸ ਤਕਲੀਫ ਦਾ ਕਾਰਨ ਕਿਸੇ ਦੀ ਭੈੜੀ ਨਜ਼ਰ ਲਗਣਾ ਹੈ। ਗੁਰੂ ਜੀ ਦੇ ਦੋਸਤ ਵਜ਼ੀਰ ਖ਼ਾਂ ਨੇ ਬਾਦਸ਼ਾਹ ਨੂੰ ਯਾਦ ਦਿਵਾਇਆ ਕਿ ਇਹ ਘੋੜਾ ਗੁਰੂ ਜੀ ਦਾ ਸੀ ਅਤੇ ਦੂਸਰੇ ਕੋਲੋਂ ਖੋਹੀ ਹੋਈ ਜਾਇਦਾਦ ਕਬਜ਼ਾ ਕਰਨ ਵਾਲੇ ਨੂੰ ਰਾਸ ਨਹੀਂ ਆ ਸਕਦੀ। ਜਾਣਕਾਰੀ ਦੀਆਂ ਸਾਰੀਆਂ ਦਵਾਈਆਂ ਵਰਤੀਆਂ ਗਈਆਂ ਪਰ ਕਿਸੇ ਕੰਮ ਨਹੀਂ ਆਈਆਂ। ਜਦੋਂ ਘੋੜਾ ਮਰਨ ਕਿਨਾਰੇ ਪਹੁੰਚ ਗਿਆ ਤਾਂ ਮੁਖੀ ਕਾਜ਼ੀ ਰੁਸਤਮ ਖ਼ਾਂ ਨੇ ਕਿਹਾ, "ਜੇਕਰ ਪਵਿੱਤਰ ਕੁਰਾਨ ਦਾ ਪਾਠ ਇਸ ਦੇ ਨਮਿੱਤ ਕੀਤਾ ਜਾਵੇ ਤਾਂ ਹੋ ਸਕਦਾ ਹੈ ਇਹ ਠੀਕ ਹੋ ਜਾਵੇ ।" ਇਸ 'ਤੇ ਬਾਦਸ਼ਾਹ ਨੇ ਉਹ ਘੋੜਾ ਕਾਜ਼ੀ ਨੂੰ ਦੇ ਦਿੱਤਾ ਤੇ ਨਾਲ ਹੀ ਇਹ ਆਗਿਆ ਦੇ ਦਿੱਤੀ ਕਿ ਉਹ ਆਪਣੀ ਅਧਿਆਤਮਕ ਸ਼ਕਤੀ ਨੂੰ ਇਸ ਉਤੇ ਵਰਤੇ। ਕਾਜ਼ੀ ਜਦੋਂ ਘੋੜੇ ਨੂੰ ਘਰ ਲਿਜਾ ਰਿਹਾ ਸੀ ਤਾਂ ਗੁਰੂ ਜੀ ਦੇ ਤੰਬੂ ਲਾਗੇ ਘੋੜਾ ਹਿਣਹਿਣਾਉਣ ਲੱਗ ਪਿਆ। ਇਸ ਨੂੰ ਗੁਰੂ ਜੀ ਵੱਲ ਕਾਜ਼ੀ ਤੋਂ ਬਚਾਏ ਜਾਣ ਦੀ ਬੇਨਤੀ ਸਮਝਿਆ ਗਿਆ। ਗੁਰੂ ਜੀ ਨੇ ਇਸ ਉਦੇਸ਼ ਨਾਲ ਕਾਜ਼ੀ ਨੂੰ ਬੁਲਾ ਭੇਜਿਆ ਤਾਂ ਜੋ ਘੋੜੇ ਦੀ ਖਰੀਦ ਬਾਰੇ ਗੱਲਬਾਤ ਕੀਤੀ ਜਾ ਸਕੇ। ਉਨ੍ਹਾਂ ਵਿਚ ਇਹ ਤੈਅ ਹੋਇਆ ਕਿ ਗੁਰੂ ਜੀ ਦਸ ਹਜ਼ਾਰ ਰੁਪਿਆਂ ਵਿਚ

ਉਹ ਘੋੜਾ ਲੈ ਸਕਦੇ ਹਨ। ਕਾਜ਼ੀ ਨੇ ਇਕ ਇਕਰਾਰਨਾਮੇ 'ਤੇ ਦਸਖ਼ਤ ਕਰ ਦਿੱਤੇ ਜਿਸ ਵਿਚ ਹੋਰ ਅੱਗੇ ਇਹ ਲਿਖਿਆ ਸੀ ਕਿ ਘੋੜੇ ਦੀ ਕੀਮਤ ਦਿਵਾਲੀ ਮੇਲੇ ਦੇ ਸਮੇਂ ਅੰਮ੍ਰਿਤਸਰ ਵਿੱਚ ਅਦਾ ਕੀਤੀ ਜਾਵੇਗੀ । ਗੁਰੂ ਜੀ ਘੋੜੇ ਨੂੰ ਤਬੇਲੇ ਵਿਚ ਲੈ ਆਏ ਅਤੇ ਉਸਦੀ ਗਰਦਨ 'ਤੇ ਥਾਪੀ ਦੇਣ ਨਾਲ ਹੀ ਉਸ ਵਿੱਚ ਮੁੜ ਸਾਰੀ ਸ਼ਕਤੀ ਆ ਗਈ ।

ਇੱਕ ਮੁਸਲਮਾਨ ਸੰਤ ਮੀਆਂ ਮੀਰ ਜਿਸਦਾ ਅਸਲੀ ਨਾਮ ਮੁਹੰਮਦ ਮੀਰ ਸੀ, ਦਾ ਜਨਮ ਸੀਸਤਾਨ ਵਿਖੇ 1550 ਈ. ਵਿਚ ਹੋਇਆ ਸੀ। ਉਹ ਵੀ ਅਨੇਕਾਂ ਮੁਸਲਮਾਨਾਂ ਦੀ ਤਰ੍ਹਾਂ ਪੰਜਾਬ ਵਿਚ ਆ ਗਿਆ ਅਤੇ ਲਾਹੌਰ ਤੋਂ 8 ਕਿਲੋਮੀਟਰ ਦੂਰ ਇੱਕ ਬੰਜਰ ਮੈਦਾਨ ਵਿਚ ਉਸਨੇ ਡੇਰਾ ਲਾ ਲਿਆ। ਆਪਣੀ ਪਵਿੱਤਰਤਾ ਤੇ ਭਗਤੀ ਕਾਰਨ ਉਸਦੀ ਮਹਿਮਾ ਬਹੁਤ ਹੋ ਗਈ। ਜਹਾਂਗੀਰ ਨੇ ਅਪਣੀ ਸਵੈਜੀਵਨੀ ਵਿਚ ਉਸ ਬਾਰੇ ਲਿਖਿਆ ਹੈ, "ਸੱਚੀ ਮੁੱਚੀ ਉਹ ਰੱਬ ਦਾ ਪਿਆਰਾ ਹੈ। ਆਤਮਾ ਦੀ ਸ਼ੁਧਤਾ ਅਤੇ ਪਵਿੱਤਰਤਾ ਵਿਚ ਇਸ ਸਮੇਂ ਉਸਦਾ ਕੋਈ ਸਾਨੀ ਨਹੀਂ । ਨਿਮਰਤਾ ਪੂਰਨ ਇਹ ਦਾਸ ਬਾਦਸ਼ਾਹ ਉਸ ਦਰਵੇਸ਼ ਕੋਲ ਜਾਂਦਾ ਹੁੰਦਾ ਸੀ ਅਤੇ ਉਸਨੇ ਧਰਮ ਦੇ ਅਨੇਕਾਂ ਬਾਰੀਕ ਨੁਕਤੇ ਇਸ (ਬਾਦਸ਼ਾਹ) ਨੂੰ ਸਮਝਾਏ ਸਨ। ਉਸਨੂੰ ਕੁਝ ਧਨ ਭੇਟ ਕਰਨ ਦੀ ਮੇਰੀ ਇੱਛਾ ਸੀ, ਪਰੰਤੂ ਜਿਵੇਂ ਕਿ ਉਹ ਸੰਸਾਰਿਕ ਵਸਤੂਆਂ ਤੋਂ ਉੱਪਰ ਉਠਿਆ ਸੀ; ਮੇਰੀ ਉਸਨੂੰ ਕੁਝ ਵੀ ਭੇਟ ਕਰਨ ਦੀ ਹਿੰਮਤ ਨਹੀਂ ਪਈ ਅਤੇ ਮੈਂ ਇਕ ਹਿਰਨ ਦੀ ਖੱਲ ਉਸਨੂੰ ਭੇਟ ਕਰਕੇ ਹੀ ਸੰਤੁਸ਼ਟ ਹੋ ਗਿਆ। ਇਹ ਹਿਰਨ ਦੀ ਖੱਲ ਮੈਂ ਇਸ ਲਈ ਭੇਂਟ ਕੀਤੀ ਤਾਂ ਕਿ ਉਹ ਆਪਣੀ ਪ੍ਰਾਰਥਨਾ ਲਈ ਇਸਨੂੰ ਇੱਕ ਵਿਛਾਈ ਦੇ ਤੌਰ 'ਤੇ ਵਰਤ ਸਕੇ।"

ਗੁਰੂ ਜੀ ਨੇ ਮੀਆਂ ਮੀਰ ਕੋਲ ਜਾਣ ਦਾ ਨਿਸਚਾ ਕੀਤਾ ਅਤੇ ਵਿਧੀਵਤ ਆਪਣੀ ਇਹ ਇੱਛਾ ਉਨ੍ਹਾਂ ਤਕ ਪਹੁੰਚਾਈ । ਉਹ ਸੰਤ ਅੱਗੇ ਹੋ ਕੇ ਗੁਰੂ ਜੀ ਨੂੰ ਮਿਲਿਆ, ਆਪਣੇ ਘਰ ਵਿਚ ਇਨ੍ਹਾਂ ਦਾ ਸਵਾਗਤ-ਸਤਿਕਾਰ ਕੀਤਾ ਅਤੇ ਹਰ ਤਰ੍ਹਾਂ ਨਾਲ ਇਨ੍ਹਾਂ ਦਾ ਬਹੁਤ ਆਦਰ-ਮਾਣ ਕੀਤਾ। ਗੁਰੂ ਜੀ ਨੇ ਉਸ ਤੋਂ ਇਹ ਪੁੱਛਿਆ ਕਿ ਉਹ ਕਿਸ ਹੱਦ ਤੱਕ ਦੈਵੀ ਗਿਆਨ ਨੂੰ ਪ੍ਰਾਪਤ ਕਰ ਚੁਕੇ ਹਨ। ਕੀ ਉਹ ਆਪਣੇ ਮਨ ਨੂੰ ਅਤੇ ਮਨ ਦੀਆਂ ਇੱਛਾਵਾਂ ਨੂੰ ਕਾਬੂ ਕਰਨ ਵਿਚ ਸਫਲ ਹੋ ਗਏ ਹਨ ; ਅਤੇ ਕੀ ਉਨ੍ਹਾਂ ਨੂੰ ਪਰਮਾਤਮਾ ਨੂੰ ਮਿਲਣ ਦੀ ਅੰਦਰੂਨੀ ਅਨੰਦ-ਕਾਰਕ ਸੰਤੁਸ਼ਟੀ ਦਾ ਅਨੁਭਵ ਹੋ ਚੁਕਾ ਹੈ ? ਮੀਆਂ ਮੀਰ ਨੇ ਸਤਿਕਾਰ ਸਹਿਤ ਉੱਤਰ ਦਿੱਤਾ, "ਜਿਸ ਉਤੇ ਤੁਸੀਂ ਕਿਰਪਾ ਕਰ ਰਹੇ ਹੋ, ਉਸਨੂੰ ਸਭ ਕੁਝ ਮਿਲ ਚੁਕਾ ਹੈ। ਸਾਰੀਆਂ ਝੂਠੀਆਂ ਸੰਸਾਰਿਕ ਵਸਤੂਆਂ ਦਾ ਤਿਆਗ ਕਰਕੇ ਮੈਨੂੰ ਸੱਚਾ ਪਰਮਾਤਮਾ ਮਿਲ ਚੁਕਾ ਹੈ ਅਤੇ ਉਸ ਪਰਮਾਤਮਾ ਬਾਰੇ ਕੁਝ ਬਿਆਨ ਨਹੀਂ ਕੀਤਾ ਜਾ ਸਕਦਾ। ਜਿਸਨੇ ਉਸਦੇ ਦਰਸ਼ਨ ਕਰ ਲਏ ਹਨ, ਉਸਨੇ ਅਭਿਮਾਨ ਛੱਡ ਦਿੱਤਾ ਹੈ ਅਤੇ ਸ਼ਾਂਤੀ ਪ੍ਰਾਪਤ ਕਰ ਲਈ ਹੈ। ਮੇਰਾ ਮਨ

ਬਿਸਰਾਮ ਅਵਸਥਾ ਵਿਚ ਹੈ ਅਤੇ ਹੁਣ ਵਾਸਨਾਵਾਂ ਇਸਨੂੰ ਤੰਗ ਨਹੀਂ ਕਰਦੀਆਂ। ਪਰਮਾਤਮਾ ਨਾਲ ਮੇਲ ਦਾ ਸੁਖ ਅਕਹਿ ਹੈ''। ਭੀਖਣ ਦੇ ਸ਼ਬਦਾਂ ਵਿੱਚ:

ਹਰਿ ਗੁਨ ਕਹਤੇ ਕਹਨੁ ਨ ਜਾਈ ॥
ਜੈਸੇ ਗੂੰਗੇ ਕੀ ਮਿਠਿਆਈ ॥ (ਪੰਨਾ ੬੫੯)

''ਜਿਸ ਵਿਅਕਤੀ ਨੇ ਦੈਵੀ ਗਿਆਨ ਪ੍ਰਾਪਤ ਕਰ ਲਿਆ ਹੈ, ਉਹ ਹਰ ਸਮੇਂ 'ਤੇ ਹਰ ਸਥਾਨ 'ਤੇ ਪ੍ਰਸੰਨ ਰਹਿੰਦਾ ਹੈ। ਜਿਸ ਵਿਅਕਤੀ ਕੋਲ ਇਹ ਨਹੀਂ ਹੈ, ਉਹ ਹਮੇਸ਼ਾ ਹੀ ਦੁਖੀ ਹੈ''। ਇਸ ਤੋਂ ਬਾਅਦ ਇਸੇ ਤਰ੍ਹਾਂ ਦੇ ਹੋਰ ਵਿਸ਼ਿਆਂ ਉਤੇ ਗੱਲਬਾਤ ਦੇ ਨਾਲ ਗੁਰੂ ਜੀ ਆਪਣੇ ਤੰਬੂ ਵਿੱਚ ਪਰਤ ਆਏ । ਜਿਨ੍ਹਾਂ ਦਰਬਾਰੀਆਂ ਨੇ ਇਹ ਗੱਲਬਾਤ ਸੁਣੀ ਸੀ ਉਨ੍ਹਾਂ ਨੇ ਬਾਦਸ਼ਾਹ ਕੋਲ ਇਸ ਬਾਰੇ ਸੂਚਨਾ ਦਿੱਤੀ ਅਤੇ ਆਪਣਾ ਅਸਚਰਜ ਪ੍ਰਗਟ ਕੀਤਾ ਕਿ ਕਿਵੇਂ ਮੀਆਂ ਮੀਰ ਵਰਗਾ ਬਜ਼ੁਰਗ ਸੰਤ ਇਕ ਘਰਬਾਰੀ ਸਿੱਖ ਗੁਰੂ ਨੂੰ ਏਨਾ ਸਨਮਾਨ ਦਿੰਦਾ ਹੈ । ਬਾਦਸ਼ਾਹ ਨੇ ਮੀਆਂ ਮੀਰ ਕੋਲੋਂ ਇਸ ਕੌਤਕ ਦੀ ਵਿਆਖਿਆ ਕਰਨ ਲਈ ਕਿਹਾ । ਮੀਆਂ ਮੀਰ ਨੇ ਉੱਤਰ ਦਿੱਤਾ, ''ਗੁਰੂ ਪਰਮਾਤਮਾ ਦਾ ਨਿਸ਼ਠਾਵਾਨ ਉਪਾਸਕ ਹੈ । ਉਸਦਾ ਹਿਰਦਾ ਪਵਿੱਤਰ ਹੈ, ਅਤੇ ਉਸਦੇ ਸ਼ਬਦ ਮਨ 'ਤੇ ਪ੍ਰਭਾਵ ਛੱਡਦੇ ਹਨ । ਜਿਨ੍ਹਾਂ ਨੇ ਉਸਨੂੰ ਸੁਣਿਆ ਹੈ, ਉਨ੍ਹਾਂ ਦੇ ਸਾਰੇ ਸ਼ੰਕੇ ਦੂਰ ਹੋ ਗਏ। ਇਸੇ ਕਰਕੇ ਮੈਂ ਉਸਨੂੰ ਮਿਲਿਆ ਹਾਂ ਅਤੇ ਇਹ ਸਮਝਿਆ ਹੈ ਕਿ ਉਹ ਸਤਿਕਾਰ ਅਤੇ ਸਜਦੇ ਦੇ ਕਾਬਿਲ ਹੈ ।''

## ਅਧਿਆਇ ਅਠਵਾਂ

# ਘੋੜਾ, ਕਾਜ਼ੀ ਅਤੇ ਕੌਲਾਂ

ਕਾਜ਼ੀ ਨੇ ਜਦੋਂ ਇਹ ਵੇਖਿਆ ਕਿ ਇੱਕ ਲੱਖ ਰੁਪਏ ਦਾ ਕੀਮਤੀ ਘੋੜਾ ਹੁਣ ਰਾਜ਼ੀ ਹੋ ਗਿਆ ਹੈ ਅਤੇ ਗੁਰੂ ਜੀ ਉਸ ਉਤੇ ਰੋਜ਼ ਸਵਾਰੀ ਕਰਦੇ ਹਨ ਤਾਂ ਉਸਨੇ ਮਹਿਸੂਸ ਕੀਤਾ ਕਿ ਉਸ ਨੇ ਇਸ ਸੌਦੇ ਵਿੱਚ ਬਹੁਤ ਘਾਟਾ ਖਾਧਾ ਹੈ । ਉਹ ਦੀਵਾਲੀ ਦੇ ਮੇਲੇ ਦੀ ਇੰਤਜ਼ਾਰ ਕੀਤੇ ਬਗੈਰ ਹੀ ਆਪਣੇ ਪੈਸਿਆਂ ਬਾਰੇ ਹਾਇ-ਤੌਬਾ ਮਚਾਉਣ ਲੱਗ ਪਿਆ । ਗੁਰੂ ਜੀ ਨੇ ਉਸ ਨੂੰ ਜੋ ਪਹਿਲਾਂ ਬੀਤ ਚੁਕਾ ਸੀ, ਉਸ ਬਾਰੇ ਦੋਬਾਰਾ ਦੱਸਿਆ : ''ਇੱਕ ਸਿੱਖ ਨੇ ਇਸ ਘੋੜੇ ਵਾਸਤੇ ਲੱਖ ਰੁਪਈਆ ਦਿੱਤਾ ਸੀ ਤੇ ਬਾਦਸ਼ਾਹ ਨੇ ਇਸ ਨੂੰ ਫੜ ਕੇ ਆਪਣੇ ਕੋਲ ਰੱਖ ਲਿਆ । ਤੁਸੀਂ ਉਦੋਂ ਇਹ ਘੋੜਾ ਮੈਨੂੰ ਵੇਚਿਆ ਜਦੋਂ ਇਹ ਮਰਨ ਵਾਲਾ ਸੀ ਫਿਰ ਵੀ ਮੈਂ ਮਿਥੇ ਹੋਏ ਸਮੇਂ 'ਤੇ ਤੁਹਾਨੂੰ ਦਸ ਹਜ਼ਾਰ ਰੁਪਏ ਦੇ ਦੇਵਾਂਗਾ'' ।

ਇੱਕ ਹੋਰ ਸਮੇਂ ਜਦੋਂ ਗੁਰੂ ਜੀ ਆਰਾਮ ਕਰ ਰਹੇ ਸਨ ਤਾਂ ਕਾਜ਼ੀ ਫਿਰ ਪੈਸੇ ਮੰਗਣ ਆ ਗਿਆ । ਦਰਵਾਜੇ 'ਤੇ ਬੈਠੇ ਹੋਏ ਬਾਬਾ ਬੁੱਢਾ ਜੀ ਨੇ ਕਿਹਾ ਕਿ ਇਹ ਵੇਲਾ ਗੁਰੂ ਜੀ ਨੂੰ ਮਿਲਣ ਦਾ ਨਹੀਂ ਹੈ ਅਤੇ ਨਾਲ ਹੀ ਸੁਝਾਉ ਦਿੱਤਾ ਕਿ ਕਾਜ਼ੀ ਕਿਸੇ ਹੋਰ ਦਿਨ ਐਸੇ ਸਮੇਂ ਆਵੇ ਜਦੋਂ ਗੁਰੂ ਜੀ ਉਸਨੂੰ ਮਿਲਣਾ ਉਚਿਤ ਸਮਝਣ । ਕਾਜ਼ੀ ਨੇ ਗੁਰੂ ਜੀ ਨੂੰ ਜਗਾਉਣ ਵਾਸਤੇ ਬਾਬਾ ਬੁੱਢਾ ਜੀ 'ਤੇ ਜ਼ੋਰ ਪਾਇਆ । ਕਾਜ਼ੀ ਨੇ ਕਿਹਾ ਕਿ ਗੁਰੂ ਕੋਈ ਦਰਬਾਰੀ ਜਾਂ ਰਾਜਸੀ ਵਿਅਕਤੀ ਨਹੀਂ ਹੈ ਜਿਸ ਨੂੰ ਜਗਾਇਆ ਨਹੀਂ ਜਾ ਸਕਦਾ । ਬਾਬਾ ਬੁੱਢਾ ਜੀ ਨੇ ਉੱਤਰ ਦਿੱਤਾ, ''ਗੁਰੂ ਦੀ ਤੁਲਨਾ ਵਿੱਚ ਬਦਨਸੀਬ ਦਰਬਾਰੀ ਕੀ ਹਨ ! ਉਹ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈ ! ਚਲੇ ਜਾਉ, ਫਿਰ ਆਉਣਾ । ਇਹ ਪੈਸੇ ਮੰਗਣ ਦਾ ਕਿਹੜਾ ਸਮਾਂ ਹੈ !'' ਕਾਜ਼ੀ ਨੇ ਉੱਤਰ ਦਿੱਤਾ, ''ਜੇਕਰ ਮੈਂ ਬਾਦਸ਼ਾਹ ਨੂੰ ਦੱਸ ਦੇਵਾਂ ਤਾਂ ਉਹ ਗੁਰੂ ਨੂੰ ਸਜ਼ਾ ਦੇਵੇਗਾ ਅਤੇ ਮੈਨੂੰ ਘੋੜੇ ਦੀ ਕੀਮਤ ਵੀ ਮਿਲ ਜਾਵੇਗੀ ।'' ਇਸ ਧਮਕੀ ਦਾ ਬਾਬਾ ਬੁੱਢਾ ਜੀ ਨੇ ਤੁਰੰਤ ਜੁਆਬ ਦਿੱਤਾ, ''ਮੂਰਖ, ਆਪਣੀ ਜ਼ਬਾਨ ਨੂੰ ਲਗਾਮ ਦੇਹ । ਤੈਨੂੰ ਰੱਬ ਦੇ ਭਾਣੇ ਦਾ ਕੋਈ ਗਿਆਨ ਨਹੀਂ ।''

ਰੌਲਾ ਸੁਣ ਕੇ ਗੁਰੂ ਜੀ ਜਾਗ ਕੇ ਬਾਹਰ ਆ ਗਏ ਅਤੇ ਕਾਜ਼ੀ ਨੇ ਗੁੱਸੇ ਨਾਲ ਉਨ੍ਹਾਂ ਨੂੰ ਕਿਹਾ, ''ਤੁਸੀਂ ਅਨਜਾਣ ਬਣਨ ਦਾ ਬਹਾਨਾ ਲਾ ਰਹੇ ਹੋ । ਤੁਸਾਂ ਨਾ ਮੈਨੂੰ ਵਾਅਦਾ ਕੀਤਾ ਹੋਇਆ ਧਨ ਦਿੱਤਾ ਤੇ ਨਾ ਹੀ ਘੋੜਾ ਮੋੜਿਆ ਹੈ ; ਤਾਂ ਵੀ ਤੁਸੀਂ ਬੇਫਿਕਰ ਹੋ ਕੇ ਸੁੱਤੇ ਪਏ ਹੋਏ ਹੋ । ਤੁਹਾਨੂੰ ਪਤਾ ਲੱਗ ਜਾਏਗਾ ਕਿ ਮੈਂ ਤੁਹਾਨੂੰ ਕਿੰਨੀ ਸੁਖ ਦੀ ਨੀਂਦ ਸੁਆਉਂਦਾ ਹਾਂ। ਜੇ ਆਪਣਾ ਭਲਾ ਚਾਹੁੰਦੇ ਹੋ ਤਾਂ ਮੈਨੂੰ ਘੋੜੇ ਦੀ ਕੀਮਤ ਦੇ ਦਿਉ ; ਨਹੀਂ ਤਾਂ ਮੈਂ ਬਾਦਸ਼ਾਹ ਕੋਲ ਸ਼ਿਕਾਇਤ ਕਰਾਂਗਾ ।'' ਗੁਰੂ ਜੀ ਨੇ ਜੁਆਬ ਦਿੱਤਾ, ''ਜਾਓ ਜਾ ਕੇ ਬਾਦਸ਼ਾਹ ਨੂੰ ਦੱਸ ਦਿਓ ਤੇ ਉਵੇਂ ਹੀ ਕਰੋ ਜਿਵੇਂ ਤੁਹਾਨੂੰ ਖੁਸ਼ੀ ਮਿਲਦੀ ਹੈ'' । ਇਸ ਤੋਂ ਬਾਅਦ ਕਾਜ਼ੀ ਚਲਾ ਗਿਆ ।

ਇਕ ਸਵੇਰ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਬੁਲਾਇਆ ਅਤੇ ਕਿਹਾ ਕਿ ਲਾਹੌਰ ਵਿਚ ਹੁਣ ਸਾਡਾ ਕਾਰਜ ਪੂਰਾ ਹੋ ਗਿਆ ਹੈ ਅਤੇ ਹੁਣ ਸਾਨੂੰ ਘਰ ਪਰਤਣਾ ਚਾਹੀਦਾ ਹੈ । ਬਾਬਾ ਬੁੱਢਾ ਜੀ ਨੇ ਸਾਰੀ ਤਿਆਰੀ ਕੀਤੀ ਅਤੇ ਪਹਿਲਾਂ ਹੀ ਚੱਲ ਪਏ । ਗੁਰੂ ਜੀ ਇਸ ਤੋਂ ਬਾਅਦ ਫ਼ੌਜ ਸਮੇਤ ਚੱਲੇ ਅਤੇ ਉਨ੍ਹਾਂ ਨੂੰ ਆ ਮਿਲੇ ।

ਕਾਜ਼ੀ ਦੇ ਘਰ ਵਿੱਚ ਉਸ ਦੀ ਇਕ ਪੁੱਤਰੀ ਸੀ ਜਿਸ ਨੂੰ ਸਿੱਖ ਕੌਲਾਂ ਕਹਿੰਦੇ ਹਨ । ਕੌਲਾਂ ਮੀਆਂ ਮੀਰ ਦੀ ਸ਼ਰਧਾਲੂ ਸੀ । ਉਹ ਖੂਬਸੂਰਤ ਹੋਣ ਦੇ ਨਾਲ ਨਾਲ ਬਹੁਤ ਹੀ ਚੰਗੇ ਸੁਭਾਅ ਦੀ ਅਤੇ ਗੁਣਵਾਨ ਸੀ ।ਆਪਣੇ ਬਚਪਨ ਤੋਂ ਹੀ ਉਸ ਨੇ ਪਰਮਾਤਮਾ ਦੇ ਸਿਮਰਨ ਵਿਚ ਆਪਣੇ ਮਨ ਨੂੰ ਲਾਇਆ ਹੋਇਆ ਸੀ ਅਤੇ ਸਾਧੂ-ਸੰਤਾਂ ਦੀ ਸੰਗਤ ਵਿਚ ਉਹ ਪਰਮਾਤਮਾ ਦਾ ਸਿਮਰਨ ਕਰਿਆ ਕਰਦੀ ਸੀ । ਜਦੋਂ ਉਹ ਜਵਾਨ ਹੋ ਗਈ ਤਾਂ ਉਸ ਨੇ ਆਪਣੇ ਮਾਤਾ ਪਿਤਾ ਵਲੋਂ ਵਿਆਹ ਦੀ ਬਾਬਤ ਕਹੇ ਜਾਣ 'ਤੇ ਵਿਆਹ ਕਰਨੋਂ ਇਨਕਾਰ ਕਰ ਦਿੱਤਾ । ਜਦੋਂ ਉਹ ਘਰ ਹੁੰਦੀ ਸੀ ਤਾਂ ਆਪਣੇ ਇਕਾਂਤ ਕਮਰੇ ਵਿਚ ਹੀ ਰਿਹਾ ਕਰਦੀ ਸੀ ਅਤੇ ਜਦੋਂ ਉਹ ਬਾਹਰ ਜਾਂਦੀ ਤਾਂ ਕੇਵਲ ਆਪਣੇ ਅਧਿਆਤਮਕ ਰਹਿਨੁਮਾ ਮੀਆਂ ਮੀਰ ਜੀ ਦੇ ਦਰਸ਼ਨ ਕਰਨ ਹੀ ਜਾਂਦੀ ਸੀ । ਇਸ ਤੋਂ ਇਲਾਵਾ ਉਸ ਨੇ ਕਦੀ ਵੀ ਘਰੋਂ ਬਾਹਰ ਪੈਰ ਨਹੀਂ ਰੱਖਿਆ । ਮੀਆਂ ਮੀਰ ਦੀ ਸੰਗਤ ਵਿਚ ਜਿਥੇ ਕਿ ਉਹ ਅਕਸਰ ਜਾਂਦੀ ਰਹਿੰਦੀ ਸੀ ਉਸ ਨੇ ਕੇਵਲ ਮੀਆਂ ਮੀਰ ਪਾਸੋਂ ਹੀ ਨਹੀਂ ਬਲਕਿ ਹੋਰ ਵੀ ਕਈ ਪਵਿੱਤਰ ਵਿਅਕਤੀਆਂ ਪਾਸੋਂ ਗੁਰੂ ਹਰਿਗੋਬਿੰਦ ਜੀ ਦੀਆਂ ਅਨੇਕਾਂ ਪ੍ਰਸੰਸਾਵਾਂ ਸੁਣੀਆਂ ਸਨ ਤੇ ਇਸੇ ਲਈ ਉਹ ਆਪਣੇ ਪਰਿਵਾਰ ਵਿਚ ਵੀ ਗੁਰੂ ਜੀ ਦੇ ਗੁਣਾਂ ਦੀ ਚਰਚਾ ਕਰਦੀ ਹੁੰਦੀ ਸੀ ।ਉਸਦਾ ਪਿਤਾ ਕਾਜ਼ੀ ਉਸ ਨਾਲ ਬਹੁਤ ਸਖਤ ਨਾਰਾਜ਼ ਸੀ, ਨਾਰਾਜ਼ਗੀ ਦਾ ਪਹਿਲਾ ਕਾਰਨ ਤਾਂ ਵਿਆਹ ਤੋਂ ਇਨਕਾਰ ਸੀ ਤੇ ਦੂਜਾ ਕਾਰਣ ਫਕੀਰਾਂ ਦੀ ਸੰਗਤ ਵਿਚ ਉਸਦਾ ਆਉਣਾ-ਜਾਣਾ ਸੀ । ਇਸ ਤੋਂ ਇਲਾਵਾ ਜਦੋਂ ਕਾਜ਼ੀ ਨੇ ਉਸ ਦੇ

ਮੂੰਹੋਂ ਗੁਰੂ ਹਰਿਗੋਬਿੰਦ ਜੀ ਦੀ ਪ੍ਰਸੰਸਾ ਸੁਣੀ ਤਾਂ ਉਸਦਾ ਗੁੱਸਾ ਹੱਦਬੰਨੇ ਟੱਪ ਗਿਆ ਅਤੇ ਉਸ ਨੇ ਕੌਲਾਂ ਨੂੰ ਇਹ ਕਿਹਾ, ''ਉਹ ਕਾਫ਼ਰ ਹੈ; ਤੂੰ ਇਕ ਕਾਫਰ ਦੀ ਤਾਰੀਫ ਕਰ ਰਹੀ ਹੈਂ ਅਤੇ ਮੁਹੰਮਦ ਦੇ ਉਸ ਕਾਨੂੰਨ ਦੀ ਉਲੰਘਣਾ ਕਰ ਰਹੀ ਹੈਂ ਜਿਸ ਦੇ ਅਨੁਸਾਰ ਇਕ ਨਾਸਤਕ ਵਿਅਕਤੀ ਦੀ ਪ੍ਰਸੰਸਾ ਕਰਨ ਲਈ ਮੌਤ ਦੀ ਸਜ਼ਾ ਦਾ ਵਿਧਾਨ ਹੈ'' । ਕੌਲਾਂ ਨੇ ਉੱਤਰ ਦਿੱਤਾ ''ਪਿਤਾ ਜੀ! ਮੁਹੰਮਦ ਸਾਹਿਬ ਦਾ ਵਿਧਾਨ ਪਵਿੱਤਰ ਆਤਮਾਵਾਂ ਅਤੇ ਮੇਰੇ ਉੱਤੇ ਲਾਗੂ ਨਹੀਂ ਹੁੰਦਾ । ਇਹ ਉਨ੍ਹਾਂ ਮੂਰਖਾਂ 'ਤੇ ਲਾਗੂ ਹੁੰਦਾ ਹੈ, ਜਿਹੜੇ ਨਾ ਤਾਂ ਕੁਝ ਜਾਣਦੇ ਹਨ ਤੇ ਇਸ ਤੋਂ ਇਲਾਵਾ ਨਾ ਹੀ ਇਸਦਾ ਪਾਲਣ ਕਰਦੇ ਹਨ । ਸੰਤ ਤਾਂ ਪਰਮਾਤਮਾ ਦੇ ਦਾਸ ਹੁੰਦੇ ਹਨ; ਨਾਲ ਹੀ ਨਾਲ ਪਰਮਾਤਮਾ ਉਨ੍ਹਾਂ ਦਾ ਕਹਿਣਾ ਮੰਨਦਾ ਹੈ ਅਤੇ ਉਹ ਜੋ ਚਾਹੁਣ ਕਰ ਸਕਦੇ ਹਨ । ਉਨ੍ਹਾਂ ਦਾ ਮੁਹੰਮਦ ਦੇ ਵਿਧਾਨ ਨਾਲ ਕੁਛ ਲੈਣਾ-ਦੇਣਾ ਨਹੀਂ ਹੈ ।'' ਇਹ ਅਤੇ ਇਸੇ ਤਰ੍ਹਾਂ ਦੇ ਜੁਆਬਾਂ ਨੂੰ ਆਪਣੀ ਪੁੱਤਰੀ ਤੋਂ ਸੁਣ ਕੇ ਕਾਜ਼ੀ ਦਾ ਹਿਰਦਾ ਗੁੱਸੇ ਤੇ ਕੱਟੜਵਾਦ ਨਾਲ ਜਲ ਉਠਿਆ । ਉਸੇ ਦਿਨ ਉਸ ਨੇ ਆਪਣੇ ਇਕ ਹੋਰ ਕਾਜ਼ੀ ਭਰਾ ਨਾਲ ਸਲਾਹ ਕਰਕੇ ਆਪਣੀ ਲੜਕੀ ਨੂੰ ਮੁਸਲਿਮ ਕਾਨੂੰਨ ਦੀ ਉਲੰਘਣਾ ਕਰਨ ਲਈ ਮੌਤ ਦੀ ਸਜ਼ਾ ਦਾ ਆਦੇਸ਼ ਦੇ ਦਿੱਤਾ । ਇਹ ਫ਼ੈਸਲਾ ਸੁਣ ਕੇ ਕੌਲਾਂ ਦੀ ਮਾਂ ਨੇ ਅਤੇ ਮੀਆਂ ਮੀਰ ਨੇ ਕੌਲਾਂ ਨੂੰ ਕਿਹਾ, ''ਤੈਨੂੰ ਇੱਥੇ ਬਚਾਉਣ ਦਾ ਕੋਈ ਸਾਧਨ ਨਜ਼ਰ ਨਹੀਂ ਆਉਂਦਾ । ਜਿਵੇਂ ਇਨ੍ਹਾਂ ਜ਼ਾਲਮਾਂ ਨੇ ਮਨਸੂਰ ਨੂੰ ਮਾਰਿਆ ਸੀ; ਤੂੰ ਵੀ ਨਿਰਦੋਸ਼ ਹੀ ਮਾਰੀ ਜਾਏਂਗੀ ! ਇਸ ਲਈ ਇਹ ਉਚਿਤ ਹੋਵੇਗਾ ਕਿ ਤੂੰ ਇਕ ਦਮ ਅੰਮ੍ਰਿਤਸਰ ਗੁਰੂ ਹਰਿਗੋਬਿੰਦ ਦੀ ਸ਼ਰਣ ਵਿਚ ਚਲੀ ਜਾਹ । ਇਸ ਯੁੱਗ ਵਿਚ ਉਨ੍ਹਾਂ ਤੋਂ ਸਿਵਾਇ ਹੋਰ ਕੋਈ ਨਹੀਂ ਜਿਹੜਾ ਤੇਰੀ ਜਾਨ ਬਚਾ ਸਕੇ'' । ਕੌਲਾਂ ਨੂੰ ਮੀਆਂ ਮੀਰ ਦੀ ਸਲਾਹ ਸਭ ਤੋਂ ਵਧੀਆ ਲੱਗੀ । ਉਸ ਨੇ ਤੁਰੰਤ ਆਪਣਾ ਸਾਮਾਨ ਬੰਨ੍ਹਿਆ ਅਤੇ ਇੱਕ ਹੋਰ ਸਾਥੀ ਨੂੰ ਨਾਲ ਲੈ ਕੇ ਅੰਮ੍ਰਿਤਸਰ ਵੱਲ ਚਲ ਪਈ ।

ਇੱਧਰ ਕਾਜ਼ੀ ਵੀ ਆਰਾਮ ਨਾਲ ਨਹੀਂ ਬੈਠਾ ਸੀ । ਉਸ ਨੇ ਬਾਦਸ਼ਾਹ ਕੋਲ ਸ਼ਿਕਾਇਤ ਕੀਤੀ ਕਿ ਗੁਰੂ ਨੇ ਘੋੜੇ ਦੀ ਕੀਮਤ ਅਦਾ ਕਰਨ ਦਾ ਵਾਅਦਾ ਕੀਤਾ ਸੀ ਪਰ ਹੁਣ ਉਹ ਬਹਾਨੇ ਬਣਾ ਰਿਹਾ ਹੈ, ''ਉਹ ਟਾਲਮਟੋਲ ਕਰ ਰਿਹਾ ਹੈ ਤੇ ਆਪਣਾ ਵਾਅਦਾ ਪੂਰਾ ਨਹੀਂ ਕਰੇਗਾ । ਹਜ਼ੂਰ, ਜੇ ਇਕ ਅਫਸਰ ਨੂੰ ਉਸਨੂੰ ਮਨਾਉਣ ਵਾਸਤੇ ਮੇਰੇ ਨਾਲ ਭੇਜ ਦਿਉ ਤਾਂ ਮੈਂ ਸਮਝਾਂਗਾ ਕਿ ਪੈਸਾ ਮੇਰੀ ਜੇਬ ਵਿਚ ਹੀ ਹੈ; ਨਹੀਂ ਤਾਂ ਉਹ ਹਮੇਸ਼ਾ ਮੈਨੂੰ ਵਾਪਿਸ ਕਰ ਦੇਵੇਗਾ ਜਿਵੇਂ ਕਿ ਉਸ ਨੇ ਹੁਣ ਕੀਤਾ ਹੈ ।'' ਬਾਦਸ਼ਾਹ ਨੇ ਜੁਆਬ ਦਿੱਤਾ, ''ਜਿਵੇਂ ਹੀ ਦਿਨ ਨਿਕਲੇਗਾ, ਮੇਰਾ ਇਕ ਆਦਮੀ ਗੁਰੂ ਜੀ ਕੋਲ ਨਾਲ ਲੈ ਜਾਣਾ; ਮੈਂ ਉਨ੍ਹਾਂ ਨੂੰ ਸੰਦੇਸ਼ ਭੇਜਾਂਗਾ

ਕਿ ਉਹ ਤੇਰੇ ਸਾਰੇ ਪੈਸੇ ਅਦਾ ਕਰ ਦੇਣ ਅਤੇ ਮੇਰਾ ਖਿਆਲ ਹੈ ਕਿ ਉਹ ਅਜਿਹਾ ਕਰਨ ਵਿਚ ਪਿੱਛੇ ਨਹੀਂ ਹਟਣਗੇ''। ਲਾਹੌਰ ਵਿਖੇ ਗੁਰੂ ਜੀ ਦੇ ਤੰਬੂ ਵਿਖੇ ਪਹੁੰਚ ਕੇ ਕਾਜ਼ੀ ਨੂੰ ਪਤਾ ਲੱਗਾ ਕਿ ਗੁਰੂ ਜੀ ਜਾ ਚੁਕੇ ਹਨ । ਉਸ ਨੇ ਉਨ੍ਹਾਂ ਦਾ ਪਿੱਛਾ ਕਰਨ ਦੀ ਤਿਆਰੀ ਕੀਤੀ। ਉਸਨੂੰ ਇਹ ਤਾਂ ਪਤਾ ਸੀ ਕਿ ਗੁਰੂ ਜੀ ਅੰਮ੍ਰਿਤਸਰ ਹੀ ਗਏ ਹੋਣਗੇ ਪਰੰਤੂ ਉਸਨੂੰ ਇਹ ਨਿਸਚਾ ਨਹੀਂ ਸੀ ਕਿ ਉਹ ਉਥੇ ਰਹਿਣਗੇ ਜਾਂ ਅੰਮ੍ਰਿਤਸਰ ਦੇ ਲਾਗੇ ਜੰਗਲਾਂ ਵਿਚ ਚਲੇ ਜਾਣਗੇ ਜਿਥੇ ਕਿ ਉਨ੍ਹਾਂ ਨੂੰ ਬਾਦਸ਼ਾਹ ਦਾ ਕੋਈ ਵੀ ਡਰ ਨਹੀਂ ਹੋਵੇਗਾ । ਕਿਉਂਕਿ ਉਨ੍ਹਾਂ ਜੰਗਲਾਂ ਵਿਚ ਕੋਈ ਫ਼ੌਜ ਜਾ ਕੇ ਉਨ੍ਹਾਂ ਨੂੰ ਲੱਭ ਨਹੀਂ ਸੀ ਸਕਦੀ । ਕਾਜ਼ੀ ਨੇ ਸੋਚਿਆ ਕਿ ਜੇਕਰ ਤੁਰੰਤ ਨਾ ਜਾਇਆ ਗਿਆ ਤਾਂ ਮਾਮਲਾ ਹੱਥੋਂ ਨਿਕਲ ਜਾਵੇਗਾ । ਜੇਕਰ ਗੁਰੂ ਜੀ ਨੇ ਆਪਣਾ ਵਾਅਦਾ ਪੂਰਾ ਨਾ ਕੀਤਾ ਤੇ ਉਸ ਨਾਲ ਮਾਰ-ਧਾੜ ਕੀਤੀ ਤਾਂ ਉਹ ਬਾਦਸ਼ਾਹ ਦੀ ਸਹਾਇਤਾ ਮੰਗੇਗਾ ਅਤੇ ਲਾਹੌਰ ਵਾਪਸ ਮੁੜ ਆਏਗਾ ।

ਰਾਹ ਵਿਚ ਕਾਜ਼ੀ ਅੰਮ੍ਰਿਤਸਰ ਦੇ ਪੱਛਮ ਵੱਲ ਸ਼ਿਕਾਰ ਕਰਦੇ ਹੋਏ ਗੁਰੂ ਜੀ ਨੂੰ ਮਿਲ ਪਿਆ। ਕਾਜ਼ੀ ਨੇ ਬੜੇ ਸਤਿਕਾਰ ਸਹਿਤ ਗੁਰੂ ਜੀ ਨੂੰ ਪ੍ਰਣਾਮ ਕੀਤਾ । ਗੁਰੂ ਜੀ ਨੇ ਉਸਨੂੰ ਇੰਨੀ ਤੇਜੀ ਨਾਲ ਪਿੱਛਾ ਕਰ ਲੈਣ ਲਈ ਵਧਾਈ ਦਿੱਤੀ। ਕਾਜ਼ੀ ਨੇ ਬੜੇ ਢੰਗ ਨਾਲ ਉੱਤਰ ਦਿੱਤਾ ਪਰੰਤੂ ਨਾਲ ਹੀ ਨਾਲ ਇਹ ਵੀ ਸਪੱਸ਼ਟ ਕਰ ਦਿੱਤਾ ਕਿ ਉਸਨੂੰ ਹੁਣ ਹੋਰ ਦੇਰੀ ਕੀਤੇ ਬਿਨਾਂ ਪੈਸੇ ਚਾਹੀਦੇ ਹਨ । ਗੁਰੂ ਜੀ ਨੇ ਉਸਨੂੰ ਰਾਤ ਰਹਿਣ ਦਾ ਸੱਦਾ ਦਿੱਤਾ ਅਤੇ ਇਹ ਕਿਹਾ ਕਿ ਉਹ ਸਵੇਰੇ ਲਾਹੌਰ ਦੇ ਇਕ ਸ਼ਾਹੂਕਾਰ ਦੇ ਨਾਂ ਭੁਗਤਾਨ ਲਈ ਇੱਕ ਪੱਤਰ ਦੇ ਦੇਣਗੇ । ਕਾਜ਼ੀ ਨੂੰ ਅੰਮ੍ਰਿਤਸਰ ਵਿਚ ਪੁੱਜਣ ਤੋਂ ਥੋੜ੍ਹੀ ਦੇਰ ਬਾਅਦ ਹੀ ਪਤਾ ਲੱਗ ਗਿਆ ਕਿ ਉਸਦੀ ਲੜਕੀ ਵੀ ਉਥੇ ਹੀ ਸੀ । ਉਸ ਨੇ ਆਪਣੀ ਲੜਕੀ ਨੂੰ ਵਾਪਿਸ ਆਪਣੇ ਧਰਮ ਵਿਚ ਤੇ ਆਪਣੇ ਘਰ ਵਿਚ ਮੁੜ ਚਲਣ ਲਈ ਕਿਹਾ ਪਰੰਤੂ ਮੌਤ ਦੇ ਡਰ ਤੋਂ ਬਹੁਤ ਜ਼ਿਆਦਾ ਘਬਰਾਈ ਹੋਈ ਕੌਲਾਂ ਨੇ ਬਿਲਕੁਲ ਹੀ ਉਨ੍ਹਾਂ ਨਾਲ ਵਾਪਿਸ ਜਾਣਾ ਨਹੀਂ ਚਾਹਿਆ । ਕਾਜ਼ੀ ਉਥੇ ਪਹੁੰਚਾ ਜਿਥੇ ਉਸਦਾ ਟੱਟੂ ਬੰਨਿਆ ਹੋਇਆ ਸੀ। ਉਹ ਉਸ 'ਤੇ ਸਵਾਰ ਹੋਇਆ ਤੇ ਛੇਤੀ ਹੀ ਲਾਹੌਰ ਵੱਲ ਭੱਜ ਉਠਿਆ। ਗੁਰੂ ਜੀ ਨੇ ਉਸਨੂੰ ਇਕ ਦਿਨ ਹੋਰ ਰੋਕਣ ਵਾਸਤੇ ਬਹੁਤ ਯਤਨ ਕੀਤਾ ਤਾਂ ਕਿ ਉਹ ਘੋੜੇ ਦੀ ਕੀਮਤ ਅਦਾ ਕਰ ਸਕਣ।

ਘਰ ਪਹੁੰਚ ਕੇ ਕਾਜ਼ੀ ਨੇ ਆਪਣੀ ਪਤਨੀ ਦੀਆਂ ਅੱਖਾਂ ਵਿੱਚ ਹੰਝੂ ਵੇਖੇ ਅਤੇ ਸੱਚੇ ਦਿਲੋਂ ਆਪਣੀਆਂ ਗਲਤੀਆਂ ਬਾਰੇ ਸੋਚਣ ਲੱਗਾ। ਉਸ ਨੇ ਆਪਣੇ ਆਪ ਨੂੰ ਕਿਹਾ, ''ਜੇਕਰ ਮੈਂ ਆਪਣੀ ਪੁੱਤਰੀ ਨਾਲ ਘੱਟ ਨਿਰਦੈਤਾ ਵਾਲਾ ਵਰਤਾਉ ਕੀਤਾ ਹੁੰਦਾ ਤਾਂ ਉਹ ਘਰ ਹੀ ਰਹਿੰਦੀ।'' ਉਸ ਦੀ ਪਤਨੀ ਨੇ ਬਹੁਤ ਤਿੱਖੀਆਂ ਚੋਭਾਂ ਉਸਨੂੰ ਮਾਰੀਆਂ ਜਿਸ ਨਾਲ ਉਸਦਾ

ਦੁੱਖ ਅਤੇ ਪਛਤਾਵਾ ਹੋਰ ਵੀ ਵਧ ਗਿਆ। ਉਸ ਨੇ ਸ਼ਿਕਾਇਤ ਕਰਨ ਵਾਸਤੇ ਅਗਲੇ ਦਿਨ ਬਾਦਸ਼ਾਹ ਕੋਲ ਜਾਣ ਦਾ ਨਿਸਚਾ ਕੀਤਾ। ਜਦੋਂ ਉਹ ਦਰਬਾਰ ਵਿਚ ਪਹੁੰਚਾ ਤਾਂ ਉਸ ਨੇ ਪਗੜੀ ਉਤਾਰ ਕੇ ਧਰਤੀ ਉਤੇ ਵਗਾਹ ਮਾਰੀ ਅਤੇ ਨਿਰਾਸਾ ਦੇ ਹੋਰ ਵੀ ਇਸ ਤਰ੍ਹਾਂ ਦੇ ਕਈ ਚਿੰਨ੍ਹਾਂ ਦਾ ਪ੍ਰਗਟਾਵਾ ਕੀਤਾ। ਰੋਂਦੇ ਹੋਏ ਨੇ ਉਸ ਨੇ ਜੋ ਕਿਹਾ, ਬਾਦਸ਼ਾਹ ਉਸ ਦੀ ਕਹਾਣੀ ਨੂੰ ਚੰਗੀ ਤਰ੍ਹਾਂ ਸਮਝ ਨਹੀਂ ਸਕਿਆ ; ਨਾਲੇ ਬਾਦਸ਼ਾਹ ਉਸ ਵੇਲੇ ਚੰਗੀ ਮਾਨਸਿਕ ਅਵਸਥਾ ਵਿਚ ਨਹੀਂ ਸੀ ਕਿਉਂਕਿ ਕੁਝ ਹੀ ਸਮਾਂ ਪਹਿਲਾਂ ਉਸਨੂੰ ਇਕ ਹੋਰ ਫਰਿਆਦੀ ਨੇ ਪਰੇਸ਼ਾਨ ਕੀਤਾ ਹੋਇਆ ਸੀ। ਉਸ ਨੇ ਕਾਜ਼ੀ ਦੀ ਸ਼ਿਕਾਇਤ ਦਾ ਗੁੱਸੇ ਵਿਚ ਜੁਆਬ ਦਿੱਤਾ, ''ਤੂੰ ਇਹ ਕੀ ਸ਼ੋਰ-ਸ਼ਰਾਬਾ ਕਰ ਰਿਹਾ ਹੈਂ, ਮੈਨੂੰ ਕੁਝ ਸਮਝ ਨਹੀਂ ਆਉਂਦਾ, ਤੂੰ ਇੱਕ ਪਾਗਲ ਦੀ ਤਰ੍ਹਾਂ ਬੋਲ ਰਿਹਾ ਹੈਂ। ਮੇਰੀ ਹਾਜ਼ਰੀ ਵਿਚ ਨੰਗੇ ਸਿਰ ਨਹੀਂ ਆਉਣਾ ਹੁੰਦਾ ! ਤੂੰ ਤਾਂ ਇਕ ਸਮਝਦਾਰ ਵਿਅਕਤੀ ਸੈਂ ਪਰ ਹੁਣ ਇੰਜ ਲਗਦਾ ਹੈ ਜਿਵੇਂ ਤੇਰਾ ਦਿਮਾਗ ਖਰਾਬ ਹੋ ਗਿਆ ਹੋਵੇ!''

ਵਜ਼ੀਰ ਖ਼ਾਂ ਨੇ ਵਿਚ ਹੀ ਟੋਕਿਆ ਅਤੇ ਗੁਰੂ ਜੀ ਦੀ ਢੁਕਵੀਂ ਵਕਾਲਤ ਕੀਤੀ। ''ਹਜ਼ੂਰ ਮੈਂ ਕਿਸੇ ਬਾਰੇ ਕੀ ਕਹਾਂ! ਇਹ ਭੈੜਾ ਸੰਸਾਰ ਹੈ ਅਤੇ ਬਾਕੀ ਸਾਰਿਆਂ ਵਾਂਗੂ ਹੀ ਕਾਜ਼ੀ ਵੀ ਭੈੜਾ ਹੀ ਦਿਖਾਈ ਦੇ ਰਿਹਾ ਹੈ। ਇਸ ਨੇ ਆਪਣੀ ਲੜਕੀ ਦੀ ਹਾਲਤ ਖ਼ਰਾਬ ਕਰ ਰੱਖੀ ਸੀ ਤੇ ਉਸਨੂੰ ਰੋਜ਼ ਕੁੱਟਿਆ ਕਰਦਾ ਸੀ। ਇਸ ਤਰ੍ਹਾਂ ਬੇਸਹਾਰਾ ਬਣ ਕੇ ਉਸ ਨੇ ਘਰ ਛੱਡ ਦਿੱਤਾ ਤੇ ਉਹ ਅੰਮ੍ਰਿਤਸਰ ਚਲੀ ਗਈ। ਆਪਣੇ ਪਿਤਾ ਤੋਂ ਡਰਦੀ ਹੋਈ ਉਹ ਉਥੇ ਹੀ ਹੈ ਤੇ ਵਾਪਿਸ ਨਹੀਂ ਆਉਣਾ ਚਾਹੁੰਦੀ। ਗੁਰੂ ਜਿਹੜਾ ਕਿ ਹਮੇਸ਼ਾ ਹੀ ਦਿਆਲੂ ਹੈ, ਉਸ ਕੋਲ ਸਾਰੇ ਹੀ ਆਉਂਦੇ ਹਨ, ਤੇ ਕਾਜ਼ੀ ਦੀ ਲੜਕੀ ਸਮੇਤ ਉਹ ਸਾਰਿਆਂ ਦਾ ਪਾਲਣ-ਪੋਸਣ ਕਰਦਾ ਹੈ। ਮੀਆਂ ਮੀਰ ਅਤੇ ਹੋਰ ਸੰਤ ਉਨ੍ਹਾਂ ਨੂੰ ਮਿਲਣ ਜਾਂਦੇ ਹਨ ਅਤੇ ਉਨ੍ਹਾਂ ਦਾ ਸਤਿਕਾਰ ਕਰਦੇ ਹਨ। ਅਜਿਹੇ ਵਿਅਕਤੀ ਦੇ ਖਿਲਾਫ਼ ਇਹ ਮੂਰਖ ਸ਼ਿਕਾਇਤ ਕਰ ਰਿਹਾ ਹੈ। ਨਾਲੇ ਇਸਦਾ ਮਾਮਲਾ ਬਹੁਤ ਹੀ ਮਾਮੂਲੀ ਜਿਹਾ ਹੈ। ਤੁਸੀਂ ਪਹਿਲਾਂ ਹੀ ਬਹੁਤ ਮਾਮਲੇ ਸੁਣ ਚੁਕੇ ਹੋ। ਗੁਰੂ ਜੀ ਦੇ ਨਾਲ ਝਗੜਾ ਕਰਨਾ ਠੀਕ ਨਹੀਂ। ਟਕਰਾਓ ਨਾਲ ਕੋਈ ਮੁਸੀਬਤ ਆ ਸਕਦੀ ਹੈ।''

ਇਸ ਉਤੇ ਬਾਦਸ਼ਾਹ ਨੇ ਕਾਜ਼ੀ ਨੂੰ ਸੰਬੋਧਿਤ ਕਰਦਿਆਂ ਹੋਇਆਂ ਪੱਕੇ ਤੌਰ 'ਤੇ ਆਦੇਸ਼ ਦਿੱਤਾ : ''ਕੀ ਤੈਨੂੰ ਆਪਣੇ ਆਪ 'ਤੇ ਸ਼ਰਮ ਨਹੀਂ ਆਉਂਦੀ! ਤੂੰ ਜਿਸ ਤਰ੍ਹਾਂ ਦਾ ਵਿਹਾਰ ਕੀਤਾ ਹੈ ਉਹ ਤੈਨੂੰ ਨਹੀਂ ਕਰਨਾ ਚਾਹੀਦਾ ਸੀ। ਧਾਰਮਿਕ ਵਿਅਕਤੀਆਂ ਨਾਲ ਲੜਨਾ-ਝਗੜਨਾ ਉਚਿਤ ਨਹੀਂ ਹੈ। ਤੈਨੂੰ ਬਲਕਿ ਉਨ੍ਹਾਂ ਪ੍ਰਤੀ ਸ਼ਰਧਾ ਰੱਖਣੀ ਚਾਹੀਦੀ ਹੈ। ਇਸ ਖੁੱਲ੍ਹੇ ਦਰਬਾਰ ਵਿਚ ਤੂੰ ਆਪਣੀ ਭਲਮਾਣਸੀ ਦਾ ਪਰਦਾ ਫਾਸ਼ ਕਰ ਦਿੱਤਾ ਹੈ ਤੇ ਆਪਣੇ ਆਪ

ਨੂੰ ਸਾਰਿਆਂ ਦੀ ਨਫ਼ਰਤ ਦਾ ਪਾਤਰ ਬਣਾ ਲਿਆ ਹੈ। ਤੇਰੀ ਲੜਕੀ ਨੂੰ ਆਪਣਾ ਘਰ ਛੱਡਣਾ ਪਿਆ। ਚੁਪ ਹੋ ਜਾਹ। ਕੁੱਛ ਹੋਰ ਨ ਕਹੀਂ ; ਤੈਨੂੰ ਤੇਰੇ ਕੀਤੇ ਦਾ ਫਲ ਹੀ ਮਿਲਿਆ ਹੈ'' ਇਹ ਸ਼ਿਕਾਇਤ ਕਰਦਿਆਂ ਹੋਇਆਂ ਕਿ ਬਾਦਸ਼ਾਹ ਨੇ ਉਸਦਾ ਪੂਰਾ ਮਾਮਲਾ ਸਮਝਾਉਣ ਦੀ ਆਗਿਆ ਹੀ ਉਸਨੂੰ ਨਹੀਂ ਦਿੱਤੀ ਕਾਜ਼ੀ ਨੇ ਆਪਣੀ ਪੱਗ ਚੁਕੀ ਤੇ ਦਰਬਾਰ ਤੋਂ ਚਲਿਆ ਆਇਆ। ਉਸ ਨੇ ਫਿਰ ਸੋਚਿਆ : ''ਮੈਂ ਹਰ ਪਾਸਿਓਂ ਮੁਸੀਬਤ ਵਿਚ ਹਾਂ। ਗੁਰੂ ਵੀ ਦਸ ਹਜ਼ਾਰ ਰੁਪਏ ਰੱਖ ਲਵੇਗਾ। ਉਹ ਸਮਝਦਾ ਹੈ ਕਿ ਮੇਰੇ ਕੋਲ ਬਿਲਕੁਲ ਹੀ ਕੋਈ ਚਾਰਾ ਨਹੀਂ। ਉਸਨੂੰ ਕਿਸ ਤਰ੍ਹਾਂ ਸਬਕ ਸਿਖਾਇਆ ਜਾਏ। ਉਹ ਮੇਰਾ ਪੈਸਾ ਨਹੀਂ ਦੇਵੇਗਾ ਅਤੇ ਇਸ ਤਰ੍ਹਾਂ ਉਸ ਨੇ ਮੈਨੂੰ ਮਾਰ ਹੀ ਛੱਡਿਆ ਹੈ। ਇਸ ਤੋਂ ਇਲਾਵਾ ਮੇਰੀ ਲੜਕੀ ਨੇ ਵੀ ਮੈਨੂੰ ਤਿਆਗ ਦਿੱਤਾ ਹੈ ਤੇ ਦੂਸਰਾ ਧਰਮ ਅਖ਼ਤਿਆਰ ਕਰ ਲਿਆ ਹੈ। ਜੋ ਹੋ ਗਿਆ ਉਸਦਾ ਹੁਣ ਮੇਰੇ ਕੋਲ ਕੋਈ ਇਲਾਜ ਨਹੀਂ, ਇਸ ਲਈ ਹੁਣ ਜਾਂ ਤਾਂ ਮੈਂ ਬਦਲਾ ਲਵਾਂ ਜਾਂ ਆਪਣੇ ਆਪ ਨੂੰ ਖ਼ਤਮ ਕਰ ਲਵਾਂ। ਮੈਂ ਬਾਦਸ਼ਾਹ ਜਹਾਂਗੀਰ 'ਤੇ ਵਿਸ਼ਵਾਸ ਕੀਤਾ ਪਰ ਮੇਰੀ ਸਹਾਇਤਾ ਕਰਨਾ ਤਾਂ ਦੂਰ, ਉਸ ਨੇ ਉਲਟਾ ਮੇਰੇ ਉਤੇ ਇਲਜ਼ਾਮ ਲਗਾ ਦਿੱਤੇ। ਖ਼ੁਦਾ ਨੇ ਮੇਰੇ ਨਾਲ ਇਹ ਕੀ ਕੀਤਾ ਹੈ! ਮੈਂ ਬਹੁਤ ਹੀ ਦੁਚਿੱਤੀ ਵਿਚ ਹਾਂ ਅਤੇ ਹਰ ਪਾਸਿਓਂ ਮੁਸੀਬਤਾਂ ਨਾਲ ਘਿਰਿਆ ਹੋਇਆ ਹਾਂ। ਲੜਕੀ ਵਾਸਤੇ ਸਾਰਾ ਹੀ ਪਰਿਵਾਰ ਸੋਗ ਮਨਾ ਰਿਹਾ ਹੈ ਪਰੰਤੂ ਉਹ ਸਾਥੋਂ ਇੰਨੀ ਦੂਰ ਚਲੀ ਗਈ ਹੈ ਕਿ ਹੁਣ ਅਸੀਂ ਕਿਸੇ ਵੀ ਤਰ੍ਹਾਂ ਉਸਨੂੰ ਫਿਰ ਨਹੀਂ ਵੇਖ ਸਕਦੇ।''



ਆਪਣੇ ਆਤਮਕ ਸਲਾਹਕਾਰ ਮੀਆਂ ਮੀਰ ਦੇ ਮਿੱਤਰ ਗੁਰੂ ਜੀ ਦੀ ਰੱਖਿਆ ਵਿਚ ਕੌਲਾਂ ਨੇ ਆਪਣਾ ਬਦਲਿਆ ਹੋਇਆ ਜੀਵਨ ਬਿਤਾਉਣਾ ਸ਼ੁਰੂ ਕਰ ਦਿੱਤਾ। ਗੁਰੂ ਜੀ ਦੇ ਪਿਤਾ ਦੇ ਹੇਠ ਲਿਖੇ ਸ਼ਬਦ ਨੂੰ ਵਾਰ-ਵਾਰ ਦੁਹਰਾਉਣ ਨਾਲ ਉਸਨੂੰ ਬੜੀ ਧਰਵਾਸ ਮਿਲੀ। ਉਹ ਸ਼ਬਦ ਉਸਨੇ ਸਿੱਖਾਂ ਵਲੋਂ ਆਮ ਤੌਰ 'ਤੇ ਗਾਏ ਜਾਣ ਕਾਰਣ ਯਾਦ ਕਰ ਲਿਆ ਸੀ :

> ਮਾਈ ਸੰਤਸੰਗਿ ਜਾਗੀ ॥ ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ ਰਹਾਉ ॥
> ਦਰਸਨ ਪਿਆਸ ਲੋਚਨ ਤਾਰ ਲਾਗੀ ॥
> ਬਿਸਰੀ ਤਿਆਸ ਬਿਡਾਨੀ ॥੧ ॥
> ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ ॥
> ਦੇਖ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ ॥੨ ॥੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੧੯)

ਇੱਕ ਸਿੱਖ ਇਤਿਹਾਸਕਾਰ ਲਿਖਦਾ ਹੈ ਕਿ ਆਪਣੇ ਪਿਛਲੇ ਜਨਮ ਵਿਚ ਕੌਲਾਂ ਦੀ ਇਹ ਇੱਛਾ ਸੀ ਕਿ ਉਹ ਸੱਚੇ ਗੁਰੂ ਦੇ ਆਦੇਸ਼ਾਂ ਨੂੰ ਸੁਣੇ ਅਤੇ ਪ੍ਰਸੰਨ ਰਹੇ। ਗੁਰੂ ਜੀ ਨੇ ਉਸ ਦੇ ਨਿਵਾਸ

ਲਈ ਇਕ ਵੱਖਰਾ ਮਕਾਨ ਬਣਵਾ ਦਿੱਤਾ ਅਤੇ ਉਸਨੂੰ ਕਿਹਾ ਕਿ ਉਹ ਜਿਵੇਂ ਚਾਹੇ, ਆਪਣਾ ਸਮਾਂ ਬਤੀਤ ਕਰੇ। ਪਰਮਾਤਮਾ ਵੱਲ ਉਸ ਦੀ ਲਗਾਤਾਰ ਲੱਗੀ ਬਿਰਤੀ ਨੂੰ ਵੇਖ ਕੇ ਉਹ ਬਹੁਤ ਖੁਸ਼ ਹੋਏ ਅਤੇ ਗੁਰੂ ਜੀ ਨੇ ਹਰ ਤਰ੍ਹਾਂ ਨਾਲ ਉਸ ਦੀ ਦੇਖਭਾਲ ਕੀਤੀ। ਇਸੇ ਤਰ੍ਹਾਂ ਹੀ ਕੁਝ ਸਮਾਂ ਬੀਤ ਗਿਆ। ਇਕ ਦਿਨ ਕੌਲਾਂ ਨੇ ਆਪਣੇ ਸਾਰੇ ਗਹਿਣੇ ਇਕੱਠੇ ਕਰਕੇ ਗੁਰੂ ਜੀ ਦੇ ਸਾਹਮਣੇ ਢੇਰੀ ਕਰ ਦਿੱਤੇ। ਹੱਥ ਜੋੜ ਕੇ ਉਸ ਨੇ ਇਸ ਤਰ੍ਹਾਂ ਬੇਨਤੀ ਕੀਤੀ, "ਹੇ ਗਰੀਬ ਨਿਵਾਜ! ਇਹਨਾਂ ਗਹਿਣਿਆਂ ਦੀ ਕੀਮਤ ਨੂੰ ਕਿਸੇ ਅਜਿਹੇ ਧਾਰਮਿਕ ਕੰਮ ਉਤੇ ਖਰਚ ਕਰੋ ਜਿਸ ਨਾਲ ਇਸ ਦੁਨੀਆਂ ਵਿਚ ਕੁਝ ਸਮੇਂ ਲਈ ਮੇਰਾ ਨਾਂ ਯਾਦ ਕੀਤਾ ਜਾਵੇ।" ਉਸ ਦੀ ਇੱਛਾ ਅਨੁਸਾਰ ਗੁਰੂ ਜੀ ਨੇ ਮਾਘ ਸੁਦੀ, ਪੰਜ ਸੰਮਤ 1678 (1621 ਈ:) ਨੂੰ ਉਸ ਪੈਸੇ ਨਾਲ ਉਸ ਦੇ ਨਾਂ 'ਤੇ ਇਕ ਤਾਲਾਬ ਦੀ ਪੁਟਾਈ ਸ਼ੁਰੂ ਕਰਵਾ ਦਿੱਤੀ। ਅੰਮ੍ਰਿਤਸਰ ਸ਼ਹਿਰ ਵਿਚ ਅਜੇ ਤੱਕ ਵੀ ਇਹ ਸਰੋਵਰ ਕੌਲਸਰ (ਕੌਲਾਂ ਦਾ ਸਰੋਵਰ) ਨਾਂ ਨਾਲ ਮਸ਼ਹੂਰ ਹੈ। ਗੁਰੂ ਜੀ ਨੇ ਬਿਬੇਕਸਰ ਨਾਂ ਦਾ ਇਕ ਹੋਰ ਸਰੋਵਰ ਵੀ ਬਣਾਇਆ ਜਿਹੜਾ ਆਪਣੇ ਸ਼ਰਧਾਲੂਆਂ ਨੂੰ ਉਸ ਜਗ੍ਹਾ ਉਤੇ ਅਧਿਆਤਮਕ ਸਿੱਖਿਆਵਾਂ ਦੇਣ ਦੀ ਯਾਦ ਨੂੰ ਬਣਾਈ ਰੱਖਣ ਵਾਸਤੇ ਸੀ। ਅੰਮ੍ਰਿਤਸਰ ਦੇ ਹਰਿਮੰਦਰ ਸਾਹਿਬ ਦੇ ਲਾਗੇ-ਚਾਗੇ ਹੁਣ ਪੰਜ ਪਵਿੱਤਰ ਸਰੋਵਰ ਹਨ: ਸੰਤੋਖਸਰ, ਅੰਮ੍ਰਿਤਸਰ, ਰਾਮਸਰ, ਕੌਲਸਰ ਅਤੇ ਬਿਬੇਕਸਰ।



ਅੰਮ੍ਰਿਤਸਰ ਦੇ ਸਿੱਖਾਂ ਨੂੰ ਹਮੇਸ਼ਾਂ ਹੀ ਇਹ ਖਤਰਾ ਸੀ ਕਿ ਕਾਜ਼ੀ ਦੀ ਸ਼ਿਕਾਇਤ 'ਤੇ ਬਾਦਸ਼ਾਹ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਫ਼ੌਜ ਭੇਜੇਗਾ। ਉਹ ਜ਼ਰੂਰਤ ਪੈਣ 'ਤੇ ਸੁਰੱਖਿਆ ਲਈ ਤਿਆਰੀ ਵਿਚ ਸਨ। ਬਾਦਸ਼ਾਹ ਨੇ ਕਾਜ਼ੀ ਜਾਂ ਉਸਦੀਆਂ ਸ਼ਿਕਾਇਤਾਂ ਬਾਰੇ ਹੋਰ ਕੁਝ ਨਹੀਂ ਸੋਚਿਆ ਅਤੇ ਗੁਰੂ ਜੀ ਨਾਲ ਉਲਝਣ ਨੂੰ ਤਿਆਰ ਨਾ ਹੋਇਆ। ਇਸ ਤੋਂ ਅਗਲਾ ਜਥਾ ਮਸੰਦਾਂ ਦਾ ਸੀ ਜਿਨ੍ਹਾਂ ਨਾਲ ਗੁਰੂ ਜੀ ਨੇ ਹਿਸਾਬ-ਕਿਤਾਬ ਠੀਕ ਕਰਨਾ ਸੀ। ਉਹ ਗੁਰੂ ਜੀ ਦੇ ਖਿਲਾਫ਼ ਸ਼ਿਕਾਇਤ ਕਰਨ ਲਈ ਮਾਤਾ ਜੀ ਕੋਲ ਗਏ: "ਗੁਰੂ ਜੀ ਦੀਆਂ ਕਾਰਵਾਈਆਂ ਕਿਸੇ ਨੂੰ ਚੰਗੀਆਂ ਨਹੀਂ ਲਗਦੀਆਂ। ਕਾਜ਼ੀ ਬਾਦਸ਼ਾਹ ਕੋਲ ਸ਼ਿਕਾਇਤ ਕਰਨ ਲਈ ਗਿਆ ਹੈ। ਜਦੋਂ ਬਾਦਸ਼ਾਹ ਫ਼ੌਜ ਭੇਜੇਗਾ ਅਤੇ ਸਾਡੇ ਨਾਲ ਲੜਾਈ ਕਰੇਗਾ ਤਾਂ ਅਸੀਂ ਕੀ ਕਰਾਂਗੇ? ਆਪਣੇ ਆਪ ਨੂੰ ਬਚਾਉਣ ਲਈ ਨਾ ਤਾਂ ਸਾਡੇ ਕੋਲ ਰਾਜ ਹੈ ਤੇ ਨਾ ਹੀ ਵੱਡੀ ਫ਼ੌਜ ਹੈ। ਅਸੀਂ ਬਾਦਸ਼ਾਹ ਨਾਲ ਕਿਸ ਤਰ੍ਹਾਂ ਮੁਕਾਬਲਾ ਕਰਾਂਗੇ। ਗੁਰੂ ਜੀ ਨੂੰ ਲੁਕ ਜਾਣਾ ਚਾਹੀਦੈ ਤੇ ਇਹ ਸ਼ਹਿਰ ਛੱਡ ਦੇਣਾ ਚਾਹੀਦੈ। ਇਹ ਸਥਾਨ ਉਨ੍ਹਾਂ ਦੇ ਪਿਤਾ ਤੇ ਦਾਦਾ ਜੀ ਦਾ ਹੈ ਪਰੰਤੂ ਜਦੋਂ ਇਸਦਾ ਕਬਜ਼ਾ ਹੱਥੋਂ ਨਿਕਲ ਜਾਵੇਗਾ ਤਾਂ ਅਸੀਂ ਕਿੱਥੇ ਰਹਾਂਗੇ?" ਮਾਤਾ ਗੰਗਾ ਨੇ ਉੱਤਰ ਦਿੱਤਾ, "ਮੈਂ ਕੁਝ ਨਹੀਂ ਕਰ ਸਕਦੀ। ਪਹਿਲੇ ਪੰਜ ਗੁਰੂਆਂ ਨੇ ਸ਼ਾਂਤੀ ਦਾ ਉਪਦੇਸ਼ ਦਿੱਤਾ; ਛੇਵੇਂ ਗੁਰੂ ਮੇਰੇ ਪੁੱਤਰ ਨੇ ਸ਼ਸਤ੍ਰ ਧਾਰਨ ਕਰ ਲਏ ਹਨ ਅਤੇ ਦੇਰ-ਸਵੇਰ ਬਾਦਸ਼ਾਹ ਨਾਲ ਲੜਾਈ ਵੀ ਹੋਵੇਗੀ। ਮੈਂ ਉਨ੍ਹਾਂ ਕੋਲ ਹਮੇਸ਼ਾਂ ਰੋਸ ਪ੍ਰਗਟ ਕੀਤਾ ਹੈ ਅਤੇ ਕਿਹਾ ਹੈ ਕਿ ਇਹ ਵਿਹਾਰ

ਉਨ੍ਹਾਂ ਲਈ ਠੀਕ ਨਹੀਂ। ਫਿਰ ਵੀ ਉਹ ਬਹੁਤ ਸਾਧਨ-ਸੰਪੰਨ ਹੈ ਅਤੇ ਜੇਕਰ ਸੰਘਰਸ਼ ਹੋਇਆ ਤਾਂ ਉਨ੍ਹਾਂ ਨੂੰ ਆਪਣੀ ਸੁਰੱਖਿਆ ਕਰਨ ਦਾ ਢੰਗ ਆਉਂਦਾ ਹੈ। ਮੈਂ ਤੇ ਤੁਸੀਂ ਕੁਝ ਨਹੀਂ ਕਰ ਸਕਦੇ। ਜੇਕਰ ਤੁਹਾਨੂੰ ਲਗਦਾ ਹੈ ਕਿ ਗੁਰੂ ਤੁਹਾਡੀ ਗੱਲ ਸੁਣ ਲੈਣਗੇ ਤਾਂ ਉਨ੍ਹਾਂ ਨੂੰ ਸਲਾਹ ਦਿਉ। ਜਾਉ ਅਤੇ ਲੜਾਈ ਨੂੰ ਟਾਲਣ ਵਾਸਤੇ ਕੁਝ ਵੀ ਕਰੋ ਅਤੇ ਇਸ ਵਿਸ਼ੇ 'ਤੇ ਮੇਰੀਆਂ ਭਾਵਨਾਵਾਂ ਵੀ ਗੁਰੂ ਤਕ ਪਹੁੰਚਾਉ।'' ਜਦੋਂ ਮਸੰਦ ਗੁਰੂ ਜੀ ਨਾਲ ਇਸ ਵਿਸ਼ੇ 'ਤੇ ਆਪਣਾ ਵਿਰੋਧ ਜਤਾ ਰਹੇ ਸਨ ਤਾਂ ਲਾਹੌਰ ਤੋਂ ਵਜ਼ੀਰ ਖ਼ਾਂ ਦੀ ਚਿੱਠੀ ਲੈ ਕੇ ਇਕ ਸੰਦੇਸ਼-ਵਾਹਕ ਉਥੇ ਆ ਪਹੁੰਚਾ। ਚਿੱਠੀ ਵਿਚ ਕਾਜ਼ੀ ਦੀ ਸ਼ਿਕਾਇਤ ਉਤੇ ਬਾਦਸ਼ਾਹ ਦੇ ਫ਼ੈਸਲੇ ਦੀ ਸੂਚਨਾ ਸੀ। ਇਸ ਪਰਿਣਾਮ ਨੂੰ ਦੇਖ ਕੇ ਸਿੱਖ ਖ਼ੁਸ਼ ਹੋ ਉਠੇ। ਉਨ੍ਹਾਂ ਨੂੰ ਲੱਗਾ ਕਿ ਬਾਦਸ਼ਾਹ ਜਹਾਂਗੀਰ ਨਾਲ ਪੈਦਾ ਹੋਈ ਮੁਸ਼ਕਿਲ ਖਤਮ ਹੋ ਗਈ। ਮਸੰਦਾਂ ਦੀਆਂ ਭਵਿੱਖਬਾਣੀਆਂ ਝੂਠੀਆਂ ਸਾਬਤ ਹੋਈਆਂ ਅਤੇ ਗੁਰੂ ਜੀ ਨੇ ਹਮੇਸ਼ਾ ਲਈ ਅੰਮ੍ਰਿਤਸਰ ਵਿਖੇ ਨਿਵਾਸ ਕਰਨ ਦਾ ਮਨ ਬਣਾ ਲਿਆ।

ਥੋੜ੍ਹੇ ਸਮੇਂ ਬਾਅਦ ਗੁਰੂ ਜੀ ਤੇ ਉਨ੍ਹਾਂ ਦੇ ਮਾਤਾ ਜੀ ਗੁਰੂ ਨਾਨਕ ਦੇਵ ਜੀ ਦੇ ਸਥਾਨ 'ਤੇ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਸ੍ਰੀ ਚੰਦ੍ਰ ਨੂੰ ਮਿਲਣ ਗਏ ਜਿਹੜੇ ਕਿ ਉਥੇ ਹੀ ਨਿਵਾਸ ਕਰਦੇ ਸਨ। ਗੁਰੂ ਜੀ ਨੇ ਉਨ੍ਹਾਂ ਦੇ ਸਾਹਮਣੇ ਇਕ ਘੋੜਾ ਤੇ ਇਕ ਹਜ਼ਾਰ ਰੁਪਏ ਭੇਟਾ ਵਜੋਂ ਰੱਖੇ। ਗੁਰੂ ਜੀ ਦੇ ਮਾਤਾ ਜੀ ਨੇ ਸ੍ਰੀ ਚੰਦ ਜੀ ਨੂੰ ਕਿਹਾ, ''ਤੁਸੀਂ ਹੁਣ ਬਿਰਧ ਹੋ ਚੁਕੇ ਹੋ ਅਤੇ ਤੁਹਾਡੇ ਕੋਲ ਦਿੱਬ ਸ਼ਕਤੀਆਂ ਹਨ। ਮੇਰੇ ਪੁੱਤਰ ਨੂੰ ਅਸ਼ੀਰਵਾਦ ਦਿਉ ਤਾਂ ਕਿ ਉਸ ਦੇ ਸੰਤਾਨ ਹੋਵੇ।'' ਸ੍ਰੀ ਚੰਦ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਪੰਕਤੀ ਵਿੱਚ ਉੱਤਰ ਦਿੱਤਾ :

ਵਧੀ ਵੇਲਿ ਬਹੁ ਪੀੜੀ ਚਾਲੀ ॥
ਧਰਮ ਕਲਾ ਹਰਿ ਬੰਧਿ ਬਹਾਲੀ॥ (ਪੰਨਾ ੩੯੬)

ਇਹ ਯਾਦ ਰੱਖਣ ਯੋਗ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਹਰਿਗੋਬਿੰਦ ਜੀ ਦਾ ਚੰਦੂ ਦੀ ਲੜਕੀ ਨਾਲ ਵਿਆਹ ਨਹੀਂ ਕੀਤਾ ਸੀ ਤਾਂ ਨੌਜਵਾਨ ਗੁਰੂ ਜੀ ਨੂੰ ਦੋ ਥਾਵਾਂ ਤੋਂ ਰਿਸ਼ਤੇ ਆਏ ਸਨ। ਉਨ੍ਹਾਂ ਵਿਚੋਂ ਇੱਕ ਦਮੋਦਰੀ ਜੀ ਨਾਲ ਉਨ੍ਹਾਂ ਨੇ ਵਿਆਹ ਕਰਵਾ ਲਿਆ। ਜਦੋਂ ਇਹ ਪਤਾ ਲੱਗਾ ਕਿ ਉਹ ਗਰਭਵਤੀ ਹਨ ਤਾਂ ਦੋਹਾਂ ਪਰਿਵਾਰਾਂ ਵਿਚ ਬਹੁਤ ਖ਼ੁਸ਼ੀਆਂ ਮਨਾਈਆਂ ਗਈਆਂ। ਹਰੀ ਚੰਦ ਦੀ ਪੁੱਤਰੀ ਨਾਨਕੀ ਨਾਲ ਗੁਰੂ ਜੀ ਦਾ ਵਿਆਹ ਅਜੇ ਨਹੀਂ ਹੋਇਆ ਸੀ ਕਿਉਂਕਿ ਅਜੇ ਉਹ ਛੋਟੇ ਸਨ ਅਤੇ ਉਨ੍ਹਾਂ ਨੂੰ ਦਿੱਲੀ, ਆਗਰੇ, ਲਾਹੌਰ ਅਤੇ ਹੋਰਨਾਂ ਥਾਵਾਂ 'ਤੇ ਰਹਿਣਾ ਪਿਆ ਸੀ। ਹਰੀ ਚੰਦ ਨੇ ਹੁਣ ਪੱਤਰ ਲਿਖਿਆ ਕਿ ਆਉਣ ਵਾਲੀ ਵਿਸਾਖੀ ਵਿਆਹ ਵਾਸਤੇ ਢੁਕਵਾਂ ਸਮਾਂ ਹੋਵੇਗਾ। ਤਦ ਅਨੁਸਾਰ ਸਾਰੀਆਂ ਰਸਮਾਂ ਤੇ ਖ਼ੁਸ਼ੀਆਂ ਨਾਲ ਇਹ ਵਿਆਹ-ਕਾਰਜ ਸਿਰੇ ਚੜ੍ਹਾਇਆ ਗਿਆ।

## ਗੁਰੂ ਜੀ ਯੂ.ਪੀ. ਵੱਲ

ਅਲਮਸਤ ਨਾਂ ਦਾ ਇੱਕ ਸਿੱਖ ਸੀ। ਅਲਮਸਤ ਦਾ ਅਰਥ ਹੈ ਉਤਸ਼ਾਹੀ। ਉਹ ਆਪਣੀਆਂ ਯਾਤਰਾਵਾਂ ਦੇ ਦੌਰਾਨ ਪੀਲੀਭੀਤ ਜ਼ਿਲ੍ਹੇ ਦੇ ਉਸ ਹਿੱਸੇ ਵਿਚ ਜਾ ਪਹੁੰਚਾ ਜਿਥੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਦੀ ਯਾਦ ਨੂੰ ਤਾਜ਼ਾ ਰੱਖਣ ਵਾਲਾ ਇੱਕ ਸਥਾਨ ਬਣਿਆ ਹੋਇਆ ਸੀ। ਇਹ ਕਿਹਾ ਜਾਂਦਾ ਹੈ ਕਿ ਉਥੋਂ ਦੇ ਇੱਕ ਪਿੱਪਲ ਦੇ ਰੁੱਖ ਦੀ ਹਰ ਪੱਤੀ 'ਤੇ ਗੁਰੂ ਨਾਨਕ ਦੇਵ ਜੀ ਦੀਆਂ ਪੰਜਾਂ ਉਂਗਲਾਂ ਦੇ ਨਿਸ਼ਾਨ ਸਨ ਤੇ ਉਸ ਤੋਂ 40 ਮੀਲ ਪੂਰਬ ਵੱਲ ਗੁਰੂ ਜੀ ਨੇ ਰੀਠੇ ਦੇ ਰੁੱਖ ਦੇ ਕੌੜੇ ਫਲਾਂ ਨੂੰ ਮਿੱਠਾ ਕਰ ਦਿੱਤਾ ਸੀ। ਉਥੇ ਹੁਣ ਕੁਝ ਯੋਗੀਆਂ ਦਾ ਕਬਜ਼ਾ ਸੀ ਤੇ ਉਹ ਗੁਰੂ ਜੀ ਦੇ ਪਿੱਪਲ ਨੂੰ ਅਤੇ ਗੁਰੂ ਜੀ ਦੇ ਨਾਂ ਨੂੰ ਖ਼ਤਮ ਕਰਕੇ ਉਸ ਸਥਾਨ ਦਾ ਨਾਂ ਗੋਰਖ ਨਾਥ ਦੇ ਨਾਂ ਉਤੇ ਰੱਖਣਾ ਚਾਹੁੰਦੇ ਸਨ। ਅਲਮਸਤ ਇਸ ਨੂੰ ਸਹਿ ਨਹੀਂ ਸਕਿਆ। ਉਸ ਮੰਦਰ ਨੂੰ ਆਪਣਾ ਮੰਨਦੇ ਹੋਏ ਇਹ ਉਸ ਵਿਚ ਰਹਿਣ ਲੱਗਾ ਅਤੇ ਉਸ ਦੇ ਸਾਰੇ ਧਾਰਮਿਕ ਅਤੇ ਹੋਰ ਕੰਮਾਂ-ਕਾਰਾਂ ਨੂੰ ਖ਼ੁਦ ਕਰਨ ਲੱਗ ਪਿਆ। ਜੋਗੀ ਉਸਨੂੰ ਕੱਢਣਾ ਚਾਹੁੰਦੇ ਸਨ ਤੇ ਇਸ ਬਾਬਤ ਉਨ੍ਹਾਂ ਨੇ ਕਿਹਾ, ''ਗੋਰਖ ਨਾਥ ਨੇ ਇਥੇ ਤਪੱਸਿਆ ਕੀਤੀ ਸੀ - ਇਸ ਲਈ ਇਸ ਥਾਂ ਦਾ ਨਾਂ ਗੋਰਖਮਤਾ ਹੈ। ਤੇਰਾ ਗੁਰੂ ਇੱਕ ਮੁਸਾਫ਼ਰ ਦੇ ਤੌਰ 'ਤੇ ਇੱਥੇ ਕੇਵਲ ਚਾਰ ਦਿਨਾਂ ਲਈ ਠਹਿਰਿਆ ਸੀ। ਇਹ ਉਸਦਾ ਮੰਦਰ ਕਿਵੇਂ ਹੋ ਸਕਦਾ ਹੈ ?'' ਅਲਮਸਤ ਨੇ ਪਿੱਪਲ ਦੀ ਹਰ ਪੱਤੀ 'ਤੇ ਗੁਰੂ ਨਾਨਕ ਦੇ ਹੱਥਾਂ ਦੇ ਨਿਸ਼ਾਨਾਂ ਵੱਲ ਇਸ਼ਾਰਾ ਕੀਤਾ ਅਤੇ ਉਨ੍ਹਾਂ ਨੂੰ ਰੀਠਿਆਂ ਦੇ ਮਿੱਠੇ ਹੋਣ ਦਾ ਉਦਾਹਰਣ ਵੀ ਦਿੱਤਾ। ਉਸ ਨੇ ਕਿਹਾ ਕਿ ਇਸੇ ਲਈ ਮੇਰੇ ਲਈ ਇਹ ਠੀਕ ਨਹੀਂ ਹੋਵੇਗਾ ਕਿ ਮੈਂ ਯੋਗੀਆਂ ਲਈ ਇਹ ਥਾਂ ਛੱਡ ਦੇਵਾਂ। ਉਸ ਨੇ ਠੋਕ ਕੇ ਕਿਹਾ ਕਿ ਗੁਰੂ ਨਾਨਕ ਦੇ ਤਖ਼ਤ ਉੱਤੇ ਹੁਣ ਗੁਰੂ ਹਰਿਗੋਬਿੰਦ ਹਨ। ਉਹ ਛੇਤੀ ਹੀ ਆਉਣਗੇ ਅਤੇ ਤੁਹਾਡਾ ਹੰਕਾਰ ਦੂਰ ਕਰਨਗੇ। ਇਸ 'ਤੇ ਯੋਗੀਆਂ ਨੂੰ ਇੰਨਾ ਗੁੱਸਾ ਚੜ੍ਹਿਆ ਕਿ ਉਨ੍ਹਾਂ ਨੇ ਪਿੱਪਲ ਨੂੰ ਅੱਗ ਲਾ ਦਿੱਤੀ ਤੇ ਉਸਦਾ ਕੋਈ ਨਾਮੋ-ਨਿਸ਼ਾਨ ਨਾ ਛੱਡਿਆ। ਅਲਮਸਤ ਨੇ ਉਨ੍ਹਾਂ ਨੂੰ ਕਿਹਾ ਕਿ ਗੁਰੂ ਜਦੋਂ ਵੀ ਆਉਣਗੇ, ਉਹ ਇਸ ਰੁੱਖ ਨੂੰ ਮੁੜ ਸੁਰਜੀਤ ਕਰ ਲੈਣਗੇ ਅਤੇ ਜਿਸ ਕਿਸੇ ਨੇ ਵੀ ਗੁਰੂ ਨਾਨਕ ਦੇ ਵਿਰੁੱਧ ਪਾਪ ਕਮਾਇਆ ਹੈ ਉਹ ਨੇਸਤੋਨਾਬੂਦ (ਪੂਰੀ ਤਰ੍ਹਾਂ ਨਸ਼ਟ) ਹੋ ਜਾਏਗਾ।

ਅਲਮਸਤ ਰਾਤ-ਦਿਨ ਗੁਰੂ ਸਾਹਿਬਾਨ ਦੀ ਬਾਣੀ ਪੜ੍ਹਿਆ ਕਰਦਾ ਸੀ। ਉਹ ਅਰਦਾਸ ਕਰਦਾ ਹੁੰਦਾ ਸੀ, ''ਓ ਦਿਲਾਂ ਦੀ ਜਾਨਣਹਾਰ ਸੱਚੇ ਗੁਰੂ, ਸਾਡੀ ਸਹਾਇਤਾ ਕਰੋ।'' ਭੁੱਖ-ਪਿਆਸ ਅਤੇ ਭੈੜੇ ਮੌਸਮਾਂ ਨੂੰ ਝੱਲਦੇ ਹੋਏ ਅਲਮਸਤ ਗੁਰੂ ਹਰਿਗੋਬਿੰਦ ਸਾਹਿਬ ਦੀ ਉਦੋਂ ਤਕ ਇੰਤਜ਼ਾਰ ਕਰਦਾ ਰਿਹਾ ਜਦੋਂ ਤਕ ਗੁਰੂ ਸਾਹਿਬ ਜੀ ਨਹੀਂ ਆਏ ਅਤੇ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦਾ ਕਬਜ਼ਾ ਆਪਣੇ ਕੋਲ ਨਹੀਂ ਲੈ ਲਿਆ।

ਗੁਰੂ ਜੀ ਦੇ ਮਹਿਲ ਦਮੋਦਰੀ ਜੀ ਦੇ ਮਾਤਾ ਪਿਤਾ ਡੱਲਾ ਨਾਮਕ ਪਿੰਡ ਵਿਚ ਰਹਿੰਦੇ ਸਨ। ਉਨ੍ਹਾਂ ਦੀ ਵੱਡੀ ਭੈਣ ਰਾਮੋ ਵਰਤਮਾਨ ਫ਼ਿਰੋਜ਼ਪੁਰ ਦੇ ਪਿੰਡ ਡਰੌਲੀ ਦੇ ਸਾਈਂ ਦਾਸ ਨਾਲ ਵਿਆਹੀ ਹੋਈ ਸੀ। ਸਾਈਂ ਦਾਸ ਮੂਲ ਰੂਪ ਵਿਚ ਸਿੱਖ ਨਹੀਂ ਸੀ ਪਰੰਤੂ ਆਪਣੇ ਸਹੁਰੇ ਨਰਾਇਣ ਦਾਸ ਦੀ ਚੰਗੀ ਸਲਾਹ ਦੇ ਕਾਰਣ ਅਤੇ ਆਪਣੀ ਪਤਨੀ ਰਾਮੋ ਦੇ ਕਹਿਣ ਕਾਰਣ ਉਸਨੇ ਗੁਰੂ ਅਰਜਨ ਦੇਵ ਜੀ ਦੀਆਂ ਸਿਖਿਆਵਾਂ ਉਤੇ ਚਲਣਾ ਸ਼ੁਰੂ ਕਰ ਦਿੱਤਾ ਸੀ। ਰਾਮੋ ਗੁਰੂ ਅਮਰਦਾਸ ਜੀ ਦੇ ਵਿਸ਼ਵਾਸ਼ ਪਾਤਰ ਸੇਵਕ ਭਾਈ ਪਾਰੋ ਦੀ ਪੋਤਰੀ ਸੀ। ਸਾਈਂ ਦਾਸ ਹਮੇਸ਼ਾ ਹੀ ਅਰਦਾਸ ਕਰਿਆ ਕਰਦਾ ਸੀ ਕਿ ਗੁਰੂ ਹਰਿਗੋਬਿੰਦ ਜੀ ਉਸ ਦੇ ਪਿੰਡ ਚਰਨ ਪਾਉਣ। ਉਨ੍ਹਾਂ ਦੇ ਸੁਆਗਤ ਲਈ ਉਸ ਨੇ ਇਕ ਹਵੇਲੀ ਤਿਆਰ ਕੀਤੀ ਸੀ ਅਤੇ ਇਹ ਪ੍ਰਤਿੱਗਿਆ ਕੀਤੀ ਕਿ ਕੋਈ ਵਿਅਕਤੀ ਉਸ ਵਿਚ ਉਦੋਂ ਤਕ ਨਿਵਾਸ ਨਹੀਂ ਕਰੇਗਾ ਜਦੋਂ ਤਕ ਗੁਰੂ ਜੀ ਉਥੇ ਆਪਣੀ ਹਾਜ਼ਰੀ ਨਾਲ ਇਸ ਨੂੰ ਪਵਿੱਤਰ ਨਾ ਕਰ ਦੇਣ। ਸਾਈਂ ਦਾਸ ਨੇ ਬਹੁਤ ਹੀ ਨਰਮ ਗੱਦੇਦਾਰ ਸੁੰਦਰ ਬਿਸਤਰਾ ਉਥੇ ਵਿਛਾਇਆ ਅਤੇ ਸਰ੍ਹਾਣੇ ਦੇ ਉਪਰ ਉਸਨੇ ਇਕ ਚਾਨਣੀ ਲਗਾ ਦਿੱਤੀ। ਉਹ ਹਰ ਰੋਜ਼ ਕਮਰੇ ਵਿਚ ਫੁੱਲ ਰੱਖਦਾ ਤੇ ਉਸਨੂੰ ਸੁਗੰਧਿਤ ਕਰਦਾ ਤੇ ਅਰਦਾਸ ਕਰਦਾ ਕਿ ਗੁਰੂ ਜੀ ਛੇਤੀ ਹੀ ਉਸ ਜਗ੍ਹਾ ਨੂੰ ਭਾਗ ਲਾਉਣ। ਉਸ ਦੀ ਪਤਨੀ ਉਸਨੂੰ ਅਕਸਰ ਜ਼ੋਰ ਦੇ ਕੇ ਕਹਿੰਦੀ ਹੁੰਦੀ ਸੀ ਕਿ ਉਹ ਕਿਸੇ ਨੂੰ ਗੁਰੂ ਜੀ ਵੱਲ ਭੇਜੇ। ਅਜਿਹੇ ਸਮੇਂ ਉਹ ਉੱਤਰ ਦਿੰਦਾ, "ਗੁਰੂ ਜੀ ਜਾਣੀ-ਜਾਣ ਹਨ ਤੇ ਉਹ ਆਪ ਹੀ ਆਉਣਗੇ। ਸਾਡੀ ਭਗਤੀ ਵਿਚ ਅਜੇ ਵੀ ਕੋਈ ਕਮੀ ਹੈ, ਜਾਂ ਅਸੀਂ ਕੋਈ ਪਾਪ ਕੀਤਾ ਹੈ ਅਤੇ ਇਸੇ ਲਈ ਉਨ੍ਹਾਂ ਦਾ ਇਸ ਪਾਸੇ ਆਉਣਾ ਅੱਗੇ ਪੈਂਦਾ ਗਿਆ ਹੈ। ਸਾਡੀ ਇਹ ਹਿੰਮਤ ਨਹੀਂ ਕਿ ਅਸੀਂ ਉਨ੍ਹਾਂ ਨੂੰ ਪੱਤਰ ਲਿਖੀਏ ਜਾਂ ਉਨ੍ਹਾਂ ਕੋਲ ਕੋਈ ਵਿਅਕਤੀ ਭੇਜੀਏ।" ਅਲਮਸਤ ਦੀਆਂ ਪ੍ਰੇਸ਼ਾਨੀਆਂ ਦੇ ਕਾਰਣ ਅਤੇ ਸਾਈਂ ਦਾਸ ਦੀ ਭਗਤੀ ਕਾਰਣ ਗੁਰੂ ਜੀ ਨੇ ਡਰੌਲੀ ਅਤੇ ਪੀਲੀਭੀਤ ਜਾਣ ਦਾ ਫ਼ੈਸਲਾ ਕੀਤਾ ਸੀ ਅਤੇ ਨਾਲ ਹੀ ਆਪਣੀ ਫ਼ੌਜ ਨੂੰ ਲਿਜਾਣ ਦਾ ਮਨ ਬਣਾਇਆ ਸੀ। ਡਰੌਲੀ ਤੱਕ ਉਨ੍ਹਾਂ ਦੀ ਮਾਤਾ ਜੀ ਨੇ ਅਤੇ ਮਹਿਲਾਂ ਨੇ ਵੀ ਨਾਲ ਜਾ ਕੇ ਰਾਮੋ ਕੋਲ ਉਦੋਂ ਤੱਕ ਠਹਿਰਨਾ ਸੀ ਜਦੋਂ ਤਕ ਪੀਲੀਭੀਤ ਦੇ ਯੋਗੀਆਂ ਨੂੰ ਸਿੱਧੇ ਰਾਹੇ ਪਾ ਕੇ ਗੁਰੂ ਜੀ ਨੇ ਵਾਪਿਸ ਆਉਣਾ ਸੀ।

ਬਾਬਾ ਬੁੱਢਾ ਜੀ ਅਤੇ ਦਰਅਸਲ ਸਾਰੇ ਹੀ ਸਿੱਖ ਗੁਰੂ ਜੀ ਦੇ ਇਸ ਇਰਾਦੇ ਬਾਰੇ ਸੁਣ ਕੇ ਅਤੇ ਇਹ ਮਹਿਸੂਸ ਕਰਕੇ ਬਹੁਤ ਨਿਰਾਸ ਹੋਏ ਕਿ ਉਨ੍ਹਾਂ ਨੂੰ ਆਪਣੇ ਰਹਿਬਰ ਤੋਂ ਬਿਨਾਂ ਅੰਮ੍ਰਿਤਸਰ ਵਿਚ ਰਹਿਣਾ ਪਵੇਗਾ। ਗੁਰੂ ਜੀ ਨੇ ਇਹ ਕਹਿ ਕੇ ਉਨ੍ਹਾਂ ਨੂੰ ਤੱਸਲੀ ਦਿੱਤੀ ਕਿ ਉਹ ਜੇਕਰ ਰੋਜ਼ ਹਰਮੰਦਿਰ ਸਾਹਿਬ ਵਿਖੇ ਆਪਣਾ ਭਗਤੀ ਭਾਵ ਅਰਪਣ ਕਰਿਆ ਕਰਨਗੇ ਤਾਂ ਉਨ੍ਹਾਂ ਦੇ ਸਾਰੇ ਕਾਰਜ ਸਫਲ ਹੋਣਗੇ। ਗੁਰੂ ਜੀ ਨੇ ਜਦੋਂ ਵੇਖਿਆ ਕਿ ਉਨ੍ਹਾਂ ਦੇ ਮਾਤਾ

ਜੀ ਅਤੇ ਮਹਿਲ ਸੁਰੱਖਿਆ-ਪੂਰਬਕ ਡਰੋਲੀ ਪੁੱਜ ਗਏ ਹਨ ਤਾਂ ਉਨ੍ਹਾਂ ਨੇ ਪੀਲੀਭੀਤ ਦੇ ਸਫ਼ਰ ਦੀਆਂ ਤਿਆਰੀਆਂ ਪੂਰੀਆਂ ਕਰ ਲਈਆਂ।

ਗੁਰੂ ਜੀ ਆਪਣੇ ਘੋੜੇ ਕਰਤਾਰਪੁਰ ਲੈ ਆਏ ਜਿਥੇ ਆਪਣੀ ਗ਼ੈਰਹਾਜ਼ਰੀ ਦੌਰਾਨ ਉਨ੍ਹਾਂ ਨੂੰ ਠੀਕ ਤਰ੍ਹਾਂ ਰੱਖਿਆ ਜਾਣਾ ਸੀ। ਉਥੇ ਹੀ ਕਿਰਪਾਨਾਂ ਅਤੇ ਢਾਲਾਂ ਨਾਲ ਲੈਸ ਵਡਾਮੀਰ ਪਿੰਡ ਦੇ ਕੁਝ ਪਠਾਨ ਆਪਣੀਆਂ ਸੇਵਾਵਾਂ ਭੇਟ ਕਰਨ ਵਾਸਤੇ ਹਾਜ਼ਰ ਹੋਏ । ਉਨ੍ਹਾਂ ਦੇ ਨਾਲ ਹੀ ੧੬ ਸਾਲਾਂ ਦਾ ਇਕ ਲੰਮਾ ਅਤੇ ਤਾਕਤਵਰ ਜੁਆਨ ਸੀ ਜਿਸਦੀਆਂ ਅੱਖਾਂ ਵੱਡੀਆਂ, ਬਾਹਵਾਂ ਮਜ਼ਬੂਤ, ਗਰਦਨ ਮੋਟੀ ਅਤੇ ਛੋਟੀ ਛੋਟੀ ਦਾੜ੍ਹੀ ਸੀ। ਗੁਰੂ ਜੀ ਉਸਦੀ ਬਾਹਰੀ ਬਣਤਰ ਤੋਂ ਬੜੇ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੇ ਜਾਣਨਾ ਚਾਹਿਆ ਕਿ ਉਹ ਕਿਸਦਾ ਲੜਕਾ ਸੀ। ਪਠਾਨਾਂ ਦੇ ਜੱਥੇ ਦੇ ਮੁਖੀ ਇਸਮਾਈਲ ਖ਼ਾਂ ਨੇ ਜੁਆਬ ਦਿੱਤਾ, "ਇਸ ਨੌਜੁਆਨ ਦਾ ਜਨਮ ਗਿਲਜ਼ਈ ਅਲੀਮ ਨਾਮਕ ਪਿੰਡ ਵਿਚ ਹੋਇਆ ਹੈ। ਇਸ ਦੇ ਮਾਂ-ਬਾਪ ਗੁਜ਼ਰ ਚੁਕੇ ਹਨ। ਇਹ ਮੇਰਾ ਭਤੀਜਾ ਹੈ ਅਤੇ ਮੇਰੇ ਕੋਲ ਹੀ ਵਡਾਮੀਰ ਵਿਚ ਰਹਿੰਦਾ ਹੈ। ਮੈਂ ਹੀ ਇਸਨੂੰ ਪਾਲਿਆ ਹੈ । ਇਹ ਫ਼ੌਜੀ ਕੰਮ ਅਤੇ ਆਮ ਜਾਣਕਾਰੀ ਵਿਚ ਪੂਰੀ ਤਰ੍ਹਾਂ ਮਾਹਿਰ ਹੈ ਅਤੇ ਇਸਦਾ ਨਾਂ ਪੈਂਦਾ ਖ਼ਾਨ ਹੈ।" ਗੁਰੂ ਜੀ ਨੇ ਪੁਛਿਆ ਕਿ ਕੀ ਉਹ ਨੌਕਰੀ ਕਰੇਗਾ ਜਾਂ ਨਹੀਂ ਤਾਂ ਇਸਦੇ ਉੱਤਰ ਵਿਚ ਇਸਮਾਈਲ ਖ਼ਾਂ ਨੇ ਕਿਹਾ, "ਹਜ਼ੂਰ ਸਾਡੀ ਨਾ ਤਾਂ ਦੁਕਾਨ ਹੈ ਅਤੇ ਨਾ ਹੀ ਅਸੀਂ ਜ਼ਮੀਨ ਵਾਹੁੰਦੇ ਹਾਂ; ਫ਼ੌਜ ਦਾ ਕੰਮ ਹੀ ਅਸੀਂ ਮੰਗਦੇ ਹਾਂ। ਜੇਕਰ ਤੁਸੀਂ ਉਸ ਕੰਮ ਲਈ ਇਸ ਨੂੰ ਨੌਕਰੀ ਦੇਣਾ ਚਾਹੁੰਦੇ ਹੋ ਤਾਂ ਤੁਸੀਂ ਦੇ ਸਕਦੇ ਹੋ।" ਦਾਖਲੇ ਦੇ ਪੈਸਿਆਂ ਵਜੋਂ ਗੁਰੂ ਨੇ ਉਸ ਨੂੰ ਦਸ ਰੁਪੈ ਦਿੱਤੇ, ਲੰਗਰ ਵਿਚੋਂ ਭੋਜਨ ਦਿੱਤਾ ਅਤੇ ਵਾਅਦਾ ਕੀਤਾ ਕਿ ਬਾਹਰੋਂ ਮੁੜ ਆਉਣ ਉਪਰੰਤ ਉਹ ਉਸਨੂੰ ਆਪਣੇ ਨਿੱਜੀ ਕਰਮਚਾਰੀਆਂ ਵਿਚ ਰੱਖ ਲੈਣਗੇ। ਗੁਰੂ ਜੀ ਕੁਝ ਸਮੇਂ ਲਈ ਕਰਤਾਰਪੁਰ ਰਹੇ ਅਤੇ ਇਕ ਵਾਰ ਫਿਰ ਉਨ੍ਹਾਂ ਪੈਂਦੇ ਖਾਨ ਨਾਲ ਮੁਲਾਕਾਤ ਕੀਤੀ। ਉਨ੍ਹਾਂ ਨੇ ਉਸਨੂੰ ਇਕ ਘੋੜਾ ਅਤੇ ਮੱਝ ਦਿੱਤੀ ਅਤੇ ਆਪਣੀ ਫ਼ੌਜ ਦੇ ਇੱਕ ਅਧਿਕਾਰੀ ਵਜੋਂ ਉਸਨੂੰ ਪੰਜ ਰੁਪੈ ਰੋਜ਼ਾਨਾ ਦੇਣਾ ਸਵੀਕਾਰ ਕਰ ਲਿਆ।

ਜਦੋਂ ਗੁਰੂ ਜੀ ਨਾਨਕਮਤੇ ਪਹੁੰਚੇ ਜਿਹੜਾ ਕਿ ਪੀਲੀਭੀਤ ਸ਼ਹਿਰ ਤੋਂ ਕਈ ਕਿਲੋਮੀਟਰਾਂ ਦੀ ਦੂਰੀ ਉੱਤੇ ਉੱਤਰ ਵੱਲ ਹੈ ਤਾਂ ਉਨ੍ਹਾਂ ਦਾ ਲਸ਼ਕਰ ਵੇਖ ਕੇ ਜੋਗੀਆਂ ਨੇ ਸਮਝਿਆ ਕਿ ਕੋਈ ਰਾਜਾ ਆ ਗਿਆ ਹੈ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਕੌਣ ਹੈ ਤਾਂ ਉਹ ਪੱਤਿਆਂ ਦੇ ਬਣੇ ਝੌਂਪੜਿਆਂ ਵਿਚ ਲੁਕ ਗਏ। ਗੁਰੂ ਜੀ ਦੇ ਘੋੜੇ ਦੇ ਹਿਣਕਣ ਦੀ ਆਵਾਜ਼ ਸੁਣ ਕੇ ਅਲਮਸਤ ਅੱਗੇ ਆਇਆ ਅਤੇ ਆਪਣੇ ਅਧਿਆਤਮਿਕ ਸੁਆਮੀ ਦੇ ਪਹੁੰਚ ਜਾਣ 'ਤੇ ਧੰਨਵਾਦ ਕੀਤਾ। ਅਲਮਸਤ ਇੰਜ ਲਗਦਾ ਸੀ ਜਿਵੇਂ ਮੁਰਦੇ ਵਿਚ ਜਾਨ ਪੈ ਗਈ ਹੋਵੇ।

ਪਿੱਪਲ ਦੇ ਰੁੱਖ ਲਾਗੇ ਗੁਰੂ ਜੀ ਨੇ ਇੱਕ ਚਬੂਤਰਾ ਬਣਵਾਇਆ ਅਤੇ ਉਸ ਉੱਤੇ ਬੈਠ ਕੇ ਸੋਦਰ ਦਾ ਪਾਠ ਕੀਤਾ। ਪਾਠ ਤੋਂ ਬਾਅਦ ਪਰਮਾਤਮਾ ਦੇ ਨਾਂ ਦੀ ਕੇਸਰ ਉਨ੍ਹਾਂ ਨੇ ਛਿੜਕ ਦਿੱਤੀ ਅਤੇ ਲਉ ! ਇਹ ਕਿਹਾ ਜਾਂਦਾ ਹੈ ਕਿ ਪਿੱਪਲ ਉਸੇ ਤਰ੍ਹਾਂ ਹੀ ਪ੍ਰਗਟ ਹੋ ਗਿਆ ਜਿਵੇਂ ਸੱਪ ਆਪਣੀ ਖੁੱਡ ਵਿਚੋਂ ਬਾਹਰ ਆਉਂਦਾ ਹੈ। ਜਿਵੇਂ ਜਿਵੇਂ ਗੁਰੂ ਜੀ ਕੇਸਰ ਛਿੜਕਦੇ ਗਏ ਪਿੱਪਲ ਵਧਦਾ ਗਿਆ ਅਤੇ ਇਕ ਰਾਤ ਬਾਅਦ ਆਪਣੇ ਸ਼ਾਨਦਾਰ ਪੂਰੇ ਕੱਦ ਵਿਚ ਸਥਾਪਿਤ ਹੋ ਗਿਆ।

# ਅਧਿਆਇ – ਨੌਵਾਂ

## ਗੋਰਖਮਤੇ ਤੋਂ ਨਾਨਕਮਤਾ

ਅਗਲੇ ਦਿਨ ਗੁਰੂ ਜੀ ਦੀ ਸ਼ਾਨ-ਸ਼ੌਕਤ ਵੇਖਦੇ ਹੋਏ ਜੋਗੀ ਆਪਣੇ ਵੱਡੇ ਮੁਖੀ ਕੋਲ ਉਸੇ ਤਰ੍ਹਾਂ ਭੱਜ ਕੇ ਗਏ ਜਿਵੇਂ ਕੋਈ ਕਾਇਰ ਲੜਾਈ ਦੇ ਮੈਦਾਨ 'ਚੋਂ ਛੇਤੀ ਨਾਲ ਭੱਜ ਜਾਂਦਾ ਹੈ। ਉਸਨੂੰ ਗੁਰੂ ਨਾਨਕ ਦੇ ਸਮੇਂ ਤੋਂ ਉਦੋਂ ਤਕ ਦੀ ਸਾਰੀ ਵਾਰਤਾ ਕਹਿ ਸੁਣਾਈ। ਉਸ ਮੁੱਖ ਯੋਗੀ ਨੂੰ ਯਾਦ ਆ ਗਿਆ ਕਿ ਕਿਵੇਂ ਵਿਰੋਧ ਕਰਨ ਵਾਲਿਆਂ ਨੂੰ ਗੁਰੂ ਨਾਨਕ ਦੇਵ ਜੀ ਨੇ ਸਿੱਖਿਆ ਦਿੱਤੀ ਸੀ। ਉਸਨੇ ਇਨ੍ਹਾਂ ਨੂੰ ਆਪਣੇ ਹੰਕਾਰ, ਦਿਖਾਵਾ ਖਤਮ ਕਰ ਦੇਣ ਦੀ ਅਤੇ ਗੁਰੂ ਅੱਗੇ ਪ੍ਰਣਾਮ ਕਰਕੇ ਉਸ ਕੋਲੋਂ ਸੁਰੱਖਿਆ ਮੰਗਣ ਦੀ ਸਲਾਹ ਦਿੱਤੀ। ਸਹਾਇਤਾ ਅਤੇ ਹੌਂਸਲਾ-ਅਫ਼ਜ਼ਾਈ ਦੇ ਸ਼ਬਦ ਨਾ ਮਿਲਣ ਕਾਰਨ ਯੋਗੀ ਬਹੁਤ ਗੁੱਸੇ ਵਿਚ ਆ ਗਏ ਅਤੇ ਉਨ੍ਹਾਂ ਵਿਚੋਂ ਇਕ ਨੇ ਕਿਹਾ, ''ਕੀ ਅਸੀਂ ਸਿੱਧ ਅਤੇ ਯੋਗੀ ਜਿਹੜੇ ਕਿ ਅਨੇਕਾਂ ਸਾਲਾਂ ਤੱਕ ਜੀਵਤ ਰਹਿ ਸਕਦੇ ਹਾਂ ਕੱਲ ਦੇ ਉਸ ਬੱਚੇ ਅੱਗੇ ਜਿਹੜਾ ਕਿ ਸਾਡੇ ਵਾਂਗੂੰ ਬ੍ਰਹਮਚਾਰੀ ਵੀ ਨਹੀਂ ਹੈ, ਸਿਰ ਝੁਕਾਈਏ!'' ਦੂਸਰੇ ਯੋਗੀ ਨੇ ਕਿਹਾ, ''ਗੁਰੂ ਨਾਨਕ ਤਾਂ ਹੁਣ ਨਹੀਂ ਰਹੇ ਇਸ ਲਈ ਸਾਨੂੰ ਆਪਣੇ ਮੰਦਿਰ ਦਾ ਕਬਜ਼ਾ ਲੈ ਲੈਣਾ ਚਾਹੀਦਾ ਹੈ।'' ਯੋਗੀਆਂ ਨੇ ਇਕ ਦੂਜੇ ਨਾਲ ਸਲਾਹ ਕੀਤੀ ਅਤੇ ਇਸ ਨਤੀਜੇ 'ਤੇ ਪਹੁੰਚੇ ਕਿ ਜਦੋਂ ਤੱਕ ਕਿਸੇ ਤਰੀਕੇ ਨਾਲ ਗੁਰੂ ਦਾ ਅਨਾਦਰ ਨਹੀਂ ਕੀਤਾ ਜਾਵੇਗਾ ਇਹ ਸਾਨੂੰ ਛੱਡ ਕੇ ਜਾਣਗੇ ਨਹੀਂ। ਇਸ ਤੋਂ ਬਾਅਦ ਉਹ ਆਪਣੇ ਸੰਪਰਦਾ ਦੇ ਬਾਣੇ ਨੂੰ ਧਾਰਨ ਕਰਕੇ ਗੁਰੂ ਜੀ ਕੋਲ ਗਏ ਅਤੇ ਉਨ੍ਹਾਂ ਨੂੰ ਕਿਹਾ, ''ਤੁਸੀਂ ਇਕ ਵਿਵਾਹਿਤ ਵਿਅਕਤੀ ਹੋ- ਅਸੀਂ ਪ੍ਰਸਿੱਧ ਤੇ ਪਵਿੱਤਰ ਸੰਨਿਆਸੀ ਹਾਂ। ਪੁਰਾਣੇ ਸਮਿਆਂ ਤੋਂ ਇਹ ਅਸਥਾਨ ਗੋਰਖ ਨਾਥ ਦੇ ਨਾਂ 'ਤੇ ਹੈ ਅਤੇ ਹਰ ਹੀਲੇ ਸਾਡਾ ਹੈ; ਇਸ ਲਈ ਇਸ ਨੂੰ ਛੱਡ ਜਾਉ ਅਤੇ ਜਿਥੇ ਜੀ ਕਰੇ ਜਾ ਕੇ ਰਹੋ।'' ਗੁਰੂ ਜੀ ਨੇ ਉੱਤਰ ਦਿੱਤਾ, ''ਤੁਸੀਂ ਪਵਿੱਤਰ ਸੰਨਿਆਸੀ ਕਿਸ ਨੂੰ ਕਹਿੰਦੇ ਹੋ? ਮੈਂ ਇਹ ਨਾਂ ਕੇਵਲ ਉਸ ਵਿਅਕਤੀ ਨਾਲ ਜੋੜਦਾ ਹਾਂ ਜਿਸ ਨੇ ਆਪਣਾ ਹੰਕਾਰ ਛੱਡ ਦਿੱਤਾ ਹੋਵੇ ਅਤੇ ਜਿਸਦੇ ਦਿਲ ਵਿਚ ਪਰਮਾਤਮਾ ਦਾ ਪਿਆਰ ਹੋਵੇ। ਸੰਨਿਆਸੀਆਂ ਦਾ ਭੇਖ ਧਾਰਨ ਕਰਨ ਵਾਲਾ ਨਹੀਂ ਬਲਕਿ ਅਜਿਹਾ ਵਿਅਕਤੀ ਹੀ ਮੁਕਤੀ ਪ੍ਰਾਪਤ ਕਰ ਸਕੇਗਾ।''

ਗੁਰੂ ਜੀ ਨੂੰ ਡਰਾਉਣ ਵਾਸਤੇ ਯੋਗੀਆਂ ਨੇ ਆਪਣੀਆਂ ਝੂਠੀਆਂ ਸ਼ਕਤੀਆਂ ਦਾ ਵਿਖਾਵਾ ਸ਼ੁਰੂ ਕਰ ਦਿੱਤਾ ਅਤੇ "ਗੁਰੂ ਨੂੰ ਮਾਰੋ" "ਗੁਰੂ ਨੂੰ ਮਾਰੋ" ਦੀਆਂ ਆਵਾਜ਼ਾਂ ਉਨ੍ਹਾਂ ਦੇ ਸਾਰੇ ਇਕੱਠ ਵਿਚੋਂ ਆਉਣ ਲੱਗ ਪਈਆਂ। ਸਿੱਖਾਂ ਦੀ ਸ਼ੰਕਾ ਵਧਣੀ ਸ਼ੁਰੂ ਹੋ ਗਈ। ਗੁਰੂ ਜੀ ਨੇ ਉਨ੍ਹਾਂ ਨੂੰ ਸ਼ਾਂਤ ਕੀਤਾ ਤੇ ਕਿਹਾ ਕਿ ਇਨ੍ਹਾਂ ਦਾ ਕੋਈ ਨੁਕਸਾਨ ਨਾ ਕੀਤਾ ਜਾਵੇ। ਯੋਗੀਆਂ ਨੇ ਆਪਣੀਆਂ ਸ਼ਕਤੀਆਂ ਦਾ ਸਾਰਾ ਜ਼ੋਰ ਲਾ ਲਿਆ ਪਰ ਗੁਰੂ ਜੀ ਉਤੇ ਕੋਈ ਪ੍ਰਭਾਵ ਨਾ ਪਾ ਸਕੇ। ਥੱਕ ਹਾਰ ਕੇ ਉਹ ਵਾਪਸ ਆਪਣੇ ਮੁਖੀ ਕੋਲ ਆਏ ਜਿਸਨੇ ਉਨ੍ਹਾਂ ਨੂੰ ਫਿਰ ਕਿਹਾ ਕਿ ਆਪਣੇ ਅਭਿਮਾਨ ਕਾਰਣ ਹੀ ਉਹ ਲੋਕਾਂ ਦੇ ਮਨ ਵਿਚਲਾ ਉਨ੍ਹਾਂ ਪ੍ਰਤੀ ਪਹਿਲਾਂ ਵਰਗਾ ਸਤਿਕਾਰ ਗੁਆ ਬੈਠੇ ਹਨ। ਉਸ ਦਿਨ ਤੋਂ ਉਸ ਥਾਂ ਦਾ ਨਾਂ ਬਿਨਾਂ ਕਿਸੇ ਰੁਕਾਵਟ ਦੇ ਨਾਨਕ ਮਤਾ ਹੋ ਗਿਆ ਅਤੇ ਉਹ ਅਸਥਾਨ ਉਦਾਸੀ ਸਿੱਖਾਂ ਦੇ ਕਬਜ਼ੇ ਵਿਚ ਰਿਹਾ।

ਕੁਝ ਸਮੇਂ ਲਈ ਗੁਰੂ ਜੀ ਉਥੇ ਲਾਗੇ ਹੀ ਰਹੇ। ਉਹ ਸ਼ਿਕਾਰ ਵਿਚ, ਸਿੱਖਾਂ ਵਿਚ ਪਰਚਾਰ ਕਰਨ ਵਿਚ ਅਤੇ ਸਿੱਖ ਨਿਤਨੇਮ ਨੂੰ ਬਾਬਾ ਅਲਮਸਤ ਦੇ ਮਾਰਗ ਦਰਸ਼ਨ ਵਿਚ ਨਿਯਮਿਤ ਕਰਨ ਦੇ ਕੰਮ ਵਿਚ ਰੁੱਝੇ ਰਹੇ।

**ਗੁਰੂ ਜੀ ਡਰੌਲੀ ਵਿਖੇ :**

ਆਪਣੀ ਵਾਪਸੀ ਯਾਤਰਾ 'ਤੇ ਗੁਰੂ ਜੀ ਡਰੌਲੀ ਵੱਲ ਨੂੰ ਚੱਲ ਪਏ ਜਿਥੇ ਉਨ੍ਹਾਂ ਦੀ ਮਾਤਾ ਜੀ ਅਤੇ ਮਹਿਲ ਬੜੀ ਚਿੰਤਾ ਨਾਲ ਉਨ੍ਹਾਂ ਦਾ ਇੰਤਜ਼ਾਰ ਕਰ ਰਹੇ ਸਨ। ਉਹ ਸਾਰੇ ਅੱਗੇ ਵਧ ਕੇ ਉਨ੍ਹਾਂ ਨੂੰ ਮਿਲੇ ਅਤੇ ਉਨ੍ਹਾਂ ਦੀ ਪਹੁੰਚ ਉੱਤੇ ਸਾਰੇ ਪਿੰਡ ਵਿਚ ਖੁਸ਼ੀ ਦੀ ਲਹਿਰ ਫਿਰ ਗਈ।

ਸਾਂਈਂ ਦਾਸ ਨੇ ਗੁਰੂ ਜੀ ਨੂੰ ਕਿਹਾ, "ਅਲਮਸਤ ਬਹੁਤ ਹੀ ਖੁਸ਼ਕਿਸਮਤ ਵਿਅਕਤੀ ਹੈ ਜਿਸ ਲਈ ਤੁਸਾਂ ਏਨੀ ਲੰਮੀ ਯਾਤਰਾ ਕੀਤੀ ਅਤੇ ਜਿਸਦੀ ਭਗਤੀ ਨੇ ਤੁਹਾਨੂੰ ਉਸ ਦੇ ਅਧੀਨ ਕਰ ਦਿੱਤਾ। ਉਹ ਕਦੋਂ ਸਿੱਖ ਬਣਿਆ ਸੀ?" ਗੁਰੂ ਜੀ ਨੇ ਉੱਤਰ ਦਿੱਤਾ, "ਉਹ ਸ਼ੁਰੂ ਵਿਚ ਤਾਂ ਰਾਵੀ ਦੇ ਕੰਢੇ 'ਤੇ ਆਜੜੀ ਸੀ ਅਤੇ ਉਸਨੂੰ 'ਸਾਧਾਰਨ' ਦੇ ਤੌਰ 'ਤੇ ਜਾਣਿਆ ਜਾਂਦਾ ਸੀ। ਉਸ ਦੇ ਮਨ ਵਿਚ ਬੜੀ ਦੇਰ ਤੋਂ ਗੁਰੂ ਨਾਨਕ ਦੇ ਦਰਸ਼ਨ ਕਰਨ ਦੀ ਇੱਛਾ ਸੀ ਅਤੇ ਇਕ ਦਿਨ ਅਚਾਨਕ ਹੀ ਇਵੇਂ ਹੋ ਜਾਣ ਨਾਲ ਉਸ ਦੇ ਮਨ ਵਿਚ ਪਿਆਰ ਅਤੇ ਸ਼ਰਧਾ ਦਾ ਝਰਨਾ ਫੁੱਟ ਨਿਕਲਿਆ। ਉਸਨੇ ਆਪਣੀ ਇਕ ਬੱਕਰੀ ਦਾ ਦੁੱਧ ਚੋਇਆ ਅਤੇ ਗੁਰੂ ਜੀ ਦੀ ਭੇਟ ਕਰ ਦਿੱਤਾ। ਇਸਦਾ ਇਵਜ਼ਾਨਾ ਉਸਨੇ ਕੇਵਲ ਇਨਾ ਹੀ ਮੰਗਿਆ ਸੀ ਕਿ ਉਸਨੂੰ ਕੁਝ ਸਮੇਂ ਲਈ ਪਵਿੱਤਰ ਆਤਮਾ ਦੇ ਵੱਲ ਵੇਖੀ ਜਾਣ ਦੀ ਆਗਿਆ ਦਿੱਤੀ ਜਾਵੇ। ਗੁਰੂ ਜੀ ਨੇ ਉਸਨੂੰ ਕੁਝ ਹੋਰ ਮੰਗਣ ਦੀ ਬੇਨਤੀ ਕੀਤੀ। ਉਸਨੇ ਫਿਰ ਜਵਾਬ ਦਿੱਤਾ ਕਿ ਉਸ ਦੀ ਇੱਛਾ ਸਿਰਫ਼ ਗੁਰੂ ਜੀ ਨੂੰ ਵੇਖੀ ਚਲੇ ਜਾਣ ਦੀ ਹੈ। ਇਸ 'ਤੇ ਗੁਰੂ ਨਾਨਕ ਜੀ ਬੋਲੇ, "ਤਿੰਨ ਦੂਣੀ ਛੇ ਹੁੰਦੇ ਹਨ। ਤੂੰ ਤਿੰਨ ਵਾਰਾਂ ਗੁਰੂ ਨੂੰ ਵੇਖਣ ਦੀ ਇੱਛਾ ਜ਼ਾਹਰ ਕੀਤੀ ਹੈ ਅਤੇ ਤੂੰ ਮੇਰੇ ਤੋਂ

ਬਾਅਦ ਛੇਵੇਂ ਗੁਰੂ ਤਕ ਨੂੰ ਵੇਖਣ ਲਈ ਜੀਵਤ ਰਹੇਂਗਾ।'' ਇਹ ਕਥਾ ਸੁਣ ਕੇ ਸਾਂਈਂ ਦਾਸ ਨੇ ਬਾਬਾ ਅਲਮਸਤ ਜੀ ਨੂੰ ਵਧਾਈ ਦਿੱਤੀ ਅਤੇ ਉਸ ਦੀ ਗੱਲ ਨੂੰ ਧਿਆਨ ਵਿਚ ਰੱਖ ਕੇ ਗੁਰੂ ਅਰਜਨ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਪ੍ਰਸਤੁਤ ਕੀਤਾ :-

ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥
ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥ ੧ ॥ ਰਹਾਉ ॥
ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ ॥
ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ ॥ ੧ ॥
ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ ॥
ਮਾਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪਿ ਉਧਾਰਿਓ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੯)

ਹੁਣ ਸਾਂਈਂ ਦਾਸ ਦੀ ਪਤਨੀ ਰਾਮੋ ਦਾ ਗੁਰੂ ਜੀ ਨਾਲ ਅਧਿਆਤਮਕ ਗੱਲਬਾਤ ਕਰਨ ਦਾ ਸਮਾਂ ਸੀ- ''ਗਰੀਬਾਂ ਦੇ ਮਿੱਤਰ ਸੱਚੇ ਗੁਰੂ ਮੇਰੀ ਅਰਦਾਸ ਹੈ ਕਿ ਮੈਂ ਆਪਣੇ ਸਰੀਰ ਨਾਲ ਆਪਣੇ ਪਤੀ ਦੀ ਪੂਜਾ ਕਰਾਂ, ਵਿਵਾਹਿਤ ਜੀਵਨ ਦੀ ਪਵਿੱਤਰਤਾ ਦੇ ਸਾਰੇ ਕਰਤੱਵਾਂ ਨੂੰ ਨਿਭਾਵਾਂ, ਪਰਮਾਤਮਾ ਦਾ ਪਿਆਰ ਮੇਰੇ ਹਿਰਦੇ ਵਿਚ ਵੱਸੇ, ਉਸ ਦੇ ਨਾਮ ਦਾ ਮੈਂ ਹਮੇਸ਼ਾ ਸਿਮਰਨ ਕਰਾਂ ਤਾਂ ਕਿ ਅੰਤ ਵਿਚ ਉਹ ਮੇਰੀ ਸਹਾਇਤਾ ਕਰੇ, ਅਤੇ ਮੌਤ ਦਾ, ਨਰਕ ਦਾ ਜਾਂ ਹੋਰ ਆਵਾਗਮਨ ਦਾ ਮੈਨੂੰ ਕੋਈ ਭੈ ਨਾ ਰਹੇ।।'' ਗੁਰੂ ਜੀ ਨੇ ਉੱਤਰ ਦਿੱਤਾ, ''ਜਿਨ੍ਹਾਂ ਦੇ ਹਿਰਦੇ ਪਵਿੱਤਰ ਹਨ, ਪਰਮਾਤਮਾ ਹਮੇਸ਼ਾ ਉਨ੍ਹਾਂ ਦੀ ਸਹਾਇਤਾ ਕਰਦਾ ਹੈ, ਸੱਚੇ ਮਨ ਨਾਲ ਉਸ ਦੇ ਨਾਮ ਦਾ ਸਿਮਰਨ ਕਰੋ ਅਤੇ ਉਸਦੇ ਭਾਣੇ ਨੂੰ ਸਵੀਕਾਰ ਕਰੋ; ਤਾਂ ਹੀ ਤੁਸੀਂ ਪ੍ਰਸੰਨ ਰਹੋਗੇ ਅਤੇ ਸਾਰੇ ਭੈ ਤੁਹਾਥੋਂ ਦੂਰ ਭੱਜ ਜਾਣਗੇ।''

ਦਮੋਦਰੀ ਜੀ ਦਾ ਬਿਸਤਰ 'ਤੇ ਪੈ ਜਾਣ ਦਾ ਸਮਾਂ ਆ ਰਿਹਾ ਸੀ ਅਤੇ ਉਨ੍ਹਾਂ ਦੀ ਸੱਸ ਮਾਤਾ ਗੰਗਾ ਪੁੱਤਰ ਦੇ ਸੁਰੱਖਿਅਤ ਜਨਮ ਵਾਸਤੇ ਲਗਾਤਾਰ ਅਰਦਾਸ ਕਰ ਰਹੇ ਸਨ। ਦਮੋਦਰੀ ਜੀ ਵੀ ਹਮੇਸ਼ਾ ਪਰਮਾਤਮਾ 'ਤੇ ਧਿਆਨ ਲਾਈ ਰੱਖਦੇ ਸਨ ਅਤੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਅਤੇ ਆਪਣੇ ਗੁਰੂ-ਪਤੀ ਦੇ ਪਿਤਾ ਜੀ (ਗੁਰੂ ਅਰਜਨ ਦੇਵ) ਦੇ ਸ਼ਬਦਾਂ ਦਾ ਉਚਾਰਣ ਕਰੀ ਜਾਂਦੇ ਸਨ।

ਬੁੱਧਵਾਰ ਦੀ ਰਾਤ ਨੂੰ ਸੰਮਤ ੧੬੭੦ (੧੬੧੩ ਈ.) ਵਿਚ ਕੱਤਕ ਦੇ ਮਹੀਨੇ ਪੂੰਨਿਆਂ ਵਾਲੇ ਦਿਨ ਉਨ੍ਹਾਂ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ ਜਿਸ ਦਾ ਨਾਮ ਗੁਰਦਿੱਤਾ ਰੱਖਿਆ ਗਿਆ।

ਉਨ੍ਹਾਂ ਦਾ ਚਿਹਰਾ ਬਚਿੱਤਰ ਰੂਪ ਵਿਚ ਗੁਰੂ ਨਾਨਕ ਦੇਵ ਜੀ ਨਾਲ ਮਿਲਦਾ ਸੀ। ਜਦੋਂ ਸਵੇਰ ਹੋਈ ਤਾਂ ਗੁਰੂ ਜੀ ਆਪਣੇ ਬੱਚੇ ਨੂੰ ਵੇਖਣ ਲਈ ਗਏ ਅਤੇ ਉਨ੍ਹਾਂ ਨੇ ਸਾਰੇ ਲੋੜਵੰਦਾਂ ਵਿਚ ਚੀਜ਼ਾਂ ਵੰਡੀਆਂ। ਖੁਸ਼ੀ ਦੇ ਦੁਨਿਆਵੀ ਗੀਤਾਂ ਨੂੰ ਗਾਉਣ ਦੀ ਬਜਾਇ ਗੁਰੂ ਸਾਹਿਬਾਨ ਦੀਆਂ ਬਾਣੀਆਂ ਨੂੰ ਇਸ ਪਵਿੱਤਰ ਮੌਕੇ 'ਤੇ ਗਾਇਆ ਗਿਆ। ਖਾਸ ਤੌਰ 'ਤੇ ਗੁਰੂ ਅਰਜਨ ਦੇਵ ਜੀ ਦੁਆਰਾ ਗੁਰੂ ਹਰਿਗੋਬਿੰਦ ਜੀ ਦੇ ਜਨਮ ਸਮੇਂ ਰਚੇ ਗਏ ਸ਼ਬਦਾਂ ਨੂੰ ਵਿਸ਼ੇਸ਼ ਪਹਿਲ ਦਿੱਤੀ ਗਈ।

**ਵਾਪਿਸ ਅੰਮ੍ਰਿਤਸਰ :**

ਅੰਮ੍ਰਿਤਸਰ ਤੋਂ ਗੁਰੂ ਸਾਹਿਬ ਜੀ ਦੀ ਗ਼ੈਰਹਾਜ਼ਰੀ ਦੇ ਦੌਰਾਨ ਉਨ੍ਹਾਂ ਦੀ ਛੇਤੀ ਵਾਪਸੀ ਲਈ ਅਰਦਾਸਾਂ ਕੀਤੀਆਂ ਜਾ ਰਹੀਆਂ ਸਨ । ਆਪਣੇ ਸਿੱਖਾਂ ਅਤੇ ਆਪਣੇ ਪੂਰਵਜਾਂ ਦੇ ਮੰਦਰ ਦੇ ਪ੍ਰਤੀ ਕਰਤੱਵਾਂ ਵੱਲ ਧਿਆਨ ਦਿਵਾਉਂਦਾ ਹੋਇਆ ਛੇਤੀ ਮੁੜ ਆਉਣ ਲਈ ਇਕ ਪੱਤਰ ਵੀ ਉਨ੍ਹਾਂ ਵੱਲ ਭੇਜਿਆ ਗਿਆ। ਗੁਰੂ ਜੀ ਨੇ ਪ੍ਰਾਪਤ ਹੋਈ ਇਸ ਚਿੱਠੀ ਬਾਰੇ ਮਾਤਾ ਜੀ ਨੂੰ ਦੱਸਿਆ ਅਤੇ ਮਾਤਾ ਜੀ ਨੇ ਵੀ ਇਸ ਵੱਲ ਪੂਰਾ ਧਿਆਨ ਦੇਣ ਦੀ ਸਿਫ਼ਾਰਸ਼ ਕੀਤੀ। ਨਾਲ ਆਏ ਹੋਏ ਸਿੱਖਾਂ ਨੇ ਵੀ ਹੁਣ ਹੋਰ ਦੇਰ ਨਾ ਕਰਨ ਵਾਸਤੇ ਗੁਰੂ ਜੀ ਉੱਤੇ ਜ਼ੋਰ ਪਾਇਆ। ਅੰਮ੍ਰਿਤਸਰ ਵਾਪਿਸ ਪੁੱਜਣ 'ਤੇ ਪੰਜਵੇਂ ਗੁਰੂ ਦੇ ਸ਼ਬਦਾਂ ਦੇ ਨਾਲ ਹੇਠ ਲਿਖਿਆ ਸ਼ਬਦ ਵੀ ਪੂਰੇ ਅਨੰਦ-ਪੂਰਵਕ ਗਾਇਨ ਕੀਤਾ ਗਿਆ :



ਦਰਸਨੁ ਦੇਖਿ ਜੀਵਾ ਗੁਰ ਤੇਰਾ ॥
ਪੂਰਨ ਕਰਮੁ ਹੋਇ ਪ੍ਰਭ ਮੇਰਾ ॥ ੧ ॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥
ਦੇਹਿ ਨਾਮੁ ਕਰਿ ਅਪਣੇ ਚੇਰੇ ॥ ੧ ॥ ਰਹਾਉ ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥ ੨ ॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥
ਚਰਣ ਕਮਲ ਵਸਹਿ ਮੇਰੈ ਚੀਤਾ ॥ ੩ ॥
ਨਾਨਕੁ ਏਕ ਕਰੈ ਅਰਦਾਸਿ ॥
ਵਿਸਰੁ ਨਾਹੀ ਪੂਰਨ ਗੁਣਤਾਸਿ ॥ (ਪੰਨਾ ੭੪੨)

ਅੰਮ੍ਰਿਤਸਰ ਘਰ ਵਿਚ ਪੱਕਾ ਨਿਵਾਸ ਕਰਕੇ ਗੁਰੂ ਜੀ ਸੰਗਤ ਨੂੰ ਉਪਦੇਸ਼ ਦਿੰਦੇ ਹੁੰਦੇ ਸਨ ਅਤੇ ਕਦੇ-ਕਦੇ ਨਿਸ਼ਾਨੇਬਾਜ਼ੀ ਵਾਸਤੇ ਬਾਹਰ ਵੀ ਜਾਇਆ ਕਰਦੇ ਸਨ। ਜਦੋਂ ਉਹ ਉਪਦੇਸ਼ ਦੇਣ ਜਾਂ ਸਿਮਰਨ ਆਦਿ ਤੋਂ ਵਿਹਲੇ ਹੁੰਦੇ ਤਾਂ ਆਮ ਤੌਰ 'ਤੇ ਖੁੱਲ੍ਹੀ ਹਵਾ ਵਿਚ ਬੈਠ ਕੇ ਸਿੱਖਾਂ

ਨੂੰ ਮਿਲਿਆ ਕਰਦੇ ਸਨ। ਜਿਥੇ ਉਹ ਬੈਠਿਆ ਕਰਦੇ ਸਨ ਉਨ੍ਹਾਂ ਅਸਥਾਨਾਂ ਦੇ ਨਾਂ ਹਨ - ਲੋਹਗੜ੍ਹ, ਪਿੱਪਲੀ ਅਤੇ ਚੌਰਸਤੀ ਅਟਾਰੀ। ਗੁਰੂ ਜੀ ਦੀ ਗ਼ੈਰਹਾਜ਼ਰੀ ਸਮੇਂ ਬਾਬਾ ਬੁੱਢਾ ਜੀ ਨੇ ਅੰਮ੍ਰਿਤਸਰ ਸਰੋਵਰ ਦੇ ਕੰਢੇ ਪਵਿੱਤਰ ਰੈਣਸਬਾਈ ਕੀਰਤਨ ਦਾ ਪ੍ਰਬੰਧ ਕੀਤਾ ਸੀ। ਜਦੋਂ ਗੁਰੂ ਜੀ ਨੇ ਇਸ ਬਾਰੇ ਸੁਣਿਆ ਤਾਂ ਬੋਲੇ, ''ਇਹ ਕੀਰਤਨ ਹੁਣ ਹਮੇਸ਼ਾ ਹੁੰਦਾ ਰਿਹਾ ਕਰੇਗਾ ਅਤੇ ਮੈਂ ਹਮੇਸ਼ਾਂ ਇਸ ਦੇ ਵਿਚ ਹੋਵਾਂਗਾ।''

ਕਰਤਾਰਪੁਰ ਵਿਖੇ ਗੁਰੂ ਜੀ ਦੁਆਰਾ ਛੱਡੇ ਗਏ ਘੋੜਿਆਂ ਤੇ ਫ਼ੌਜ ਨੂੰ ਨਾਲ ਲੈ ਕੇ ਪੈਂਦੇ ਖ਼ਾਂ ਅੰਮ੍ਰਿਤਸਰ ਆ ਪਹੁੰਚਾ। ਪੈਂਦੇ ਖ਼ਾਂ ਦਾ ਵਰਜਿਸ਼ ਦਾ ਆਮ ਅਭਿਆਸ ਇਹ ਸੀ ਕਿ ਉਹ ਦੋ ਵੱਡੇ ਮਿੱਟੀ ਦੇ ਬਰਤਨਾਂ ਵਿਚ ਰੇਤ ਭਰ ਕੇ ਆਪਣੀਆਂ ਮਜ਼ਬੂਤ ਬਾਹਾਂ ਨਾਲ ਬੰਨ੍ਹ ਲੈਂਦਾ ਸੀ ਅਤੇ ਇਸ ਤਰ੍ਹਾਂ 70-80 ਕਿਲੋਗਰਾਮ ਭਾਰੇ ਇਸ ਵਜ਼ਨ ਨੂੰ ਉਹ ਆਪਣੇ ਸਿਰ ਦੇ ਚਾਰ ਚੁਫ਼ੇਰੇ ਘੁੰਮਾਉਂਦਾ ਹੁੰਦਾ ਸੀ। ਗੁਰੂ ਜੀ ਉਸ ਤੋਂ ਬਹੁਤ ਖ਼ੁਸ਼ ਸਨ ਤੇ ਉਸਨੂੰ ਕੀਮਤੀ ਕੱਪੜਿਆਂ ਤੇ ਇਰਾਕੀ ਘੋੜਿਆਂ ਤੋਂ ਇਲਾਵਾ ਘਿਓ, ਖੰਡ ਅਤੇ ਸਿਹਤ ਵਧਾਉਣ ਵਾਲੇ ਹੋਰ ਪਦਾਰਥ ਤੋਹਫ਼ੇ ਦੇ ਤੌਰ 'ਤੇ ਦਿੰਦੇ ਰਹਿੰਦੇ ਸਨ।

ਨਿਵਾਲਾ ਅਤੇ ਨਿਹਾਲੂ ਨਾਂ ਦੇ ਦੋ ਵਿਅਕਤੀ ਗੁਰੂ ਜੀ ਪਾਸ ਗਏ ਅਤੇ ਉਨ੍ਹਾਂ ਨੂੰ ਕਹਿਣ ਲੱਗੇ ਕਿ ਸਾਡੀ ਰੱਖਿਆ ਕਰੋ। ਗੁਰੂ ਜੀ ਦਾ ਉੱਤਰ ਹੇਠ ਲਿਖੇ ਪ੍ਰਕਾਰ ਸੀ : ''ਜਿਵੇਂ ਕਿ ਸਾਰੀ ਲੱਕੜ ਵਿਚ ਅੱਗ ਹੁੰਦੀ ਹੈ, ਪਰੰਤੂ ਰਗੜ ਤੋਂ ਬਿਨਾਂ ਨਾ ਤਾਂ ਇਹ ਬਲਦੀ ਹੈ ਅਤੇ ਨਾ ਹੀ ਠੰਡ ਦੂਰ ਕਰਦੀ ਹੈ; ਜਿਵੇਂ ਸਾਰੇ ਦੁੱਧ ਵਿਚ ਮੱਖਣ ਹੁੰਦਾ ਹੈ ਪਰ ਬਿਨਾਂ ਰਿੜਕਿਆਂ ਨਹੀਂ ਕੱਢਿਆ ਜਾ ਸਕਦਾ, ਉਸੇ ਤਰ੍ਹਾਂ ਹੀ ਦਿੱਬ ਗਿਆਨ ਹੈ ਜਿਹੜਾ ਸਾਰ-ਰੂਪ ਵਿਚ ਸੱਚੇ ਗੁਰੂ ਦੇ ਸ਼ਬਦਾਂ ਵਿਚ ਵਿਦਮਾਨ ਹੈ। ਉਨ੍ਹਾਂ ਨੂੰ ਪੜ੍ਹਨਾ ਵੀ ਬਹੁਤ ਚੰਗੀ ਗੱਲ ਹੈ ਪਰੰਤੂ ਦਿੱਬ ਗਿਆਨ ਉਦੋਂ ਤਕ ਨਹੀਂ ਪ੍ਰਾਪਤ ਹੁੰਦਾ ਜਦੋਂ ਤਕ ਵਿਅਕਤੀ ਉਨ੍ਹਾਂ ਉਤੇ ਧਿਆਨ ਨਹੀਂ ਜੋੜਦਾ, ਹਿਰਦੇ ਵਿਚ ਨਹੀਂ ਵਸਾਉਂਦਾ ਅਤੇ ਆਪਣੇ ਸਾਰੇ ਕੰਮਾਂ ਵਿਚ ਉਨ੍ਹਾਂ ਸ਼ਬਦਾਂ ਦੇ ਅਨੁਸਾਰ ਵਿਹਾਰ ਨਹੀਂ ਕਰਦਾ। ਅਜਿਹਾ ਕਰਨ ਨਾਲ ਹੀ ਪਰਮਾਤਮਾ ਦਾ ਗਿਆਨ ਅਤੇ ਅਨੰਦ ਪ੍ਰਾਪਤ ਹੋਵੇਗਾ ਅਤੇ ਆਵਾਗਉਣ ਦੀ ਪੀੜਾ ਹਮੇਸ਼ਾ ਲਈ ਸਮਾਪਤ ਹੋਵੇਗੀ''।

ਸਲਾਹ ਲੈਣ ਲਈ ਆਏ ਹੋਏ ਕ੍ਰਿਸ਼ਨ ਅਤੇ ਪ੍ਰੰਮੂ ਨੂੰ ਵੀ ਗੁਰੂ ਜੀ ਨੇ ਸੰਬੋਧਨ ਕੀਤਾ : ''ਜੇਕਰ ਇਕ ਅਗਿਆਨੀ ਵਿਅਕਤੀ ਵੀ ਗੁਰੂ ਜੀ ਦੇ ਸ਼ਬਦਾਂ ਨੂੰ ਪੜ੍ਹੇ ਤਾਂ ਉਸ ਦੇ ਸਾਰੇ ਪਾਪ ਕੱਟੇ ਜਾਣਗੇ। ਜਦੋਂ ਦ੍ਰਿੜ੍ਹ ਇੱਛਾ ਕਰਕੇ ਵਿਅਕਤੀ ਅੱਗੇ ਵਧੇਗਾ ਤਾਂ ਉਸਨੂੰ ਆਸਾਨੀ ਨਾਲ ਅਭਿਆਸ ਰਾਹੀਂ ਦਿੱਬ-ਗਿਆਨ ਪ੍ਰਾਪਤ ਹੋ ਜਾਵੇਗਾ ਅਤੇ ਉਹ ਸੰਤਾਂ ਦੀ ਸੇਵਾ ਵਿਚ ਹੋਰ ਪਰਪੱਕ ਹੋ ਜਾਵੇਗਾ। ਪਰੰਤੂ ਉਹ ਪਾਪੀ ਜਿਹੜੇ ਸਿਰਫ਼ ਮਾਣ-ਵਡਿਆਈ ਵਾਸਤੇ ਪੜ੍ਹਦੇ ਹਨ, ਅਜਿਹੇ ਵਿਅਕਤੀ ਹਨ, ਜਿਨ੍ਹਾਂ ਨੂੰ ਸਾਰੇ ਸਮਾਜਾਂ ਵਿਚੋਂ ਬਾਹਰ ਕੱਢ ਦਿੱਤਾ ਜਾਣਾ ਚਾਹੀਦਾ

ਹੈ। ਹਾਲਾਂਕਿ ਉਹ ਸਾਰਿਆਂ ਦੁਆਰਾ ਆਪਣੇ ਆਪ ਨੂੰ ਗਿਆਨੀ ਕਹਿਲਾਉਂਦੇ ਹਨ ਪਰੰਤੂ ਉਨ੍ਹਾਂ ਵਿਚ ਨਾ ਤਾਂ ਗਿਆਨ ਹੁੰਦਾ ਹੈ ਤੇ ਨਾ ਭਰੋਸਾ। ਅਜਿਹੇ ਵਿਅਕਤੀ ਘਮੰਡੀ ਹੁੰਦੇ ਹਨ ਤੇ ਪਵਿੱਤਰ ਵਿਅਕਤੀ ਦੇ ਨਾਲ ਨਹੀਂ ਜੁੜਦੇ। ਉਹ ਧਨ ਦੀ ਪ੍ਰਾਪਤੀ ਲਈ ਸਾਰੀਆਂ ਪ੍ਰਸੰਸਾਵਾਂ ਕਰਦੇ ਹਨ ਪਰੰਤੂ ਦਿੱਬ ਗਿਆਨ ਉਨ੍ਹਾਂ ਨੂੰ ਕਦੀ ਵੀ ਪ੍ਰਾਪਤ ਨਹੀਂ ਹੁੰਦਾ। ਜਿਹੜੇ ਅਜਿਹੇ ਹੰਕਾਰੀ ਵਿਅਕਤੀ ਹਨ ਉਹ ਕਿਵੇਂ ਪਰਮਾਤਮਾ ਦੇ ਦਰਬਾਰ ਵਿਚ ਪ੍ਰਵੇਸ਼ ਕਰ ਸਕਦੇ ਹਨ !''

**ਗੜ੍ਹਸ਼ੰਕਰ ਦਾ ਯੋਗੀ :**

ਜਲੰਧਰ ਇਲਾਕੇ ਦੇ ਗੜ੍ਹਸ਼ੰਕਰ ਸ਼ਹਿਰ ਵਿਚ ਇਕ ਪ੍ਰਾਚੀਨ ਯੋਗੀ ਹੁੰਦਾ ਸੀ ਜਿਸ ਨੇ ਇਹ ਪ੍ਰਚੱਲਤ ਕੀਤਾ ਹੋਇਆ ਸੀ ਕਿ ਸ਼ਿਵ ਜੀ ਨੇ ਵਾਅਦਾ ਕੀਤਾ ਹੋਇਆ ਹੈ ਕਿ ਜਿਹੜਾ ਉਸ (ਯੋਗੀ) ਨੂੰ ਵੇਖ ਲਵੇਗਾ ਉਸ ਦੀ ਮੁਕਤੀ ਹੋ ਜਾਵੇਗੀ। ਇਸ ਵਾਸਤੇ ਕਈ ਵਿਅਕਤੀ ਯੋਗੀ ਦੇ ਦਰਸ਼ਨਾਂ ਲਈ ਗਏ ਪਰ ਉਸ ਪਿੰਡ ਦੇ ਤਿਲਕ ਨੇ ਜਾਣ ਤੋਂ ਇਨਕਾਰ ਕਰ ਦਿੱਤਾ। ਇਹ ਜਾਣ ਕੇ ਯੋਗੀ ਦੀ ਜਗਿਆਸਾ ਵਧੀ ਅਤੇ ਉਸ ਨੇ ਫੈਸਲਾ ਕੀਤਾ ਕਿ ਉਹ ਉਸਨੂੰ ਖੁਦ ਮਿਲਣ ਜਾਵੇਗਾ। ਮੁਲਾਕਾਤ ਸਮੇਂ ਤਿਲਕ ਨੇ ਆਪਣੇ ਤੇ ਯੋਗੀ ਵਿਚਕਾਰ ਇਕ ਪਰਦਾ ਲਾ ਲਿਆ ਤਾਂ ਕਿ ਯੋਗੀ ਬਾਅਦ ਵਿਚ ਇਹ ਨਾ ਆਖ ਸਕੇ ਕਿ ਉਸ ਦੇ ਦਰਸ਼ਨਾਂ ਕਾਰਣ ਤਿਲਕ ਨੂੰ ਮੁਕਤੀ ਪ੍ਰਾਪਤ ਹੋਈ ਹੈ। ਤਿਲਕ ਨੇ ਉਸਨੂੰ ਕਿਹਾ ਕਿ ਉਸ ਦੀ ਸਾਰੀ ਭਗਤੀ ਗੁਰੂ ਉਤੇ ਕੇਂਦਰਿਤ ਹੈ ਅਤੇ ਮੁਕਤੀ ਲਈ ਉਹ ਹੋਰ ਕਿਸੇ ਦਾ ਆਸਰਾ ਨਹੀਂ ਲਵੇਗਾ। ਗੁਰੂ ਜੀ ਦੀਆਂ ਸਿਖਿਆਵਾਂ ਬਾਰੇ ਸੁਣ ਕੇ ਯੋਗੀ ਦੇ ਮਨ ਵਿਚ ਗੁਰੂ ਜੀ ਨੂੰ ਮਿਲਣ ਦੀ ਇੱਛਿਆ ਪੈਦਾ ਹੋਈ ਅਤੇ ਉਸ ਨੇ ਤਿਲਕੇ ਕੋਲ ਪ੍ਰਾਰਥਨਾ ਕੀਤੀ ਕਿ ਉਹ ਉਸ ਦੀ ਜਾਣ-ਪ੍ਰਛਾਣ ਗੁਰੂ ਜੀ ਨਾਲ ਕਰਵਾਏ। ਤਿਲਕ ਮੰਨ ਗਿਆ ਤੇ ਦੋਵੇਂ ਇਸ ਕੰਮ ਲਈ ਅੰਮ੍ਰਿਤਸਰ ਵੱਲ ਚੱਲ ਪਏ।

ਗੁਰੂ ਜੀ ਨੂੰ ਇਹ ਕਹਿੰਦਿਆਂ ਹੋਇਆਂ ਯੋਗੀ ਨੇ ਗੱਲਬਾਤ ਸ਼ੁਰੂ ਕੀਤੀ : ''ਜੇਕਰ ਗੁਰੂ ਨਾਨਕ ਦੇਵ ਜੀ ਕੋਲ ਦਿੱਬ ਸ਼ਕਤੀ ਸੀ ਤਾਂ ਜਿਵੇਂ ਕਿ ਤੁਸੀਂ ਕਹਿੰਦੇ ਹੋ ਕਿ ਤੁਸੀਂ ਛੇਵੇਂ ਗੁਰੂ ਹੋ ; ਤੁਸਾਂ ਉਹਨਾਂ ਦੇ ਮੂਲ ਸਰੀਰ ਨੂੰ ਸੰਭਾਲ ਕੇ ਕਿਉਂ ਨਹੀਂ ਰੱਖਿਆ'' ? ਨਾਲ ਹੀ ਯੋਗੀ ਨੇ ਇਹ ਵੀ ਜਾਨਣਾ ਚਾਹਿਆ ਕਿ ਗੁਰੂ ਨਾਨਕ ਦੇਵ ਜੀ ਜੀਵਤ ਕਿਉਂ ਨਹੀਂ ਰਹੇ ਅਤੇ ਉਨ੍ਹਾਂ ਲਈ ਆਪਣਾ ਉਤਰਾਧਿਕਾਰੀ ਨਿਯਤ ਕਰਨਾ ਕਿਉਂ ਜ਼ਰੂਰੀ ਸੀ। ਗੁਰੂ ਜੀ ਨੇ ਉੱਤਰ ਦਿੱਤਾ, ''ਆਤਮਾ ਬਸਤਰਾਂ ਦੀ ਤਰ੍ਹਾਂ ਸਰੀਰ ਧਾਰਨ ਕਰਦੀ ਹੈ ਅਤੇ ਇਹ ਬਸਤਰ ਜਦੋਂ ਪੁਰਾਣੇ ਹੋ ਜਾਂਦੇ ਹਨ ਤਾਂ ਚੀਥੜੇ ਬਣ ਜਾਂਦੇ ਹਨ। ਰਾਜਾ ਅਤੇ ਅਮੀਰ ਵਿਅਕਤੀ ਪੁਰਾਣੇ ਬਸਤਰਾਂ ਦਾ ਤਿਆਗ ਕਰਕੇ ਨਵੇਂ ਧਾਰਨ ਕਰ ਲੈਂਦੇ ਹਨ। ਗਰੀਬ ਵਿਅਕਤੀ ਆਪਣੇ ਫਟੇ ਹੋਏ ਬਸਤਰਾਂ ਦੀ ਗੰਢ-ਤੁੱਪ ਕਰ ਲੈਂਦੇ ਹਨ ਤਾਂ ਕਿ ਉਹ ਥੋੜ੍ਹਾ ਚਿਰ ਹੋਰ ਚੱਲ ਸਕਣ; ਪਰੰਤੂ

ਜਦੋਂ ਵਿਅਕਤੀ ਕੋਲ ਨਵੇਂ ਕੱਪੜੇ ਹੋਣ ਤਾਂ ਫਿਰ ਉਹ ਕਿਉਂ ਪੁਰਾਣਿਆਂ ਨੂੰ ਪਾਈ ਫਿਰੇ।'' ਇਸ ਤਰਕ ਨੂੰ ਹੋਰ ਮਜ਼ਬੂਤੀ ਦੇਣ ਲਈ ਗੁਰੂ ਜੀ ਆਪਣੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਪਦ ਦਾ ਉਚਾਰਨ ਕੀਤਾ :-

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥
ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥
ਏਕ ਨਿਮਖ ਜੋ ਸਿਮਰਨ ਮਹਿ ਜੀਆ ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੩੯)

ਇਹ ਸੁਣ ਕੇ ਯੋਗੀ ਨੂੰ ਆਪਣਾ ਨਿਮਾਣਾਪਨ ਅਨੁਭਵ ਹੋਣ ਲੱਗਾ। ਉਸ ਨੇ ਗੁਰੂ ਜੀ ਦਾ ਦਿਲ ਖੋਲ੍ਹ ਕੇ ਧੰਨਵਾਦ ਕੀਤਾ ਅਤੇ ਨਾਲ ਹੀ ਨਾਲ ਤਿਲਕ ਦਾ ਵੀ ਸ਼ੁਕਰੀਆ ਅਦਾ ਕੀਤਾ ਜਿਹੜਾ ਉਸਨੂੰ ਅੰਮ੍ਰਿਤਸਰ ਲੈ ਕੇ ਆਇਆ ਸੀ। ਉਸ ਤੋਂ ਬਾਅਦ ਉਸ ਨੇ ਗੁਰੂ ਜੀ ਅੱਗੇ ਇਹ ਬੇਨਤੀ ਕੀਤੀ ਕਿ ਉਹ ਉਸਨੂੰ ਵੀ ਇਕ ਪਰਮਾਤਮਾ ਵਿਚ ਯਕੀਨ ਕਰਨ ਵਾਲੇ ਤਿਲਕ ਵਰਗਾ ਬਣਾ ਦੇਣ ਅਤੇ ਭਰੋਸੇ ਦੀ ਦਾਤ ਬਖਸ਼ਣ। ਗੁਰੂ ਜੀ ਨੇ ਉੱਤਰ ਦਿੱਤਾ, ''ਪਰਮਾਤਮਾ ਪ੍ਰੇਮ ਦੀ ਸ਼ਕਤੀ ਵਿਚ ਹੈ ਪਰ ਪ੍ਰੇਮ ਨੂੰ ਖਰੀਦਿਆ ਨਹੀਂ ਜਾ ਸਕਦਾ। ਇਹ ਪਰਮਾਤਮਾ ਦੀ ਦਾਤ ਹੈ ਅਤੇ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਨ੍ਹਾਂ ਉੱਤੇ ਉਹ ਪਰਮਾਤਮਾ ਕ੍ਰਿਪਾ ਕਰਦਾ ਹੈ। ਜੇਕਰ ਤੁਹਾਨੂੰ ਵਿਸ਼ਵਾਸ ਹੈ ਤਾਂ ਗੁਰੂ ਨਾਨਕ ਦੇ ਘਰ ਵਿਚੋਂ ਪ੍ਰਾਰਥਨਾ-ਪੂਰਵਕ ਮੰਗੀ ਹੋਈ ਹਰ ਵਸਤੂ ਤੁਹਾਨੂੰ ਪ੍ਰਾਪਤ ਹੋ ਜਾਵੇਗੀ। ਪ੍ਰੇਮ ਅਤੇ ਭਗਤੀ ਦੇ ਖਜ਼ਾਨੇ ਵਿਚੋਂ ਥੋੜ੍ਹਾ ਜਿਹਾ ਹਿੱਸਾ ਅਵਤਾਰਾਂ, ਯੋਗੀਆਂ ਅਤੇ ਮੁਨੀਆਂ ਨੂੰ ਪ੍ਰਾਪਤ ਹੋਇਆ ਸੀ; ਪਰ ਗੁਰੂ ਨਾਨਕ ਦੇਵ ਨੂੰ ਉਸ ਰਚਨਹਾਰ ਨੇ ਸੰਪੂਰਨ ਰੂਪ ਵਿਚ ਦਿੱਤਾ ਸੀ। ਗੁਰੂ ਨਾਨਕ ਨੇ ਉਸਨੂੰ ਖੁਲ੍ਹੇ ਹੱਥਾਂ ਨਾਲ ਵਰਤਾਇਆ ਹੈ ਅਤੇ ਉਹ ਸਭ ਲੇਖਿਆਂ ਤੋਂ ਮੁਕਤ ਹਨ''।

ਇਕ ਕਿਸੇ ਬਹੁਤ ਹੀ ਪ੍ਰਸਿੱਧ ਪਵਿੱਤਰ ਆਤਮਾ ਦੇ ਅਭਿਮਾਨ ਦੇ ਬਾਰੇ ਸੁਣ ਕੇ ਗੁਰੂ ਜੀ ਨੇ ਕਿਹਾ, ''ਪਰਮਾਤਮਾ ਹੰਕਾਰ ਜਾਂ ਤਾਮਸੀ ਬਿਰਤੀ ਤੋਂ ਪ੍ਰਸੰਨ ਨਹੀਂ ਹੁੰਦਾ। ਵੇਖੋ, ਗੁਰੂ ਨਾਨਕ ਦੇਵ ਜੀ ਕਿੰਨੇ ਨਿਮਰਤਾ-ਪੂਰਨ ਸਨ ਅਤੇ ਆਪਣੇ ਸਿੱਖਾਂ ਨੂੰ ਨਿਮਰਤਾ ਅਤੇ ਭਗਤੀ ਦਾ ਉਨ੍ਹਾਂ ਕੀ ਉਪਦੇਸ਼ ਦਿੱਤਾ ਹੈ। ਸ਼ੇਖ ਫਰੀਦ ਜੀ ਨੇ ਬਾਰਾਂ ਸਾਲਾਂ ਤਕ ਜੰਗਲ ਵਿਚ ਰਹਿ ਕੇ ਜੜ੍ਹਾਂ ਇਤਿਆਦਿ ਦਾ ਸੇਵਨ ਕਰਕੇ ਬੜੀ ਕਰੜੀ ਸਾਧਨਾ ਕੀਤੀ ਸੀ। ਪਰੰਤੂ ਘਰ ਪਰਤਣ 'ਤੇ ਉਨ੍ਹਾਂ ਦੀ ਮਾਤਾ ਜੀ ਨੇ ਇਹ ਵੇਖਿਆ ਕਿ ਫਰੀਦ ਜੀ ਨੇ ਅਜੇ ਤੱਕ ਪੂਰੀ ਤਰ੍ਹਾਂ ਹੰਕਾਰ ਦਾ ਤਿਆਗ ਨਹੀਂ ਕੀਤਾ ਹੈ ; ਉਨ੍ਹਾਂ ਨੂੰ ਫਿਰ ਜੰਗਲ ਵਿਚ ਭੇਜ ਦਿੱਤਾ ਗਿਆ ਜਿੱਥੇ ਇਸ ਵਾਰ ਖੂਹ ਵਿਚ ਪੁੱਠੇ ਲਮਕ ਕੇ ਉਨ੍ਹਾਂ ਨੇ ਬਾਰਾਂ ਸਾਲਾਂ ਦੀ ਕਰੜੀ ਘਾਲਣਾ ਫਿਰ ਸ਼ੁਰੂ ਕੀਤੀ। ਇਸ ਤੋਂ ਵੀ ਸੰਤੁਸ਼ਟੀ ਪ੍ਰਾਪਤ ਨਾ ਹੋਣ 'ਤੇ ਉਹ ਲੱਕੜ ਦੀ ਰੋਟੀ ਨੂੰ ਢਿੱਡ ਉੱਤੇ ਬੰਨ੍ਹ ਕੇ ਤੀਸਰੀ

ਵਾਰ ਬਾਰਾਂ ਸਾਲਾਂ ਲਈ ਸੰਤਾਂ ਭਗਤਾਂ ਦੀ ਖੋਜ ਵਿਚ ਨਿਕਲ ਪਏ। ਆਪਣੀਆਂ ਯਾਤਰਾਵਾਂ ਦੌਰਾਨ ਉਨ੍ਹਾਂ ਨੂੰ ਇਕ ਧਾਰਮਿਕ ਵਿਅਕਤੀ ਮਿਲੇ ਜਿਨ੍ਹਾਂ ਦੀ ਉਹ ਸੇਵਾ ਕਰਦੇ ਰਹੇ ਅਤੇ ਤਾਂ ਹੀ ਜਾ ਕੇ ਉਹ ਆਪਣੀਆਂ ਮਾੜੀਆਂ ਭਾਵਨਾਵਾਂ ਤੋਂ ਮੁਕਤੀ ਪ੍ਰਾਪਤ ਕਰ ਸਕੇ।''

**ਕਸ਼ਮੀਰ ਦੀ ਯਾਤਰਾ ਅਤੇ ਮਾਈ ਭਾਗਭਰੀ :**

ਕਸ਼ਮੀਰ ਦੇ ਸ੍ਰੀ ਨਗਰ ਵਿਚ ਰਹਿੰਦਾ ਸੇਵਾਦਾਸ ਨਾਂ ਦਾ ਇਕ ਬ੍ਰਾਹਮਣ ਗੁਰੂ ਦਾ ਸਿੱਖ ਬਣ ਕੇ ਅਜਿਹਾ ਸੰਨਿਆਸੀ ਬਣ ਗਿਆ ਕਿ ਹੁਣ ਆਪਣੇ ਕਿਸੇ ਵੀ ਸੰਬੰਧੀ ਨਾਲ ਉਸਦਾ ਮੋਹ-ਪਿਆਰ ਨਹੀਂ ਸੀ। ਜਦੋਂ ਉਸ ਦੀ ਮਾਤਾ ਭਾਗਭਰੀ ਨੇ ਇਸ ਸਭ ਲਈ ਉਸਨੂੰ ਡਾਂਟਿਆ ਤਾਂ ਗੁਰੂ ਜੀ ਦੇ ਹੇਠ ਲਿਖੇ ਸ਼ਬਦ ਨੂੰ ਉਚਾਰ ਕੇ ਉਸ ਨੇ ਆਪਣਾ ਬਚਾਅ ਕੀਤਾ :-

ਜੀਵਤ ਛਾਡਿ ਜਾਹਿ ਦੇਵਾਨੇ ॥ ਮੁਇਆ ਉਨ ਤੇ ਕੋ ਵਰਸਾਂਨੇ ॥
ਸਿਮਰ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥
ਕਾਹੂ ਕਾਜਿ ਨ ਆਵਤ ਬਿਖਿਆ ॥੧ ॥ ਰਹਾਉ ॥
ਬਿਖੈ ਠਗਉਰੀ ਜਿਨਿ ਜਿਨਿ ਖਾਈ ॥
ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥੨ ॥
ਦਾਰਨ ਦੁਖ ਦੁਤਰ ਸੰਸਾਰੁ ॥
ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ ॥੩॥
ਸਾਧ ਸੰਗਿ ਮਿਲਿ ਦੁਇ ਕੁਲ ਸਾਧਿ ॥
ਰਾਮ ਨਾਮ ਨਾਨਕ ਆਰਾਧਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੯੯)

ਗੁਰੂ ਜੀ ਦੇ ਉਸ ਦੇ ਪਿੰਡ ਆਉਣ 'ਤੇ ਉਨ੍ਹਾਂ ਨੂੰ ਭੇਟ ਕਰਨ ਲਈ ਭਾਗਭਰੀ ਨੇ ਇਕ ਖੂਬਸੂਰਤ ਚੋਲਾ ਤਿਆਰ ਕੀਤਾ। ਉਸਨੂੰ ਇਹ ਪਤਾ ਨਹੀਂ ਸੀ ਕਿ ਉਹ ਸਮਾਂ ਕਦੋਂ ਆਵੇਗਾ। ਪਰੰਤੂ ਉਹ ਇਹ ਕਹਿੰਦੀ ਹੁੰਦੀ ਸੀ ਕਿ ਗੁਰੂ ਜਾਣੀ ਜਾਣ ਹਨ ਅਤੇ ਉਸ ਦੀ ਭਗਤੀ ਦੀ ਖਿੱਚ ਕਾਰਣ ਉਸ ਦੀ ਮ੍ਰਿਤੂ ਤੋਂ ਪਹਿਲਾਂ ਉਹ ਉਸ ਕੋਲ ਜ਼ਰੂਰ ਆਉਣਗੇ। ਇਸੇ ਨੂੰ ਹੀ ਧਿਆਨ ਵਿਚ ਰੱਖ ਕੇ ਗੁਰੂ ਜੀ ਨੇ ਉਸਨੂੰ ਮਿਲਣ ਲਈ ਕਸ਼ਮੀਰ ਵੱਲ ਚਾਲੇ ਪਾ ਦਿੱਤੇ।

ਸਿਆਲਕੋਟ ਦੇ ਲਾਗੇ ਛਪਰ ਨਾਲਾ ਤਕ ਪਹੁੰਚ ਜਾਣ ਤੋਂ ਬਾਅਦ ਇਕ ਅਚਾਨਕ ਹੀ ਮਿਲ ਪਏ ਬ੍ਰਾਹਮਣ ਨੂੰ ਗੁਰੂ ਜੀ ਨੇ ਪੁੱਛਿਆ ਕਿ ਇਸ਼ਨਾਨ ਕਰਨ ਵਾਸਤੇ ਤੇ ਪੀਣ ਵਾਸਤੇ ਪਾਣੀ ਕਿਥੋਂ ਮਿਲ ਸਕਦਾ ਹੈ। ਬ੍ਰਾਹਮਣ ਨੇ ਲਾਪਰਵਾਹੀ ਨਾਲ ਜਵਾਬ ਦਿੱਤਾ ਕਿ ਇਹ ਧਰਤੀ ਪਥਰੀਲੀ ਹੈ ਤੇ ਇਥੇ ਪਾਣੀ ਬਹੁਤ ਹੀ ਘੱਟ ਹੈ। ਇਸੇ ਉਤੇ ਗੁਰੂ ਜੀ ਨੇ ਆਪਣਾ ਬਰਛਾ ਜ਼ਮੀਨ ਉਤੇ ਗੱਡ ਦਿੱਤਾ ਅਤੇ ਕਿਹਾ ਜਾਂਦਾ ਹੈ ਕਿ ਸ਼ੁੱਧ ਜਲ ਦਾ ਇਕ ਝਰਨਾ ਉਥੋਂ ਨਿਕਲ ਤੁਰਿਆ। ਉਸੇ ਝਰਨੇ ਉਤੇ ਗੁਰੂ ਦੇ ਸਿੱਖਾਂ ਨੇ ਇਕ ਸਰੋਵਰ ਬਣਾ ਦਿੱਤਾ। ਗੁਰੂ ਜੀ ਦੀ ਸ਼ਕਤੀ

ਤੋਂ ਸ਼ਰਮਿੰਦੇ ਹੋਏ ਬ੍ਰਾਹਮਣ ਨੇ ਇਹ ਕਿਹਾ ਕਿ ਉਹ ਆਪਣੇ ਜਾਤ ਅਭਿਮਾਨ ਵਿੱਚ ਡੁੱਬਾ ਹੋਇਆ ਸੀ ਅਤੇ ਗੁਰੂ ਜੀ ਦੀ ਮਹਾਨਤਾ ਨੂੰ ਨਾ ਜਾਨਣ ਵਾਸਤੇ ਉਸਨੂੰ ਮਾਫ਼ ਕੀਤਾ ਜਾਵੇ। ਗੁਰੂ ਜੀ ਨੇ ਉੱਤਰ ਦਿੱਤਾ, "ਜਿਹੜਾ ਪਸ਼ਚਾਤਾਪ ਕਰਦਾ ਹੈ ਉਸ ਦੇ ਪਾਪ ਮਾਫ਼ ਹੋ ਜਾਂਦੇ ਹਨ।" ਸਰੋਵਰ ਦਾ ਨਾਂ ਗੁਰੂਸਰ ਅਥਵਾ ਗੁਰੂ ਦਾ ਸਰ ਅਥਵਾ ਗੁਰੂ ਦਾ ਸਰੋਵਰ ਰੱਖਿਆ ਗਿਆ।

ਗੁਰੂ ਜੀ ਨੇ ਆਪਣੀ ਯਾਤਰਾ ਕਸ਼ਮੀਰ ਦੇ ਪਹਾੜਾਂ ਵਿਚ ਜਾਰੀ ਰੱਖੀ ਅਤੇ ਉਥੇ ਉਨ੍ਹਾਂ ਲਈ ਸੁਆਦੀ ਸੇਬਾਂ ਦੀਆਂ ਭੇਟਾਂਵਾਂ ਪੇਸ਼ ਕੀਤੀਆਂ ਗਈਆਂ। ਗੁਰੂ ਜੀ ਨੇ ਉਸ ਇਲਾਕੇ ਦੇ ਵਧੀਆ ਜਲਵਾਯੂ ਤੇ ਸੁੰਦਰਤਾ ਦੀ ਪ੍ਰਸ਼ੰਸਾ ਕੀਤੀ। ਉਥੇ ਹੀ ਉਨ੍ਹਾਂ ਨੂੰ ਮੁਸਲਮਾਨ ਬਣਿਆ ਹੋਇਆ ਕਟੂਸ਼ਾਹ ਨਾਮਕ ਵਿਅਕਤੀ ਮਿਲਿਆ ਜਿਹੜਾ ਪਹਿਲਾਂ ਵੀ ਅੰਮ੍ਰਿਤਸਰ ਆ ਚੁੱਕਿਆ ਸੀ। ਗੁਰੂ ਜੀ ਨੇ ਇਕ ਰਾਤ ਉਸ ਦੇ ਘਰ ਵਿਚ ਗੁਜ਼ਾਰੀ। ਉਥੋਂ ਉਹ ਸ੍ਰੀ ਨਗਰ ਤੇ ਉਸ ਪਾਸੇ ਵੱਲ ਨੂੰ ਚੱਲ ਪਏ ਜਿਥੇ ਉਨ੍ਹਾਂ ਨੇ ਇੰਤਜ਼ਾਰ ਵਿੱਚ ਬੈਠੇ, ਪਰਮਾਤਮਾ ਦੇ ਧਿਆਨ ਵਿਚ ਲੀਨ ਸੇਵਾ ਦਾਸ ਨੂੰ ਵੇਖਿਆ। ਗੁਰੂ ਜੀ ਦੇ ਘੋੜਿਆਂ ਦੀ ਹਿਣਹਿਣਾਹਟ ਸੁਣ ਕੇ ਸੇਵਾ ਦਾਸ ਅੱਗੇ ਵਧਿਆ ਅਤੇ ਉਸ ਨੇ ਵੇਖਿਆ ਕਿ ਗੁਰੂ ਜੀ ਪਹਿਲਾਂ ਹੀ ਦਰਵਾਜ਼ੇ ਉਤੇ ਪਹੁੰਚ ਚੁੱਕੇ ਹਨ। ਬੜੇ ਹੀ ਪਿਆਰ ਅਤੇ ਸਤਿਕਾਰ ਨਾਲ ਗੁਰੂ ਜੀ ਦਾ ਸਵਾਗਤ ਕੀਤਾ ਗਿਆ। ਸੇਵਾ ਦਾਸ ਦੀ ਮਾਤਾ ਨੇ ਕਿਹਾ ਕਿ ਉਹ ਉਸ ਧਰਤੀ ਦੀ ਵੀ ਪੂਜਾ ਕਰਦੀ ਹੈ ਜਿਸ ਉਤੇ ਗੁਰੂ ਜੀ ਚੱਲ ਕੇ ਆਏ ਹਨ। ਉਸ ਨੇ ਗੁਰੂ ਅਰਜਨ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ:-

ਤਿਸ ਗੁਰ ਕਉ ਸਿਮਰਉ ਸਾਸਿ ਸਾਸਿ ॥
ਗੁਰੂ ਮੇਰੇ ਪ੍ਰਾਣ ਸਤਿਗੁਰੂ ਮੇਰੀ ਰਾਸਿ ॥੧ ॥ ਰਹਾਉ ॥
ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ
ਗੁਰ ਕੇ ਚਰਣ ਧੋਇ ਧੋਇ ਪੀਵਾਂ ॥੧ ॥
ਗੁਰ ਕੀ ਰੇਣੁ ਨਿਤ ਮਜਨੁ ਕਰਉ ॥
ਜਨਮ ਜਨਮ ਦੀ ਹਉਮੈ ਮਲੁ ਹਰਉ ॥੨ ॥
ਤਿਸੁ ਗੁਰ ਕਉ ਝੂਲਾਵਉ ਪਾਖਾ ॥
ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩ ॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥
ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪ ॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥
ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥
ਜਿਨਿ ਗੁਰਿ ਮੋ ਕਉ ਦੀਨਾ ਜੀਉ ॥

ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬ ॥
ਆਪੇ ਲਾਇਓਨੁ ਅਪਨਾ ਪਿਆਰੁ ॥
ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭ ॥
ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥
ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥੮ ॥੯॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੩੯-੪੦)

ਗੁਰੂ ਜੀ ਨੇ ਸੇਵਾ ਦਾਸ ਦੀ ਮਾਤਾ ਜੀ ਨੂੰ ਉਨ੍ਹਾਂ ਵਾਸਤੇ ਬਣਾਇਆ ਹੋਇਆ ਉਹ ਚੋਲਾ ਲਿਆਉਣ ਦੀ ਬੇਨਤੀ ਕੀਤੀ। ਗੁਰੂ ਜੀ ਨੇ ਉਸਨੂੰ ਧਾਰਨ ਕਰ ਲਿਆ ਅਤੇ ਮਾਤਾ ਜੀ ਨੇ ਇਸ ਮਾਣ ਨੂੰ ਵਧਾਉਣ ਲਈ ਆਪਣੀ ਕਿਸਮਤ ਦੀ ਸਰਾਹਣਾ ਕੀਤੀ। ਗੁਰੂ ਦੀ ਇਸ ਕਿਰਪਾ ਲਈ ਉਹ ਗੁਰੂ ਜੀ ਦੀ ਪ੍ਰਸੰਸਾ ਕਰਨ ਲੱਗੀ ਤੇ ਰਵਿਦਾਸ ਜੀ ਦਾ ਇਹ ਸ਼ਬਦ ਉਨ੍ਹਾਂ ਨੂੰ ਸੁਣਾਇਆ :-

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ (ਪੰਨਾ ੧੧੦੬)

ਇਹ ਉਚਾਰਨ ਕਰਦੇ ਹੋਏ ਉਸ ਨੇ ਜਲ ਦਾ ਕੁਝ ਹਿੱਸਾ ਪੀ ਲਿਆ ਜਿਸ ਨਾਲ ਉਸ ਨੇ ਗੁਰੂ ਜੀ ਦੇ ਚਰਨ ਧੋਤੇ ਸਨ। ਉਸ ਦੇ ਪੁੱਤਰ ਨੇ ਵੀ ਉਸੇ ਵਿਚੋਂ ਹੀ ਜਲ ਗ੍ਰਹਿਣ ਕੀਤਾ ਅਤੇ ਬਚੇ ਹੋਏ ਨੂੰ ਸਾਰੇ ਘਰ ਉਤੇ ਛਿੜਕਾ ਦਿੱਤਾ। ਗੁਰੂ ਜੀ ਜਦੋਂ ਤੱਕ ਉਥੇ ਰਹੇ ਮਾਤਾ ਆਪਣੇ ਹੱਥਾਂ ਨਾਲ ਭੋਜਨ ਪਕਾਉਂਦੀ ਰਹੀ।

ਸ੍ਰੀ ਨਗਰ ਅਤੇ ਉਸ ਦੇ ਆਲੇ ਦੁਆਲੇ ਦੇ ਅਨੇਕਾਂ ਪਿੰਡਾਂ ਦੇ ਇਸਤਰੀ ਅਤੇ ਪੁਰਸ਼ਾਂ ਦੀ ਭੀੜ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦੀ ਰਹੀ ਅਤੇ ਕਈਆਂ ਨੇ ਸਿੱਖ ਧਰਮ ਅੰਗੀਕਾਰ ਕਰ ਲਿਆ। ਗੁਰੂ ਜੀ ਨੇ ਉਨ੍ਹਾਂ ਦੀਆਂ ਆਤਮਿਕ ਲੋੜਾਂ ਨੂੰ ਗੁਣਾਂ ਦਾ ਉਪਦੇਸ਼ ਦੇ ਕੇ ਪੂਰਿਆਂ ਕੀਤਾ ਅਤੇ ਉਨ੍ਹਾਂ ਦੀਆਂ ਦੁਨਿਆਵੀ ਲੋੜਾਂ ਨੂੰ ਆਪਣੇ ਖੁੱਲ੍ਹੇ ਲੰਗਰ ਵਿਚੋਂ ਭੋਜਨ ਛਕਾ ਕੇ ਪੂਰਿਆਂ ਕੀਤਾ। ਗੁਰੂ ਜੀ ਦੇ ਸ੍ਰੀ ਨਗਰ ਦੇ ਨਿਵਾਸ ਦੇ ਸਮੇਂ ਕਿਹਾ ਜਾਂਦਾ ਹੈ ਕਿ ਇਕ ਬਹੁਤ ਹੀ ਮਹੱਤਵਪੂਰਣ ਸਥਿਤੀ ਸਾਹਮਣੇ ਆਈ। ਦੂਰ ਦੇ ਕਿਸੇ ਪਿੰਡੋਂ ਸਿੱਖਾਂ ਦਾ ਇਕ ਸਮੂਹ ਗੁਰੂ ਜੀ ਲਈ ਸ਼ਹਿਦ ਦੀ ਭੇਟਾ ਲੈ ਕੇ ਆ ਰਿਹਾ ਸੀ। ਆਉਂਦੇ ਸਮੇਂ ਉਹ ਕੱਟੂ ਸ਼ਾਹ ਕੋਲ ਰੁਕੇ ਜਿਥੇ ਉਸ ਨੇ ਉਸ ਭੇਟਾ ਵਿਚੋਂ ਕੁਝ ਹਿੱਸਾ ਦੇ ਦੇਣ ਲਈ ਜ਼ੋਰ ਪਾਇਆ । ਉਨਾਂ ਸਿੱਖਾਂ ਨੇ ਇਹ ਕਹਿੰਦਿਆਂ ਹੋਇਆਂ ਇਨਕਾਰ ਕਰ ਦਿੱਤਾ ਕਿ ਕੱਟੂ ਸ਼ਾਹ ਦਾ ਜੂਠਾ ਗੁਰੂ ਜੀ ਨੂੰ ਭੇਟ ਨਹੀਂ ਕੀਤਾ ਜਾ ਸਕਦਾ। ਜਦੋਂ ਸਿੱਖ ਗੁਰੂ ਜੀ ਪਾਸ ਪੁੱਜੇ ਤਾਂ ਕੀ ਵੇਖਦੇ ਹਨ ਕਿ ਸ਼ਹਿਦ ਸੜ ਚੁੱਕਾ ਹੈ ਅਤੇ ਉਸ ਵਿਚ ਪੂਰੀ ਤਰ੍ਹਾਂ ਕੀੜੇ ਪੈ ਚੁਕੇ ਹਨ। ਗੁਰੂ ਜੀ ਨੇ ਉੱਤਰ ਦਿੱਤਾ, ਇਹ

ਨਤੀਜਾ ਹੈ ਗੁਰੂ ਦੀ ਚੇਤਨਾ ਵਾਲੇ ਮੇਰੇ ਸਿੱਖ ਨੂੰ ਨਾ ਦੇਣ ਦਾ। ਉਨ੍ਹਾਂ ਨੇ ਉਨ੍ਹਾਂ ਸਾਰਿਆਂ ਨੂੰ ਵਾਪਿਸ ਜਾਣ ਦਾ ਅਤੇ ਕੱਟੂ ਸ਼ਾਹ ਨੂੰ ਸੰਤੁਸ਼ਟ ਕਰਨ ਦਾ ਆਦੇਸ਼ ਦਿੱਤਾ। ਕਿਹਾ ਜਾਂਦਾ ਹੈ ਕਿ ਇਸ 'ਤੇ ਸ਼ਹਿਦ ਮੁੜ ਪਹਿਲੇ ਵਰਗਾ ਤਾਜਾ ਤੇ ਮਿੱਠਾ ਹੋ ਗਿਆ। ਸਿੱਖਾਂ ਨੇ ਗੁਰੂ ਜੀ ਦੀ ਇਸ ਨਿਰਪੱਖਤਾ ਵੱਲ ਗੁਰੂ ਜੀ ਦਾ ਧਿਆਨ ਦਿਵਾਇਆ ਜਿਸ ਦੇ ਅਧੀਨ ਉਹ ਆਪਣੇ ਨਾਲੋਂ ਵੀ ਆਪਣੇ ਸਿੱਖ ਨੂੰ ਵੱਧ ਮਹਤੱਤਾ ਦਿੰਦੇ ਸਨ। ਇਸ ਅਵਸਰ 'ਤੇ ਚੌਥੇ ਗੁਰੂ ਸਾਹਿਬ ਦੇ ਹੇਠ ਲਿਖੇ ਸ਼ਬਦ ਦਾ ਗਾਇਨ ਕੀਤਾ ਗਿਆ :-

> ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੇ ਸਤਿਗੁਰ ਭਾਵੈ ॥
> ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ॥
> ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ॥
> ਵਿਣੁ ਸਤਿਗੁਰੁ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ
> ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ॥
> ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ ਤਿਸੁ ਅਗੈ ਗੁਰਸਿਖ ਕਾਰ ਕਮਾਵੈ ॥
> ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥
> ਬ੍ਰਹਮੁ ਬੀਚਾਰੁ ਨਾਨਕ ਆਖਿ ਸੁਣਾਵੈ ॥
> ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ
> ਸੋ ਜੰਤੁ ਮਹਾ ਦੁਖੁ ਪਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੭)

ਗੁਰੂ ਜੀ ਅਜੇ ਸ੍ਰੀ ਨਗਰ ਵਿਚ ਹੀ ਸਨ ਕਿ ਭਾਗਭਰੀ ਨੇ ਉਨ੍ਹਾਂ ਉਤੇ ਧਿਆਨ ਟਿਕਾ ਕੇ ਆਪਣੀ ਆਤਮਾ ਨੂੰ ਉਸ ਰਚਨਹਾਰ ਪਰਮਾਤਮਾ ਵਿਚ ਲੀਨ ਕਰ ਦਿੱਤਾ। ਗੁਰੂ ਜੀ ਨੇ ਆਉਣ ਤੋਂ ਪਹਿਲਾਂ ਇਕ ਧਰਮ ਸਥਾਨ ਬਣਵਾਇਆ ਤੇ ਸੇਵਾ ਦਾਸ ਨੂੰ ਉਥੇ ਰਹਿਣ ਤੇ ਸੱਚੇ ਧਰਮ ਦਾ ਪ੍ਰਚਾਰ ਕਰਨ ਦਾ ਕਾਰਜ-ਭਾਰ ਸੌਂਪਿਆ। ਗੁਰੂ ਜੀ ਪੰਜਾਬ ਨੂੰ ਵਾਪਿਸ ਜਿਹਲਮ ਨਦੀ ਦੇ ਕਿਨਾਰੇ ਵਸੇ ਹੋਏ ਬਾਰਾਮੂਲਾ ਨਗਰ ਰਾਹੀਂ ਪਰਤੇ। ਅਗਲੇ ਦਿਨ ਉਹ ਉਸ ਸਥਾਨ 'ਤੇ ਗਏ ਜਿਥੇ ਪ੍ਰਸਿੱਧ ਰਿਸ਼ੀ ਕਸ਼ਯਪ ਨਿਵਾਸ ਕਰਿਆ ਕਰਦੇ ਸਨ ਅਤੇ ਜਿਥੇ ਕਿਹਾ ਜਾਂਦਾ ਹੈ ਕਿ ਵਿਸ਼ਨੂੰ ਨੇ ਬੌਣੇ ਰੂਪ ਵਿਚ ਅਵਤਾਰ ਧਾਰਨ ਕੀਤਾ ਸੀ। ਉਥੋਂ ਗੁਰੂ ਜੀ ਪੰਜਾਬ (ਹੁਣ ਪੱਛਮੀ ਪੰਜਾਬ ਪਾਕਿਸਤਾਨ) ਵਿਚਲੇ ਗੁਜਰਾਤ ਨਗਰ ਵੱਲ ਚੱਲ ਪਏ। ਉਸ ਸ਼ਹਿਰ ਦੇ ਲੋਕ ਆਪਣੇ ਪੀਰ ਸ਼ਾਹ ਦੌਲਾ ਤੋਂ ਇੰਨੇ ਪ੍ਰਭਾਵਿਤ ਹੋਏ ਸਨ ਕਿ ਉਹ ਗੁਰੂ ਜੀ ਦੇ ਪਹਿਰਾਵੇ, ਦਿੱਖ ਅਤੇ ਨਾਲ ਦੇ ਵਿਅਕਤੀਆਂ ਉਤੇ ਹੱਸਣ ਲੱਗ ਪਏ।

ਸ਼ਾਹ ਦੌਲਾ ਗੁਰੂ ਜੀ ਨੂੰ ਮਿਲਣ ਵਾਸਤੇ ਗਿਆ ਤੇ ਉਸਨੇ ਆਪਣੇ ਨਾਲ ਦੇ ਸ਼ਹਿਰੀਆਂ ਦੁਆਰਾ ਕੀਤੀਆਂ ਗਈਆਂ ਮਾੜੀਆਂ ਗੱਲਾਂ ਵਾਸਤੇ ਗੁਰੂ ਜੀ ਪਾਸ ਆਪਣਾ ਅਫਸੋਸ ਪ੍ਰਗਟ

ਕੀਤਾ। ਉਸ ਨੇ ਰਾਤ ਉਥੇ ਉਸ ਕੋਲ ਰਹਿਣ ਲਈ ਗੁਰੂ ਜੀ ਉਤੇ ਬੜਾ ਜ਼ੋਰ ਪਾਇਆ। ਗੁਰੂ ਜੀ ਉਸਦੇ ਪਿਆਰ ਅਤੇ ਸ਼ਰਧਾ ਤੋਂ ਬੜੇ ਪ੍ਰਸੰਨ ਹੋਏ ਅਤੇ ਬੋਲੇ,'' ਗੁਜਰਾਤ ਮਸਖਰਿਆਂ ਦਾ ਸ਼ਹਿਰ ਹੈ ਪਰ ਸ਼ਾਹ ਦੌਲਾ ਪਰਮਾਤਮਾ ਦਾ ਫਕੀਰ ਹੈ।'' ਗੁਰੂ ਜੀ ਦੇ ਉਥੇ ਆਉਣ, ਆਦੇਸ਼ ਦੇਣ ਅਤੇ ਸਰਪ੍ਰਸਤੀ ਕਰਨ ਕਾਰਨ ਸ਼ਾਹ ਦੌਲਾ ਦੀ ਆਤਮਕ ਸਥਿਤੀ ਹੋਰ ਵਧੀ ਅਤੇ ਮਜ਼ਬੂਤ ਹੋਈ ।

ਉਥੋਂ ਗੁਰੂ ਜੀ ਜ਼ਿਲ੍ਹਾ ਗੁਜ਼ਰਾਂਵਾਲਾ (ਪਾਕਿਸਤਾਨ ) ਦੇ ਸ਼ਹਿਰ ਵਜ਼ੀਰਬਾਦ ਅਤੇ ਉਥੋਂ ਅੱਗੋਂ ਹਾਫਿਜ਼ਾਬਾਦ ਵੱਲ ਚਲ ਪਏ। ਹਾਫਿਜ਼ਾਬਾਦ ਵਿਚ ਕਰਮ ਚੰਦ ਨਾਮਕ ਇਕ ਸਿੱਖ ਨੇ ਉਨ੍ਹਾਂ ਦਾ ਨਿੱਘਾ ਸੁਆਗਤ ਕੀਤਾ । ਗੁਰੂ ਜੀ ਨੇ ਉਸ ਕੋਲ ਜਪੁ ਜੀ ਦਾ ਪਾਠ ਕੀਤਾ ਅਤੇ ਜਪੁ ਜੀ ਦੇ ਅਰਥਾਂ ਉਦੇਸ਼ਾਂ ਤੇ ਲਾਭਾਂ ਦੀ ਵਿਆਖਿਆ ਕੀਤੀ। ਗੁਰੂ ਜੀ ਤੋਂ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੇ ਗੂੜ੍ਹ ਅਰਥਾਂ ਉਦੇਸ਼ਾਂ ਨੂੰ ਸੁਣ ਕੇ ਕਰਮ ਚੰਦ ਨੂੰ ਜੀਵਨ ਵਿਚ ਹੀ ਮੁਕਤੀ ਪ੍ਰਾਪਤ ਹੋ ਗਈ। ਉਥੋਂ ਗੁਰੂ ਜੀ ਹਾਫਿਜ਼ਾਬਾਦ ਤੋਂ 16 ਮੀਲ ਦੱਖਣ ਵੱਲ ਮੱਟੂ ਭਾਈ ਪਿੰਡ ਵੱਲ ਗਏ, ਜਿਥੋਂ ਦੇ ਨਿਵਾਸੀਆਂ ਨੂੰ ਉਨ੍ਹਾਂ ਨੇ ਆਪਣੇ ਧਰਮ ਬਾਰੇ ਚਾਨਣਾ ਪਾਇਆ। ਗੁਰੂ ਜੀ ਕੁਝ ਸਮਾਂ ਇਥੇ ਟਿਕੇ।



**ਮਾਤਾ ਮਰਵਾਹੀ :**

ਲਾਹੌਰ ਤੋਂ ਲਗਭਗ ਪੰਜ ਮੀਲ ਦੂਰ ਮੰਡਿਆਲੀ ਨਗਰ ਵਿਚ ਦਵਾਰਾ ਨਾਮ ਦਾ ਇਕ ਸਿੱਖ ਨਿਵਾਸ ਕਰਦਾ ਸੀ। ਉਸ ਦੀ ਪਤਨੀ ਭਾਗਾਂ ਮਹਾਨ ਕੁਦਰਤੀ ਗੁਣਾਂ ਵਾਲੀ ਇਸਤ੍ਰੀ ਸੀ। ਸਿੱਖਾਂ ਵਿਚ ਮਰਵਾਹੀ ਨਾਂ ਦੇ ਨਾਲ ਜਾਣੀ ਜਾਂਦੀ ਇਕ ਬਹੁਤ ਹੀ ਨਿਮਰਤਾ ਤੇ ਪਵਿੱਤਰਤਾ ਭਰਪੂਰ ਉਨ੍ਹਾਂ ਦੀ ਇਕ ਬੇਟੀ ਸੀ। ਇਸ ਨੂੰ ਮਹਾਂ ਦੇਵੀ ਵੀ ਕਿਹਾ ਜਾਂਦਾ ਸੀ। ਆਪਣੇ ਬਚਪਨ ਵਿਚ ਉਹ ਜਿੰਨੀ ਵੱਧ ਆਪਣੇ ਮਾਤਾ ਪਿਤਾ ਨੂੰ ਪਿਆਰੀ ਸੀ ਉਨੇ ਹੀ ਉਹ ਉਸ ਦੇ ਬ੍ਰਹਮਚਾਰੀ ਰਹਿਣ ਤੋਂ ਹੁਣ ਨਿਰਾਸ਼ ਤੇ ਦੁਖੀ ਸਨ।

ਦਵਾਰਾ ਦੇ ਇਕ ਸਿੱਖ ਦੋਸਤ ਨੇ ਉਸਨੂੰ ਸਲਾਹ ਦਿੱਤੀ ਕਿ ਉਹ ਆਪਣੀ ਪੁੱਤਰੀ ਦਾ ਵਿਆਹ ਗੁਰੂ ਜੀ ਨਾਲ ਕਰ ਦੇਵੇ ਅਤੇ ਇਸ ਸਿਲਸਿਲੇ ਵਿਚ ਉਸ ਨੇ ਗੁਰੂ ਜੀ ਦੀ ਬਹੁਤ ਪ੍ਰਸੰਸਾ ਕੀਤੀ। ਦਵਾਰਾ ਨੇ ਇਸ ਗੱਲ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਵਿਆਹ ਨਾਲ ਸੰਬੰਧਿਤ ਸੁਗਾਤਾਂ ਗੁਰੂ ਜੀ ਨੂੰ ਮੱਟੂ ਭਾਈ ਵਿਖੇ ਪਹੁੰਚਾਈਆਂ। ਗੁਰੂ ਜੀ ਨੇ ਸਤਿਕਾਰ ਸਹਿਤ ਉਹ ਸਭ ਸਵੀਕਾਰ ਕਰ ਲਿਆ ਅਤੇ ਵਾਪਸ ਦਵਾਰਾ ਦੇ ਉਨ੍ਹਾਂ ਵਿਅਕਤੀਆਂ ਦੇ ਰਾਹੀਂ ਹੀ ਆਪਣੇ ਵਲੋਂ ਸੁਗਾਤਾਂ ਭੇਜ ਦਿੱਤੀਆਂ। ਬਾਅਦ ਵਿਚ ਇਹ ਵਿਆਹ ਮੰਡਿਆਲੀ ਵਿਖੇ ਬੜੀ ਧੂਮ-ਧਾਮ ਨਾਲ ਹੋਇਆ।

## ਅਧਿਆਇ ਦਸਵਾਂ

# ਗੁਰੂ ਜੀ ਲਾਹੌਰ ਅਤੇ ਅੰਮ੍ਰਿਤਸਰ ਵੱਲ

ਲਾਹੌਰ ਤੋਂ ਭਾਈ ਲੰਗਾਹਾ ਗੁਰੂ ਜੀ ਲਈ ਇਹ ਸੂਚਨਾ ਲੈ ਕੇ ਆ ਪਹੁੰਚਾ, "ਹੇ ਪ੍ਰਭੂ! ਤੁਹਾਡੇ ਪਿਤਾ ਅਤੇ ਦਾਦਾ ਜੀ ਨੇ ਲਾਹੌਰ ਵਿਚ ਇਕ ਧਰਮ ਅਸਥਾਨ ਅਤੇ ਹੋਰ ਪਵਿੱਤਰ ਇਮਾਰਤਾਂ ਦੀ ਉਸਾਰੀ ਕਰਵਾਈ ਸੀ। ਉਥੇ ਧਾਰਮਿਕ ਸੇਵਾਵਾਂ ਠੀਕ ਤਰੀਕੇ ਨਾਲ ਚੱਲ ਰਹੀਆਂ ਹਨ ਅਤੇ ਯਾਤਰੂਆਂ ਦਾ ਨਿੱਘਾ ਸਵਾਗਤ-ਸਤਿਕਾਰ ਕੀਤਾ ਜਾਂਦਾ ਹੈ। ਲਾਹੌਰ ਦਾ ਕਾਜ਼ੀ ਹੁਣ ਤੁਹਾਡੀ ਪ੍ਰਸਿੱਧੀ ਪ੍ਰਤੀ ਈਰਖਾਲੂ ਹੈ। ਉਸਨੂੰ ਜਦੋਂ ਵੀ ਮੌਕਾ ਮਿਲਦਾ ਹੈ ਉਹ ਬਾਦਸ਼ਾਹ ਅੱਗੇ ਫਰਿਆਦ ਕਰਦਾ ਹੈ ਕਿ ਸਾਡੀਆਂ ਪਵਿੱਤਰ ਇਮਾਰਤਾਂ ਨੂੰ ਢਾਹ ਕੇ ਉਨ੍ਹਾਂ ਉਤੇ ਮਸਜਿਦਾਂ ਬਣਵਾ ਲਈਆਂ ਜਾਣ। ਤੁਹਾਡਾ ਮਿੱਤਰ ਵਜ਼ੀਰ ਖ਼ਾਂ ਅਜੇ ਜੀਵਿਤ ਹੈ ਅਤੇ ਕਿਸੇ ਨਾ ਕਿਸੇ ਤਰੀਕੇ ਨਾਲ ਉਹ ਕਾਜ਼ੀ ਦੇ ਮਨਸੂਬਿਆਂ ਨੂੰ ਸਿਰੇ ਨਹੀਂ ਚੜ੍ਹਨ ਦਿੰਦਾ।" ਗੁਰੂ ਜੀ ਨੇ ਉੱਤਰ ਦਿੱਤਾ, "ਧਰਮਸਾਲਾ ਪਰਮਾਤਮਾ ਦਾ ਅਸਥਾਨ ਹੈ; ਜਿਹੜਾ ਮੂਰਖ ਇਸ ਨੂੰ ਸਮਾਪਤ ਕਰਨ ਦੀ ਇੱਛਾ ਰੱਖਦਾ ਹੈ ਉਹ ਆਪ ਜਲਦੀ ਹੀ ਜੜ੍ਹੋਂ ਖਤਮ ਹੋ ਜਾਇਗਾ। ਗੁਰੂ ਦੀ ਧਰਮਸਾਲਾ ਹਮੇਸ਼ਾ ਪੱਕੀ ਰਹੇਗੀ, ਪਰਮਾਤਮਾ ਨੇ ਉਸ ਦੀ ਨੀਂਹ ਅਟੱਲ ਬਣਵਾਈ ਹੈ। ਪਰਮਾਤਮਾ 'ਤੇ ਭਰੋਸਾ ਕਰਕੇ ਗੁਰੂ ਵੱਲੋਂ ਸਵਾਗਤ ਸਤਿਕਾਰ ਜਾਰੀ ਰੱਖਿਆ ਜਾਵੇ।" ਭਾਈ ਲੰਗਾਹਾ ਲਾਹੌਰ ਵਾਪਿਸ ਪਰਤ ਗਿਆ ਅਤੇ ਗੁਰੂ ਜੀ ਨੇ ਵੀ ਉਸੇ ਵੇਲੇ ਮੰਡਿਆਲੀ ਤੋਂ ਚੱਲਣ ਦੀ ਤਿਆਰੀ ਕਰ ਲਈ।

ਉਥੋਂ ਗੁਰੂ ਜੀ ਗੁਰੂ ਨਾਨਕ ਦੇ ਜਨਮ ਸਥਾਨ ਤਲਵੰਡੀ ਵੱਲ ਗਏ, ਜਿਸ ਨੂੰ ਹੁਣ ਨਨਕਾਣਾ ਸਾਹਿਬ ਕਿਹਾ ਜਾਂਦਾ ਸੀ। ਉਥੇ ਉਨ੍ਹਾਂ ਨੇ ਗੁਰੂ ਜੀ ਦੇ ਚਮਤਕਾਰਾਂ ਨਾਲ ਸੰਬੰਧਿਤ ਥਾਂਵਾਂ ਦੇ ਦਰਸ਼ਨ ਕੀਤੇ। ਹਿੰਦੂਆਂ ਦੀ ਨਿਰਜਲਾ ਇਕਾਦਸ਼ੀ ਜਿਸ ਨੂੰ ਜੇਠ ਸੁਦੀ ਗਿਆਰਾਂ ਨੂੰ ਮਨਾਈ ਜਾਣ ਵਾਲੀ ਨਿਮਾਣੀ ਇਕਾਦਸ਼ੀ ਦਾ ਮੇਲਾ ਵੀ ਕਿਹਾ ਜਾਂਦਾ ਹੈ, ਉਸ ਸਮੇਂ ਪੂਰੇ ਜ਼ੋਰਾਂ 'ਤੇ ਸੀ। ਸਿੱਖ ਅਜੇ ਤੱਕ ਵੀ ਇਸ ਮੇਲੇ ਨੂੰ ਗੁਰੂ ਦੇ ਆਗਮਨ ਦੀ ਯਾਦ ਵਿਚ ਮਨਾਉਂਦੇ

ਹਨ। ਉਥੋਂ ਗੁਰੂ ਜੀ ਮਦਾਰ ਵੱਲ ਚੱਲ ਪਏ ਜਿਥੇ ਇਕ ਸਿੱਖ ਕਿਦਾਰੇ ਨੂੰ ਗਰਦਨ ਉਤੇ ਤਪਦਿਕ ਹੋਣ ਕਾਰਣ ਆਪਣੇ ਪੈਰ ਦੀ ਜੁੱਤੀ ਨਾਲ ਛੂੰਹਦੇ ਹੋਏ ਗੁਰੂ ਜੀ ਨੇ ਉਹ ਜੋੜਾ ਉਥੇ ਹੀ ਛੱਡ ਦਿੱਤਾ ਸੀ।

ਗੁਰੂ ਜੀ ਲਾਹੌਰ ਜ਼ਿਲ੍ਹੇ ਵਿਚ ਮੰਗਾ ਨਾਮਕ ਕਸਬੇ ਵਿਚ ਉਹ ਦਰੱਖਤ ਵੇਖਣ ਗਏ ਜਿਥੇ ਗੁਰੂ ਨਾਨਕ ਦੇਵ ਜੀ ਬੈਠੇ ਸਨ। ਬਾਅਦ ਵਿਚ ਗੁਰੂ ਜੀ ਅੰਮ੍ਰਿਤਸਰ ਵੱਲ ਰਵਾਨਾ ਹੋ ਗਏ ਜਿਥੇ ਹਮੇਸ਼ਾਂ ਦੀ ਤਰ੍ਹਾਂ ਉਨ੍ਹਾਂ ਦੇ ਵਾਪਿਸ ਆਉਣ 'ਤੇ ਬਹੁਤ ਖੁਸ਼ੀਆਂ ਮਨਾਈਆਂ ਗਈਆਂ।

ਗੁਰੂ ਜੀ ਦੇ ਮਹਿਲ ਦਮੋਦਰੀ ਜੀ ਨੇ ਇਕ ਹੋਰ ਬੱਚੇ (ਪੁੱਤਰੀ) ਨੂੰ ਜਨਮ ਦਿੱਤਾ। ਸਿੱਖਾਂ ਵਿਚ ਨਵ-ਜਨਮੇ ਬੱਚੇ ਦਾ ਨਾਂ ਰੱਖਣ ਦੀ ਇਕ ਪਵਿੱਤਰ ਪ੍ਰਕ੍ਰਿਆ ਹੈ। ਗੁਰੂ ਗ੍ਰੰਥ ਸਾਹਿਬ ਜੀ ਨੂੰ ਖੋਲ੍ਹਿਆ ਜਾਂਦਾ ਹੈ ਅਤੇ ਸੱਜੇ ਪੰਨੇ ਦੇ ਆਖਰੀ ਪਦੇ ਦੇ ਪਹਿਲੇ ਸ਼ਬਦ ਦਾ ਪਹਿਲਾ ਅੱਖਰ ਬੱਚੇ ਦੇ ਨਾਂ ਦਾ ਪਹਿਲਾ ਅੱਖਰ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਗੁਰੂ ਜੀ ਦੀ ਪੁੱਤਰੀ ਦਾ ਨਾਂ ਵੀਰੋ ਰੱਖਿਆ ਗਿਆ।

ਕਰਤਾਰਪੁਰ ਵਿਖੇ ਨਿਯੁਕਤ ਕੀਤੇ ਪੈਂਦੇ ਖ਼ਾਂ ਨੂੰ ਹਮੇਸ਼ਾਂ ਆਪਣੀ ਤਾਕਤ ਵਧਾਉਣ ਲਈ ਹੱਲਾਸ਼ੇਰੀ ਦਿੱਤੀ ਜਾਂਦੀ ਸੀ। ਉਹ ਦਸ ਮਣ ਭਾਰਾ ਦਰੱਖਤ ਦਾ ਤਣਾ ਚੁੱਕ ਲੈਂਦਾ ਸੀ ਅਤੇ ਦੋ ਝੋਟੀਆਂ ਵੀ ਚੁੱਕ ਸਕਦਾ ਸੀ। ਬਿਨਾਂ ਕਿਸੇ ਰੱਸੇ ਦੀ ਸਹਾਇਤਾ ਲੈਣ ਤੋਂ ਉਹ ਪੂਰੀ ਗਤੀ ਨਾਲ ਭੱਜੇ ਆਉਂਦੇ ਘੋੜੇ ਨੂੰ ਫੜ ਲੈਂਦਾ ਸੀ। ਕੋਈ ਵੀ ਭਲਵਾਨ ਉਸ ਨਾਲ ਘੁਲਣ ਨੂੰ ਤਿਆਰ ਨਹੀਂ ਸੀ ਹੁੰਦਾ।

ਸੰਮਤ ੧੬੭੪ ਦੇ ਹਾੜ ਦੇ ਮਹੀਨੇ ਵਿਚ ਮਾਤਾ ਮਰਵਾਹੀ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ ਜਿਸ ਦਾ ਨਾਂ ਗੁਰੂ ਜੀ ਨੇ ਸੂਰਜ ਮੱਲ ਰੱਖਿਆ। ਗੁਰੂ ਜੀ ਦੇ ਦੂਸਰੇ ਮਹਿਲ ਮਾਤਾ ਨਾਨਕੀ ਜੀ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਸ ਦੀ ਕੋਈ ਵੀ ਸੰਤਾਨ ਨਹੀਂ ਹੈ। ਗੁਰੂ ਜੀ ਨੇ ਉਨ੍ਹਾਂ ਨੂੰ ਧੀਰਜ ਰੱਖਣ ਵਾਸਤੇ ਕਿਹਾ ਅਤੇ ਵਾਅਦਾ ਕੀਤਾ ਕਿ ਉਨ੍ਹਾਂ ਦਾ ਲੜਕਾ ਇਕ ਦਿਨ ਗੁਰੂ ਦੇ ਤਖ਼ਤ 'ਤੇ ਬਿਰਾਜਮਾਨ ਹੋਵੇਗਾ। ਸੰਮਤ ੧੬੭੫ (੧੬੧੮ ਈ.) ਮੱਘਰ ਮਹੀਨੇ ਦੇ ਸੋਲ੍ਹਵੇਂ ਦਿਨ ਸੋਮਵਾਰ ਨੂੰ ਉਨ੍ਹਾਂ ਨੇ ਅਣੀ ਰਾਇ ਨਾਮਕ ਪਹਿਲੇ ਪੁੱਤਰ ਨੂੰ ਜਨਮ ਦਿੱਤਾ।

ਬਟਾਲਾ ਨਗਰ ਦੇ ਰਾਮਾ ਨਾਮਕ ਵਿਅਕਤੀ ਨੇ ਗੁਰੂ ਜੀ ਦੇ ਵੱਡੇ ਲੜਕੇ ਗੁਰਦਿੱਤਾ ਜੀ ਨੂੰ ਗੁਰੂ ਜੀ ਦੀ ਗੋਦ ਵਿਚ ਬੈਠਿਆ ਦੇਖ ਕੇ ਖੁਸ਼ੀ ਮਹਿਸੂਸ ਕਰਦਿਆਂ ਹੋਇਆਂ ਸੋਚਿਆ ਕਿ ਉਸ ਦੀ ਬੇਟੀ ਵਾਸਤੇ ਇਹ ਕਿੰਨਾ ਵਧੀਆ ਪਤੀ ਹੋਵੇਗਾ। ਪਰ ਉਹ ਇਹ ਸੋਚ ਕੇ ਨਿਰਾਸ਼ ਹੋ ਗਿਆ ਕਿ ਉਹ ਇਕ ਗਰੀਬ ਆਦਮੀ ਸੀ ਅਤੇ ਗੁਰੂ ਜਿਸ ਦੇ ਸਾਹਮਣੇ ਬਾਦਸ਼ਾਹ ਤੇ ਰਾਜੇ ਵੀ ਸਿਰ ਝੁਕਾਉਂਦੇ ਸਨ, ਬਹੁਤ ਮਹਾਨ ਤੇ ਪ੍ਰਸਿੱਧ ਸੀ। ਇਕ ਕੀੜੀ ਅਤੇ ਹਾਥੀ ਦੇ ਵਿਚ

ਅਤੇ ਇਕ ਬਾਜ਼ ਤੇ ਇਕ ਚਿੜੀ ਵਿਚ ਕੀ ਮੇਲ ਹੋ ਸਕਦੈ ? ਫਿਰ ਵੀ ਗੁਰੂ ਜੀ ਦੇ ਪਹਿਲੇ ਮਾਮੂਲੀ ਵਿਅਕਤੀਆਂ ਦੇ ਘਰ ਵਿਆਹਾਂ ਅਤੇ ਦੀਵਾਨ ਦੀ ਲੜਕੀ ਨੂੰ ਇਨਕਾਰ ਕਰ ਦੇਣ ਬਾਰੇ ਸੋਚ ਕੇ ਰਾਮੇ ਨੇ ਗੁਰੂ ਜੀ ਦੇ ਪੁੱਤਰ ਗੁਰਦਿੱਤਾ ਜੀ ਲਈ ਆਪਣੀ ਪੁੱਤਰੀ ਨੂੰ ਭੇਟ ਕਰਨ ਦਾ ਫੈਸਲਾ ਕਰ ਲਿਆ। ਗੁਰੂ ਜੀ ਨੇ ਆਪਣੇ ਮਾਤਾ ਜੀ ਨਾਲ ਸਲਾਹ ਕੀਤੀ। ਮਾਤਾ ਜੀ ਨੇ ਕਿਹਾ ਕਿ ਇਹੋ ਜਿਹੇ ਵਧੀਆ ਸਿੱਖ ਦੀ ਪੁੱਤਰੀ ਦੇ ਰਿਸ਼ਤੇ ਨੂੰ ਇਨਕਾਰ ਨਹੀਂ ਕੀਤਾ ਜਾਣਾ ਚਾਹੀਦਾ। ਗੁਰੂ ਜੀ ਇਸ ਸੰਬੰਧ ਲਈ ਰਜ਼ਾਮੰਦ ਹੋ ਗਏ। ਅਰਦਾਸ ਕੀਤੀ ਗਈ ਅਤੇ ਰਾਮੇ ਵਲੋਂ ਆਈਆਂ ਵਿਆਹ ਦੀਆਂ ਸੁਗਾਤਾਂ ਗੁਰਦਿੱਤਾ ਜੀ ਦੇ ਸਾਹਮਣੇ ਰੱਖ ਦਿੱਤੀਆਂ ਗਈਆਂ।

**ਬੀਬੀ ਵੀਰੋ ਦੀ ਕੁੜਮਾਈ :**

ਪੂਰਬੀ ਦੇਸਾਂ ਦੀਆਂ ਬਜ਼ੁਰਗ ਔਰਤਾਂ ਦੇ ਜ਼ਿੰਮੇ ਇਕ ਇਹ ਵੀ ਮੁੱਖ ਕੰਮ ਹੁੰਦਾ ਹੈ ਕਿ ਉਹ ਆਪਣੇ ਛੋਟੇ ਰਿਸ਼ਤੇਦਾਰਾਂ ਦੇ ਵਿਆਹ ਆਦਿਕ ਸੰਬੰਧਾਂ ਦੀਆਂ ਗੱਲਾਂ ਤੋਰਦੀਆਂ ਰਹਿੰਦੀਆਂ ਹਨ। ਸਮਾਂ ਪਾ ਕੇ ਮਾਤਾ ਦਮੋਦਰੀ ਤੋਂ ਪੈਦਾ ਹੋਈ ਗੁਰੂ ਜੀ ਦੀ ਪੁੱਤਰੀ ਵੀਰੋ ਜਦੋਂ ਵੱਡੀ ਹੋ ਰਹੀ ਸੀ ਤਾਂ ਗੁਰੂ ਜੀ ਦੀ ਮਾਤਾ ਜੀ ਨੇ ਉਸ ਪੁੱਤਰੀ ਵਾਸਤੇ ਵਰ ਲੱਭਣ ਦਾ ਸੁਝਾਓ ਗੁਰੂ ਜੀ ਨੂੰ ਦਿੱਤਾ। ਗੁਰੂ ਜੀ ਨੇ ਉੱਤਰ ਦਿੱਤਾ ਕਿ ਪਰਮਾਤਮਾ ਖੁਦ ਹੀ ਅਜਿਹੇ ਸਾਰੇ ਕੰਮ ਨਜਿੱਠ ਲੈਂਦਾ ਹੈ। ਨਾਲ ਹੀ ਨਾਲ ਉਹ ਆਪਣੇ ਮਾਤਾ ਜੀ ਦੇ ਸੁਝਾਓ ਨੂੰ ਭੁੱਲੇ ਵੀ ਨਹੀਂ ਸਨ। ਇਕ ਦਿਨ ਸਵੇਰੇ ਉਨ੍ਹਾਂ ਨੇ ਆਪਣੇ ਦਰਬਾਰ ਵਿਚ ਇਕ ਵਿਅਕਤੀ ਨੂੰ ਵੇਖਿਆ ਜਿਹੜਾ ਕਿ ਮੈਲੇ-ਕੁਚੈਲੇ ਕੱਪੜੇ ਪਾਈ ਆਪਣੇ ਪੁੱਤਰ ਨਾਲ ਕੁਝ ਦੂਰੀ 'ਤੇ ਖੜ੍ਹਾ ਸੀ। ਗੁਰੂ ਜੀ ਨੂੰ ਉਸ ਬਾਹਰੋਂ ਬਹੁਤ ਵਧੀਆ ਨਾ ਦਿਸਣ ਵਾਲੇ ਵਿਅਕਤੀ ਦੇ ਅੰਦਰ ਕੁਝ ਮਹਾਨ ਛੁਪਿਆ ਹੋਇਆ ਨਜ਼ਰ ਆਇਆ ਅਤੇ ਉਨ੍ਹਾਂ ਨੇ ਉਸਨੂੰ ਲਾਗੇ ਆਉਣ ਲਈ ਇਸ਼ਾਰਾ ਕੀਤਾ। ਗੁਰੂ ਜੀ ਨੇ ਉਸ ਦੇ ਘਰ ਦੇ ਬਾਰੇ ਅਤੇ ਹੋਰ ਪਰਿਵਾਰਿਕ ਸਥਿਤੀ ਦੇ ਬਾਰੇ ਉਸ ਤੋਂ ਪੁੱਛਿਆ । ਉਸ ਨੇ ਉੱਤਰ ਦਿੱਤਾ ਕਿ ਉਸਦਾ ਨਾਂ ਧਰਮਾ ਹੈ ਅਤੇ ਉਸ ਦੇ ਪੁੱਤਰ ਦਾ ਨਾਂ ਸਾਧੂ ਹੈ। ਉਹ ਮਲ੍ਹਾ ਪਿੰਡ ਦੇ ਨਿਵਾਸੀ ਹਨ ਅਤੇ ਸੰਸਾਰਿਕਤਾ ਦੇ ਹਿਸਾਬ ਨਾਲ ਧਨ-ਦੌਲਤ ਉਨ੍ਹਾਂ ਕੋਲ ਬਹੁਤ ਹੀ ਘੱਟ ਹੈ। ਧਰਮੇ ਨੇ ਨਿਮਰਤਾ ਪੂਰਵਕ ਇਹ ਵੀ ਗੱਲ ਕਹੀ ਕਿ ਉਸਦਾ ਪੁੱਤਰ ਗੁਰੂ ਦੀ ਬਖ਼ਸ਼ਿਸ਼ ਦਾ ਫਲ ਹੈ ਤੇ ਇਸੇ ਕਰਕੇ ਉਹ ਗੁਰੂ ਜੀ ਦਾ ਸੇਵਕ ਵੀ ਹੈ। ਉਹ ਦੋਵੇਂ ਆਪਣੀ ਸ਼ਰਧਾ ਭੇਟ ਕਰਨ ਅਤੇ ਗੁਰੂ ਜੀ ਦਾ ਅਸ਼ੀਰਵਾਦ ਲੈਣ ਆਏ ਸਨ। ਗੁਰੂ ਜੀ ਨੇ ਸਾਧੂ ਨੂੰ ਆਪਣੇ ਲਾਗੇ ਬਿਠਾਇਆ ਅਤੇ ਬਿਨਾਂ ਕਿਸੇ ਹੋਰ ਸੋਚ-ਵਿਚਾਰ ਦੇ ਵਿਆਹ ਦੀਆਂ ਸੁਗਾਤਾਂ ਲਿਆਉਣ ਲਈ ਆਪਣੇ ਨਿੱਜੀ ਸਥਾਨ ਵੱਲ ਵਿਅਕਤੀ ਨੂੰ ਭੇਜਿਆ। ਉਹ ਸਾਰੀਆਂ ਸੁਗਾਤਾਂ ਪਰਮਾਤਮਾ ਦੇ ਨਾਂ ਉੱਤੇ ਉਨ੍ਹਾਂ ਨੇ ਲੜਕੇ ਦੀ ਝੋਲੀ ਵਿਚ ਪਾ ਦਿੱਤੀਆਂ। ਇਸ ਅਚਨਚੇਤੀ ਅਤੇ ਅਣਕਿਆਸੇ

ਸਤਿਕਾਰ ਦੇ ਕਾਰਨ ਧਰਮਾ ਹੈਰਾਨ ਹੋ ਗਿਆ ਅਤੇ ਘਬਰਾਉਂਦੇ ਹੋਏ ਉਸ ਨੇ ਗੁਰੂ ਜੀ ਨੂੰ ਕਿਹਾ, "ਹੇ ਨਿਮਾਣਿਆਂ ਦੇ ਮਾਣ, ਕਿੱਥੇ ਸਮੁੰਦਰ ਤੇ ਕਿੱਥੇ ਪਾਣੀ ਦੀ ਬੂੰਦ? ਕਿੱਥੇ ਕੀੜੀ ਅਤੇ ਕਿਥੇ ਹਾਥੀ ? ਮੈਂ ਇਕ ਗਰੀਬ ਵਿਅਕਤੀ ਹਾਂ ਅਤੇ ਤੁਸੀਂ ਰਾਜਿਆਂ ਦੇ ਰਾਜੇ ਹੋ।" ਗੁਰੂ ਜੀ ਨੇ ਉੱਤਰ ਦਿੱਤਾ, "ਗੁਰੂ-ਘਰ ਵਿਚ ਹਮੇਸ਼ਾ ਇਹ ਨਿਯਮ ਰਿਹਾ ਹੈ ਕਿ ਜਿਸ ਨੂੰ ਕੋਈ ਨਹੀਂ ਜਾਣਦਾ ਉਹ ਪ੍ਰਸਿੱਧ ਹੋ ਜਾਂਦਾ ਹੈ। ਬਿਲਕੁਲ ਪਰੇਸ਼ਾਨ ਨਾ ਹੋਵੋ ਅਤੇ ਪਹਿਲੇ ਦੀ ਤਰ੍ਹਾਂ ਹੀ ਨਿਮਰਤਾ-ਪੂਰਨ ਬਣੇ ਰਹੋ। ਹਰ ਚੀਜ਼ ਵਧ-ਫੁੱਲ ਜਾਵੇਗੀ।" ਗੁਰੂ ਜੀ ਦੇ ਮਾਤਾ ਜੀ ਨਾਲ ਇਸ ਵਰ ਦੇ ਸੰਸਾਰੀ ਰੁਤਬੇ ਬਾਰੇ ਕੋਈ ਵੀ ਸਲਾਹ ਨਹੀਂ ਕੀਤੀ ਗਈ ਸੀ ਅਤੇ ਜਦੋਂ ਉਨ੍ਹਾਂ ਨੂੰ ਗੁਰੂ ਜੀ ਦੇ ਇਸ ਕੀਤੇ ਹੋਏ ਕਾਰਜ ਬਾਰੇ ਦੱਸਿਆ ਗਿਆ ਤਾਂ ਉਹ ਆਪਣੀ ਰਾਇ ਦੇਣ ਤੋਂ ਆਪਣੇ ਆਪ ਨੂੰ ਰੋਕ ਨਹੀਂ ਸਕੇ। "ਤੁਸੀਂ ਉਨ੍ਹਾਂ ਵਿਚ ਕੀ ਵੇਖਿਆ ਹੈ? ਮੈਂ ਸੁਣਿਆ ਹੈ ਕਿ ਉਹ ਇਕ ਬਹੁਤ ਹੀ ਸਧਾਰਨ ਵਿਅਕਤੀ ਹੈ।" ਗੁਰੂ ਜੀ ਨੇ ਉੱਤਰ ਦਿੱਤਾ, "ਪਿਆਰੇ ਮਾਤਾ ਜੀ! ਪਰਮਾਤਮਾ ਸਭ ਭਲੀ ਕਰੇਗਾ। ਵਰ ਚੰਗਾ ਹੈ ਤੇ ਚੰਗੇ ਪਰਿਵਾਰ ਨਾਲ ਸੰਬੰਧਿਤ ਹੈ। ਪਿਓ, ਪੁੱਤਰ ਸਿੱਖ ਹਨ ਅਤੇ ਜਿਥੋਂ ਤੱਕ ਧਨ-ਦੌਲਤ ਦੀ ਗੱਲ ਹੈ, ਗੁਰੂ ਦੇ ਭੰਡਾਰ ਵਿਚ ਕਿਸੇ ਗੱਲ ਦੀ ਕਮੀ ਨਹੀਂ ਹੈ।"

ਸੰਮਤ ੧੬੭੭ ਦੇ ਕੱਤਕ ਮਹੀਨੇ ਦੀ ਪੁੰਨਿਆਂ ਬੁੱਧਵਾਰ ਵਾਲੇ ਦਿਨ ਮਾਤਾ ਨਾਨਕੀ ਜੀ ਨੇ ਇਕ ਹੋਰ ਪੁੱਤਰ ਨੂੰ ਜਨਮ ਦਿੱਤਾ। ਦਾਈ ਨੇ ਬੱਚੇ ਦੇ ਗੁਣਾਂ ਦੀ ਪ੍ਰਸੰਸਾ ਕੀਤੀ ਅਤੇ ਗੁਰੂ ਜੀ ਦੇ ਮਾਤਾ ਜੀ ਬਹੁਤ ਪ੍ਰਸੰਨ ਹੋਏ। ਬੱਚੇ ਦੇ ਜਨਮ ਨਾਲ ਸੰਬੰਧਿਤ ਸਾਰੀਆਂ ਰਸਮਾਂ ਜਦੋਂ ਪੂਰੀਆਂ ਹੋ ਗਈਆਂ ਤਾਂ ਬੱਚੇ ਦਾ ਨਾਂ ਅਟੱਲ ਰਾਇ ਰੱਖਿਆ ਗਿਆ। ਉਸਨੂੰ ਵੇਖ ਕੇ ਗੁਰੂ ਜੀ ਨੇ ਭਵਿੱਖਬਾਣੀ ਕੀਤੀ : "ਇਹ ਅਟੱਲ ਸਮਾਧੀ ਵਿਚ ਟਿਕੇਗਾ, ਮਨੁੱਖਤਾ ਦਾ ਭਲਾ ਕਰੇਗਾ, ਮੁਰਦਿਆਂ ਨੂੰ ਜੀਵਤ ਕਰੇਗਾ, ਆਪਣੇ ਜੀਵਨ ਨੂੰ ਸ਼ਾਨਦਾਰ ਬਣਾਏਗਾ ਅਤੇ ਮ੍ਰਿਤੂ ਤੋਂ ਬਾਅਦ ਪਰਮਾਤਮਾ ਦੇ ਦਰਬਾਰ ਵਿਚ ਸਭ ਤੋਂ ਉੱਚਾ ਅਸਥਾਨ ਪ੍ਰਾਪਤ ਕਰੇਗਾ।"

**ਮਾਤਾ ਗੰਗਾ ਜੀ ਦਾ ਅਕਾਲ ਚਲਾਣਾ :**

ਬਿਆਸ ਦਰਿਆ ਦੇ ਲਾਗੇ ਸ਼ਹਿਰ ਬਕਾਲਾ ਵਿਚ ਮਿਹਰਾ ਨਾਂ ਦਾ ਇਕ ਸਿੱਖ ਨਿਵਾਸ ਕਰਦਾ ਸੀ। ਉਸ ਨੇ ਗੁਰੂ ਜੀ ਦੇ ਨਿਵਾਸ ਲਈ ਇਕ ਮਹਿਲ ਬਣਾਇਆ ਅਤੇ ਗੁਰੂ ਜੀ ਨੂੰ ਉਥੇ ਸੱਦਣ ਲਈ ਉਹ ਅੰਮ੍ਰਿਤਸਰ ਗਿਆ। ਗੁਰੂ ਜੀ ਨੇ ਉਸ ਨਾਲ ਕੋਈ ਪੱਕਾ ਵਾਅਦਾ ਤਾਂ ਨਾ ਕੀਤਾ ਪਰ ਕਿਸੇ ਸਮੇਂ ਉਥੇ ਆਉਣ ਲਈ ਕਹਿ ਦਿੱਤਾ। ਮਿਹਰਾ ਉਸ ਤੋਂ ਬਾਅਦ ਇਹ ਸੋਚ ਕੇ ਗੁਰੂ ਜੀ ਦੇ ਮਾਤਾ ਜੀ ਨੂੰ ਮਿਲਣ ਲਈ ਗਿਆ ਕਿ ਉਸਨੂੰ ਉਨ੍ਹਾਂ ਵਲੋਂ ਕੁਝ ਵਧੇਰੇ ਸੰਤੁਸ਼ਟੀ-ਪੂਰਨ ਉੱਤਰ ਮਿਲੇਗਾ ਅਤੇ ਉਹ ਗੁਰੂ ਜੀ ਨੂੰ ਇਹ ਸੱਦਾ ਮਨਜ਼ੂਰ ਕਰਨ ਲਈ ਰਾਜੀ

ਕਰ ਲੈਣਗੇ। ਮਾਤਾ ਜੀ ਦੇ ਪੋਤਰੇ ਗੁਰਦਿੱਤਾ ਜੀ ਦੀ ਰਾਮੋ ਦੀ ਪੁੱਤਰੀ ਨੱਤੀ ਜਿਸ ਨੂੰ ਕਿ ਨਿਹਾਲੋ ਵੀ ਕਿਹਾ ਜਾਂਦਾ ਸੀ, ਦੇ ਨਾਲ ਵਿਆਹ ਦਾ ਇਹ ਸਮਾਂ ਸੀ ਅਤੇ ਉਹ ਇਹ ਬੇਨਤੀ ਸੁਣਨ ਲਈ ਚੰਗੇ ਰੌਂਅ ਵਿਚ ਸਨ। ਉਹ ਬਕਾਲੇ ਜਾਣ ਵਾਸਤੇ ਇਕ ਦਮ ਮੰਨ ਗਏ ਅਤੇ ਉਨ੍ਹਾਂ ਨੇ ਮਿਹਰੇ ਨੂੰ ਬਕਾਲੇ ਜਾਣ ਵਾਸਤੇ ਕਹਿ ਕੇ ਇਹ ਕਿਹਾ ਕਿ ਉਹ ਆਪਣੇ ਪੁੱਤਰ ਗੁਰੂ ਹਰਿਗੋਬਿੰਦ ਜੀ ਨਾਲ ਛੇਤੀ ਹੀ ਉਸ ਦੇ ਪਿੱਛੇ ਪਿੱਛੇ ਪਹੁੰਚ ਜਾਣਗੇ। ਸੋਚ-ਵਿਚਾਰ ਤੋਂ ਬਾਅਦ ਗੁਰੂ ਜੀ ਨੇ ਮਾਤਾ ਜੀ ਦੀ ਇੱਛਾ ਸਾਹਮਣੇ ਝੁਕਣਾ ਅਤੇ ਸੱਦਾ ਪ੍ਰਵਾਨ ਕਰ ਲੈਣਾ ਹੀ ਠੀਕ ਸਮਝਿਆ। ਥੋੜ੍ਹੇ ਸਮੇਂ ਬਾਅਦ ਹੀ ਪਿੰਡ ਦੇ ਨਿਵਾਸੀਆਂ ਅਤੇ ਮਿਹਰੇ ਨੇ ਬੜੇ ਹੀ ਸਤਿਕਾਰ ਤੇ ਖੁਸ਼ੀਆਂ ਨਾਲ ਪਿੰਡ ਵਿਖੇ ਉਨ੍ਹਾਂ ਦਾ ਸੁਆਗਤ ਕੀਤਾ। ਤਿੰਨ ਦਿਨਾਂ ਬਾਅਦ ਗੁਰੂ ਜੀ ਦੀ ਮਾਤਾ ਗੰਗਾ ਜੀ ਨੇ ਗੁਰੂ ਜੀ ਨੂੰ ਕਿਹਾ ਕਿ ਹੁਣ ਉਨ੍ਹਾਂ ਨੇ ਨੂੰਹਾਂ ਅਤੇ ਪੋਤਰਿਆਂ ਦਾ ਸੁਖ ਵੇਖ ਲਿਆ ਹੈ। ਇਸ ਲਈ ਹੁਣ ਚੜ੍ਹਾਈ ਕਰਨ ਦਾ ਸਮਾਂ ਆ ਪਹੁੰਚਾ ਹੈ। ਉਨ੍ਹਾਂ ਨੇ ਕਿਹਾ ਕਿ ਧਰਤੀ 'ਤੇ ਹੁਣ ਕੋਈ ਵੀ ਅਜਿਹੀ ਇੱਛਾ ਬਾਕੀ ਨਹੀਂ ਹੈ ਜਿਸ ਦੀ ਉਹ ਪੂਰਤੀ ਕਰਨੀ ਚਾਹੁੰਦੇ ਹੋਣ ਅਤੇ ਹੁਣ ਉਹ ਆਪਣੇ ਪਤੀ ਦੇ ਚਰਨਾਂ ਵਿਚ ਨਿਵਾਸ ਕਰਨ ਲਈ ਜਾਣਗੇ। ਉਨ੍ਹਾਂ ਨੇ ਆਦੇਸ਼ ਦਿੱਤੇ ਕਿ ਜਿਵੇਂ ਗੁਰੂ ਅਰਜਨ ਦੇਵ ਜੀ ਦਾ ਸਰੀਰ ਲਾਹੌਰ ਲਾਗੇ ਰਾਵੀ ਵਿਚ ਵਹਾ ਦਿੱਤਾ ਗਿਆ ਸੀ—ਇਸੇ ਤਰ੍ਹਾਂ ਹੀ ਉਨ੍ਹਾਂ ਦੇ ਸਰੀਰ ਨੂੰ ਬਿਆਸ ਵਿਚ ਪ੍ਰਵਾਹ ਕਰ ਦਿੱਤਾ ਜਾਵੇ। ਇਸ ਤੋਂ ਉਪਰੰਤ ਆਪਣੇ ਵਿਚਾਰਾਂ ਨੂੰ ਕੇਂਦਰਿਤ ਕਰਕੇ ਜਪੁਜੀ, ਅਨੰਦ ਤੇ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੋਏ ਅਤੇ ਗੁਰੂ ਨਾਨਕ ਉਤੇ ਆਪਣਾ ਧਿਆਨ ਇਕਾਗਰ ਕਰਦੇ ਹੋਏ ਸੰਮਤ 1678 (1621 ਈ.) ਦੀ ਪਹਿਲੀ ਜੇਠ ਵਾਲੇ ਦਿਨ ਉਹ ਅੰਤਮ ਸਮਾਧੀ ਵਿਚ ਲੀਨ ਹੋ ਗਏ। ਚਾਰ ਸਿੱਖਾਂ ਨੇ ਉਨ੍ਹਾਂ ਦੇ ਸਰੀਰ ਨੂੰ ਬਿਆਸ ਦਰਿਆ ਵਿਚ ਲਿਆਂਦਾ ਅਤੇ ਜਦੋਂ ਗਲ-ਗਲ ਤੱਕ ਪਾਣੀ ਹੋ ਗਿਆ ਤਾਂ ਉਨ੍ਹਾਂ ਨੇ ਨਦੀ ਦੀ ਧਾਰ ਵਿਚ ਸਰੀਰ ਨੂੰ ਪ੍ਰਵਾਹ ਕਰ ਦਿੱਤਾ।

ਮਾਤਾ ਜੀ ਦੇ ਦਿਹਾਂਤ ਤੋਂ ਬਾਅਦ ਜਦੋਂ ਗੁਰੂ ਜੀ ਵਾਪਿਸ ਅੰਮ੍ਰਿਤਸਰ ਆਉਣ ਦੀ ਤਿਆਰੀ ਕਰਨ ਲਗੇ ਤਾਂ ਭਾਈ ਮਿਹਰਾ ਨੇ ਮਾਤਾ ਜੀ ਦੇ ਦਿਹਾਂਤ ਤੋਂ ਦਸ ਦਿਨਾਂ ਬਾਅਦ ਵਾਲੀ ਰਸਮ ਅਰਥਾਤ ਪ੍ਰਾਚੀਨ ਰਸਮਾਂ ਦੇ ਅਨੁਸਾਰ ਪੱਗ ਬੰਨ੍ਹਣ ਦੀ ਅਤੇ ਮੱਥੇ ਟਿੱਕਾ ਲਾਉਣ ਦੀ ਰਸਮ ਨੂੰ ਪੂਰਿਆਂ ਕਰਨ ਲਈ ਗੁਰੂ ਜੀ ਨੂੰ ਬਕਾਲੇ ਹੀ ਰੁਕਣ ਦੀ ਪੁਰਜ਼ੋਰ ਬੇਨਤੀ ਕੀਤੀ। ਗੁਰੂ ਜੀ ਨੇ ਉੱਤਰ ਦਿੱਤਾ, "ਗੁਰਗੱਦੀ ਦਾ ਟਿੱਕਾ ਇਥੇ ਨੌਵੇਂ ਗੁਰੂ ਦੇ ਮੱਥੇ 'ਤੇ ਲਾਇਆ ਜਾਵੇਗਾ। ਤੁਸੀਂ ਉਦੋਂ ਤੱਕ ਜੀਵਤ ਰਹੋਗੇ ਅਤੇ ਉਨ੍ਹਾਂ ਦੀ ਗੱਦੀ-ਨਸ਼ੀਨੀ ਨੂੰ ਵੇਖਣ ਦੀ ਤੁਹਾਡੀ ਇੱਛਾ ਪੂਰੀ ਹੋਵੇਗੀ।"

ਦਸਵੇਂ ਦਿਨ ਦੀ ਰਸਮਾਂ ਦਾ ਇੰਤਜ਼ਾਰ ਕੀਤੇ ਬਿਨਾਂ ਹੀ ਗੁਰੂ ਜੀ ਅੰਮ੍ਰਿਤਸਰ ਆ ਗਏ। ਜਦੋਂ ਉਨ੍ਹਾਂ ਦੇ ਮਹਿਲਾਂ ਤੇ ਹੋਰ ਰਿਸ਼ਤੇਦਾਰਾਂ ਨੂੰ ਮਾਤਾ ਜੀ ਦੇ ਚਲਾਣੇ ਬਾਰੇ ਪਤਾ ਲੱਗਾ ਤਾਂ ਇਕ ਅਜਿਹੀ ਸੁਘੜ ਅਤੇ ਪਿਆਰ-ਪੂਰਨ ਮਾਂ ਦੇ ਵਿਛੜਨ 'ਤੇ ਕੁਦਰਤੀ ਤੌਰ 'ਤੇ ਸਾਰੇ ਹੀ ਬਹੁਤ ਉਦਾਸ ਹੋ ਗਏ ਅਤੇ ਕਹਿਣ ਲੱਗੇ, ''ਜਦੋਂ ਤੱਕ ਉਹ ਸਾਡਾ ਮਾਰਗ-ਨਿਰਦੇਸ਼ਨ ਕਰਦੇ ਰਹੇ, ਸਾਨੂੰ ਕਿਸੇ ਕਿਸਮ ਦੀ ਚਿੰਤਾ ਨਹੀਂ ਸੀ। ਸਾਨੂੰ ਸਲਾਹ ਤੇ ਹੌਸਲਾ ਕੌਣ ਦੇਵੇਗਾ ?'' ਲੋਕਾਂ ਨੂੰ ਧੀਰਜ ਦੇਣ ਵਾਸਤੇ ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੀਆਂ ਅਲਾਹੁਣੀਆਂ ਦਾ ਪਾਠ ਕੀਤਾ।

ਮਾਤਾ ਜੀ ਦੇ ਚਲਾਣੇ 'ਤੇ ਗੁਰੂ ਜੀ ਨਾਲ ਅਫ਼ਸੋਸ ਪ੍ਰਗਟ ਕਰਨ ਆਏ ਬਾਬਾ ਬੁੱਢਾ ਜੀ ਨੇ ਇਸ ਮੌਕੇ 'ਤੇ ਇਕ ਨਿੱਜੀ ਬੇਨਤੀ ਗੁਰੂ ਜੀ ਨੂੰ ਕੀਤੀ, ''ਤੁਹਾਡੇ ਮਾਤਾ ਜੀ ਸਵਰਗ ਸਿਧਾਰ ਗਏ ਹਨ, ਅਤੇ ਮੈਂ ਵੇਖ ਰਿਹਾ ਹਾਂ ਕਿ ਤੁਸੀਂ ਵੀ ਲੜਾਈ ਵਾਸਤੇ ਤਿਆਰੀਆਂ ਕਰ ਰਹੇ ਹੋ। ਮੇਰਾ ਸਰੀਰ ਬਿਰਧ ਹੋ ਚੁੱਕਾ ਹੈ, ਜੰਗਾਂ ਜੁੱਧਾਂ ਵਾਸਤੇ ਮੇਰੇ ਵਿਚ ਹੁਣ ਸ਼ਕਤੀ ਨਹੀਂ ਤੇ ਇਸੇ ਲਈ ਮੈਂ ਆਪਣੇ ਜੰਗਲ ਦੇ ਘਰ ਵਿਚ ਵਾਪਿਸ ਜਾਣਾ ਚਾਹੁੰਦਾ ਹਾਂ।'' ਗੁਰੂ ਜੀ ਨੇ ਉੱਤਰ ਦਿੱਤਾ, ''ਮੈਂ ਕੇਵਲ ਤੁਹਾਡੀ ਹੀ ਭਵਿੱਖ-ਬਾਣੀ ਨੂੰ ਪੂਰਿਆਂ ਕਰ ਰਿਹਾ ਹਾਂ ਕਿ ਮੈਂ ਦੋ ਤਲਵਾਰਾਂ ਧਾਰਨ ਕਰਾਂਗਾ ਅਤੇ ਮੁਗਲਾਂ ਦੀ ਧੌਣ ਮਰੋੜਾਂਗਾ। ਤੁਸੀਂ ਜਿਥੇ ਚਾਹੋ, ਰਹਿਣ ਲਈ ਜਾ ਸਕਦੇ ਹੋ।''

ਗੁਰੂ ਜੀ ਨੇ ਸਾਰੇ ਸੂਰਬੀਰਤਾ ਵਾਲੇ ਕਰਤੱਬਾਂ ਦਾ ਅਭਿਆਸ ਕੀਤਾ ਅਤੇ ਹਰ ਤਰ੍ਹਾਂ ਦੇ ਸ਼ਸਤਰ ਇਕੱਠੇ ਕਰ ਲਏ। ਉਹ ਸ਼ਿਕਾਰ ਖੇਡਦੇ, ਪੈਂਦੇ ਖ਼ਾਂ ਦੀ ਤਾਕਤ ਦੇ ਜੌਹਰ ਵੇਖਦੇ ਅਤੇ ਕਦੇ ਕਦਾਈਂ ਅਧਿਆਤਮਕ ਧੀਰਜ ਦੇਣ ਲਈ ਕੌਲਾਂ ਕੋਲ ਵੀ ਜਾਇਆ ਕਰਦੇ ਸਨ।

ਸੰਮਤ ੧੬੭੯ (੧੬੨੨ ਈ.) ਵਿਸਾਖ ਵਦੀ ਪੰਜ ਨੂੰ ਮਾਤਾ ਨਾਨਕੀ ਨੇ ਤੇਗ਼ ਬਹਾਦਰ ਨਾਂ ਦੇ ਇਕ ਹੋਰ ਪੁੱਤਰ ਨੂੰ ਜਨਮ ਦਿੱਤਾ। ਉਸ ਦੇ ਜਨਮ 'ਤੇ ਇਹ ਭਵਿੱਖ-ਬਾਣੀ ਕੀਤੀ ਗਈ ਸੀ ਕਿ ਇਹ ਮਨ ਨੂੰ ਕਾਬੂ ਵਿਚ ਰੱਖੇਗਾ, ਮਨੋ-ਵਿਕਾਰਾਂ ਨੂੰ ਜਿੱਤੇਗਾ ਅਤੇ ਇਕ ਅਜਿਹੇ ਸ਼ਕਤੀਸ਼ਾਲੀ ਸ਼ਸਤਰਧਾਰੀ ਪੁੱਤਰ ਦਾ ਪਿਤਾ ਬਣੇਗਾ ਜਿਹੜਾ ਧਰਮ ਦਾ ਵਿਸਤਾਰ ਕਰੇਗਾ, ਗਿੱਦੜਾਂ ਨੂੰ ਸ਼ੇਰ ਅਤੇ ਚਿੜੀਆਂ ਨੂੰ ਬਾਜ਼ ਬਣਾਏਗਾ।

**ਗੁਰੂ ਜੀ ਨੂੰ ਕੌਡੀ ਭੇਟ ਦਾ ਫਲ :**

ਗੁਰਮੁਖ ਨਾਂ ਦੇ ਇਕ ਸਿੱਖ ਦੀ ਪਤਨੀ ਬਹੁਤ ਹੀ ਸ਼ਰਧਾਲੂ ਸੀ। ਉਹ ਹਰ ਪੱਖੋਂ ਪ੍ਰਸੰਨ ਸਨ ਪਰ ਕੋਈ ਵੀ ਬੱਚਾ ਨਾ ਹੋਣ ਕਰਕੇ ਉਦਾਸ ਸਨ। ਉਨ੍ਹਾਂ ਨੇ ਸਿੱਖਾਂ ਨੂੰ ਅਰਦਾਸ ਕਰਨ ਦੀ ਬੇਨਤੀ ਕੀਤੀ ਤਾਂ ਕਿ ਉਨ੍ਹਾਂ ਦੀ ਇੱਛਾ ਪੂਰੀ ਹੋ ਸਕੇ। ਸਿੱਖਾਂ ਦੀ ਸੇਵਾ ਕਰਨ ਦੀ ਸਲਾਹ ਉਨ੍ਹਾਂ ਨੂੰ ਦਿੱਤੀ ਗਈ ਤੇ ਉਹ ਅਜਿਹਾ ਹੀ ਕਰਦੇ ਰਹੇ। ਨਤੀਜੇ ਵਜੋਂ ਕੁਝ ਸਮਾਂ ਪਾ ਕੇ ਉਨ੍ਹਾਂ

ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਜਦੋਂ ਉਹ ਬੱਚਾ ਦਸਾਂ ਸਾਲਾਂ ਦਾ ਸੀ ਤਾਂ ਥੋੜ੍ਹਾ-ਥੋੜ੍ਹਾ ਸਮਾਂ ਪਾ ਕੇ ਉਸ ਦੇ ਮਾਤਾ-ਪਿਤਾ ਗੁਜ਼ਰ ਗਏ । ਬੱਚੇ ਨੂੰ ਕਿਸੇ ਕਿਸਮ ਦੇ ਵਪਾਰ ਜਾਂ ਹੋਰ ਧੰਧੇ ਦੀ ਸਿੱਖਿਆ ਪ੍ਰਾਪਤ ਨਹੀਂ ਹੋਈ ਸੀ ਇਸ ਲਈ ਵੱਡਾ ਹੋ ਕੇ ਆਪਣੇ ਗੁਜ਼ਾਰੇ ਲਈ ਉਸਨੂੰ ਆਪਣੇ ਘਰ ਦੀ ਜਾਇਦਾਦ ਵੇਚਣੀ ਪਈ। ਉਸਦਾ ਵਾਜਬ ਮੁੱਲ ਦੇਣ ਨੂੰ ਕੋਈ ਵੀ ਤਿਆਰ ਨਹੀਂ ਸੀ; ਅਤੇ ਜੇਕਰ ਉਹ ਉਧਾਰ ਲੈਂਦਾ ਤਾਂ ਉਸਨੂੰ ਠੀਕ ਰਕਮ ਤੋਂ ਦੁੱਗਣੀ ਜਾਂ ਤਿੱਗਣੀ ਰਕਮ ਵਾਪਿਸ ਕਰਨੀ ਪੈਂਦੀ ਅਥਵਾ ਅਜਿਹਾ ਨਾ ਕਰਨ ਦੀ ਸੂਰਤ ਵਿਚ ਆਪਣਾ ਘਰ ਤੇ ਘਰ ਦਾ ਹੋਰ ਸਾਮਾਨ ਗਿਰਵੀ ਰੱਖਣਾ ਪੈਂਦਾ। ਅਖੀਰ ਇਹ ਹੋਇਆ ਕਿ ਉਸ ਕੋਲ ਕੋਈ ਘਰ, ਕੋਈ ਮਕਾਨ, ਜਾਂ ਕਿਸੇ ਕਿਸਮ ਦੀ ਵਰਨਣ ਯੋਗ ਜਾਇਦਾਦ ਇਕ ਕੌਡੀ ਤੋਂ ਸਿਵਾਇ ਨਾ ਬਚੀ। ਇਹ ਛੋਟਾ ਜਿਹਾ ਸਿੱਕਾ ਲੈ ਕੇ ਉਹ ਬਜ਼ਾਰ ਵਿਚ ਗਿਆ ਲੇਕਿਨ ਇਸ ਦੇ ਬਦਲੇ ਉਸਨੂੰ ਕੋਈ ਵੀ ਭੋਜਨ ਦੇਣ ਨੂੰ ਨਾ ਮੰਨਿਆ। ਉਸਦਾ ਪੇਟ ਭੁੱਖ ਨਾਲ ਤੜਪ ਰਿਹਾ ਸੀ ਅਤੇ ਉਸ ਨੇ ਰੋਣਾ ਸ਼ੁਰੂ ਕਰ ਦਿੱਤਾ, "ਮੈਂ ਆਪਣੇ ਮਾਤਾ ਪਿਤਾ ਦਾ ਪਿਆਰਾ ਸਾਂ ਪਰ ਉਨ੍ਹਾਂ ਨੇ ਕੋਈ ਸਿੱਖਿਆ ਮੈਨੂੰ ਨਹੀਂ ਦਿੱਤੀ। ਮੈਂ ਆਪਣੀ ਰੋਜ਼ੀ-ਰੋਟੀ ਕਿਵੇਂ ਕਮਾਵਾਂਗਾ?" ਉਹ ਜਦੋਂ ਇਸ ਤਰ੍ਹਾਂ ਪੁਕਾਰ ਰਿਹਾ ਸੀ ਤਾਂ ਸਿੱਖਾਂ ਦਾ ਇਕ ਸ਼ਬਦ ਪੜ੍ਹਦਾ ਹੋਇਆ ਜਥਾ ਲਾਗੋਂ ਦੀ ਗੁਜ਼ਰਿਆ। ਉਸ ਵਿਚੋਂ ਇਕ ਸਿੱਖ ਨੇ ਉਸਨੂੰ ਪੁਛਿਆ ਕਿ ਉਹ ਇਸ ਤਰ੍ਹਾਂ ਇਕੱਲਾ ਕਿਉਂ ਖਲੋਤਾ ਹੈ। ਜਦੋਂ ਉਸ ਨੇ ਆਪਣੀ ਕਹਾਣੀ ਸੁਣਾਈ ਤਾਂ ਉਸਨੂੰ ਗੁਰੂ ਦੀ ਓਟ ਲੈਣ ਲਈ ਉਸ ਜਥੇ ਦੇ ਨਾਲ ਅੰਮ੍ਰਿਤਸਰ ਵੱਲ ਨੂੰ ਚੱਲਣ ਲਈ ਕਿਹਾ ਗਿਆ। ਜੀਵਤ ਰਹਿਣ ਲਈ ਉਸਨੂੰ ਗੁਰੂ-ਘਰ ਵਿਚੋਂ ਜੀਵਿਕਾ ਪ੍ਰਾਪਤੀ ਹੋ ਜਾਵੇਗੀ। ਗੁਜ਼ਾਰੇ ਯੋਗ ਪ੍ਰਾਪਤੀ ਤੋਂ ਇਲਾਵਾ ਉਸ ਨੌਜਵਾਨ ਨੂੰ ਗੁਰੂ ਜੀ ਦੇ ਦਰਸ਼ਨਾਂ ਨਾਲ ਅਧਿਆਤਮਕ ਲਾਭ ਵੀ ਮਿਲੇਗਾ। ਇਸ ਤਰ੍ਹਾਂ ਉਹ ਸਿੱਖਾਂ ਦੇ ਜਥੇ ਵਿਚ ਸ਼ਾਮਲ ਹੋ ਗਿਆ ਅਤੇ ਰਾਹ ਵਿਚ ਉਹ ਸਰੀਰਕ ਰੂਪ ਵਿਚ ਉਨ੍ਹਾਂ ਦੀ ਸੇਵਾ ਕਰਦਾ ਰਿਹਾ। ਜਦੋਂ ਉਹ ਵਿਹਲਾ ਹੁੰਦਾ ਤਾਂ ਗੁਰੂ ਦੇ ਸ਼ਬਦਾਂ ਨੂੰ ਯਾਦ ਕਰਦਾ। ਉਹ ਆਪਣੀ ਸ਼ਰਧਾ ਵਿਚ ਇੰਨਾ ਲੀਨ ਹੋ ਗਿਆ ਕਿ ਇਕ ਸਮੇਂ ਉਹ ਉਸ ਜਥੇ ਦੇ ਨਾਲ ਤੁਰਨਾ ਹੀ ਭੁੱਲ ਗਿਆ। ਇਕ ਫਿਰਦੇ ਹੋਏ ਪਠਾਨ ਨੂੰ ਉਹ ਮਿਲ ਗਿਆ ਜਿਸ ਨੇ ਉਸ ਤੋਂ ਆਪਣਾ ਭਾਰ ਚੁਕਵਾਇਆ। ਉਹ ਸਮਾਂ ਮੁਸਲਮਾਨਾਂ ਦੇ ਪ੍ਰਭਾਵ ਦਾ ਸੀ ਅਤੇ ਕਿਸੇ ਦੀ ਇੰਨੀ ਹਿੰਮਤ ਨਹੀਂ ਸੀ ਕਿ ਉਹ ਉਸਨੂੰ ਅਜ਼ਾਦ ਕਰਵਾ ਸਕੇ। ਸਿੱਖਾਂ ਤੋਂ ਵਿਛੜਨ ਕਾਰਨ ਉਹ ਆਪਣੀ ਕਿਸਮਤ ਨੂੰ ਕੋਸ ਰਿਹਾ ਸੀ ਅਤੇ ਜਦੋਂ ਮਹਿਸੂਸ ਕਰ ਰਿਹਾ ਸੀ ਕਿ ਗੁਰੂ ਨਾਲ ਮੇਲ ਵਿਚ ਹੋਰ ਦੇਰੀ ਲੱਗੇਗੀ ਤਾਂ ਅਚਾਨਕ ਹੀ ਉਸਦਾ ਟਾਕਰਾ ਇਕ ਮਸੰਦ ਨਾਲ ਹੋ ਗਿਆ। ਉਸਨੂੰ ਪ੍ਰਣਾਮ ਕਰਕੇ ਇਸ ਨੇ ਆਪਣੀ ਇਕ ਕੌਡੀ ਉਸ ਦੇ ਸਾਹਮਣੇ ਰੱਖ ਦਿੱਤੀ ਤੇ ਬੇਨਤੀ ਕੀਤੀ ਕਿ ਇਹ ਗੁਰੂ

ਜੀ ਭੇਟ ਕਰ ਦਿੱਤੀ ਜਾਵੇ ਅਤੇ ਇਕ ਠਿਰਾਸ਼ ਸਿੱਖ ਲਈ ਮੁਲਾਕਾਤ ਦਾ ਸਮਾਂ ਮੰਗਣ ਲਈ ਬੇਨਤੀ ਕੀਤੀ ਜਾਵੇ। ਮਸੰਦ ਨੇ ਕੌਡੀ ਲਈ ਗੁਰਮੁਖ ਦੇ ਪੁੱਤਰ ਨੂੰ ਅਸ਼ੀਰਵਾਦ ਦਿੱਤਾ ਤੇ ਆਪਣੇ ਰਸਤੇ ਚੱਲ ਪਿਆ।

ਉਹ ਨੌਜਵਾਨ ਤੇ ਪਠਾਨ ਉਦੋਂ ਤੱਕ ਚਲਦੇ ਰਹੇ ਜਦੋਂ ਤੱਕ ਸਫਰ ਤੇ ਗਰਮੀ ਦੇ ਕਾਰਨ ਉਹ ਥੱਕ ਨਹੀਂ ਗਏ। ਪਠਾਨ ਨੇ ਦਰੱਖਤਾਂ ਦਾ ਇਕ ਝੁੰਡ ਤੇ ਉਸ ਦੇ ਨਾਲ ਲਗਦਾ ਇਕ ਖੂਹ ਵੇਖਿਆ ਜਿਥੇ ਉਹ ਪਿਆਸ ਬੁਝਾਉਣ ਲਈ ਅਤੇ ਆਰਾਮ ਕਰਨ ਲਈ ਰੁਕ ਗਿਆ। ਜਿਵੇਂ ਹੀ ਉਹ ਖੂਹ ਦੇ ਕਿਨਾਰੇ 'ਤੇ ਖਲੋਤਾ ਤਾਂ ਇੱਟਾਂ ਡਿੱਗ ਪਈਆਂ ਅਤੇ ਮਣਾਂ ਮੂੰਹੀ ਇੱਟਾਂ ਦੇ ਨਾਲ ਉਹ ਖੂਹ ਵਿਚ ਜਾ ਡਿੱਗਾ। ਇਹ ਪਰਮਾਤਮਾ ਵਲੋਂ ਉਸਨੂੰ ਇਕ ਸ਼ਰਧਾਲੂ ਸਿੱਖ ਉਤੇ ਅਤਿਆਚਾਰ ਕਰਨ ਦੀ ਸਜ਼ਾ ਸੀ। ਗੁਰਮੁਖ ਦੇ ਪੁੱਤਰ ਨੇ ਸੋਚਣਾ ਸ਼ੁਰੂ ਕੀਤਾ ਕਿ ਉਹ ਪਠਾਨ ਦੇ ਸਾਮਾਨ ਦਾ ਕੀ ਕਰੇਗਾ। ਉਹ ਉਸਦਾ ਨਾਂ ਤੇ ਪਤਾ ਨਹੀਂ ਜਾਣਦਾ ਸੀ ਇਸ ਲਈ ਉਸ ਨੇ ਇਹ ਸਾਰੀਆਂ ਚੀਜ਼ਾਂ ਨੂੰ ਕਿਸਮਤ ਵੱਲੋਂ ਉਸਨੂੰ ਦਿੱਤੀਆਂ ਹੋਈਆਂ ਮੰਨਣ ਦਾ ਫੈਸਲਾ ਕਰ ਲਿਆ। ਉਸ ਨੇ ਗੱਠੜੀ ਨੂੰ ਖੋਲ੍ਹਿਆ ਜਿਸ ਵਿਚੋਂ ਉਸਨੂੰ ਕੁਝ ਕੱਪੜੇ, ਗਹਿਣੇ ਅਤੇ ਇਕ ਹਜ਼ਾਰ ਸੋਨੇ ਦੀਆਂ ਮੋਹਰਾਂ ਮਿਲੀਆਂ। ਉਸ ਨੇ ਉਹ ਸਾਰੀਆਂ ਚੀਜ਼ਾਂ ਨੂੰ ਬੰਨ੍ਹ ਲਿਆ ਤੇ ਨਾਲ ਲੈ ਕੇ ਪਠਾਨ ਦੇ ਘੋੜੇ ਉਤੇ ਰੱਖ ਕੇ ਅੰਮ੍ਰਿਤਸਰ ਵੱਲ ਚੱਲ ਪਿਆ। ਜਦੋਂ ਹਨ੍ਹੇਰਾ ਹੋਣ ਲੱਗਾ ਅਤੇ ਰਾਤ ਰਹਿਣ ਵਾਸਤੇ ਉਸਨੇ ਟਿਕਾਣਾ ਲੱਭਣਾ ਸ਼ੁਰੂ ਕੀਤਾ ਤਾਂ ਕਿਸੇ ਨੇ ਉਸਨੂੰ ਇੱਕ ਹਿੰਦੂ ਦੇ ਘਰ ਦਾ ਰਾਹ ਦੱਸ ਦਿੱਤਾ। ਉਹ ਹਿੰਦੂ ਘਰ ਵਿਚ ਆਪਣੀ ਪਤਨੀ ਨੂੰ ਛੱਡ ਕੇ ਕਿਤੇ ਬਾਹਰ ਦੂਰ ਗਿਆ ਹੋਇਆ ਸੀ। ਇਸ ਨੇ ਉਸਨੂੰ ਇਕ ਰੁਪਈਆ ਦਿੱਤਾ ਤੇ ਦੋ ਰੋਟੀਆਂ ਪਕਾਉਣ ਲਈ ਬੇਨਤੀ ਕੀਤੀ। ਉਸ ਨੇ ਪੈਸੇ ਲਏ, ਗਠੜੀ ਨੂੰ ਵੇਖਿਆ ਅਤੇ ਇਸ ਵਿਅਕਤੀ ਕੋਲ ਜੋ ਕੁਝ ਵੀ ਸੀ, ਉਸਨੂੰ ਹੜੱਪ ਕਰਨ ਦਾ ਨਿਸਚਾ ਕਰ ਲਿਆ। ਉਸ ਨੇ ਇਸ ਨੂੰ ਡਿਉੜੀ ਵਿਚ ਇਕ ਬਿਸਤਰ 'ਤੇ ਲੰਮਿਆਂ ਪਾ ਦਿੱਤਾ, ਉਸਦਾ ਘੋੜਾ ਬੰਨ੍ਹ ਦਿੱਤਾ ਤੇ ਉਸ ਲਈ ਖਾਣਾ ਤਿਆਰ ਕਰਨ ਲੱਗ ਪਈ। ਉਸ ਨੇ ਬਹੁਤ ਸੁਆਦੀ ਸਬਜ਼ੀ ਬਣਾਈ, ਉਸ ਵਿਚ ਬਹੁਤ ਹੀ ਨਸ਼ੀਲਾ ਪਦਾਰਥ ਰਲਾ ਦਿੱਤਾ ਅਤੇ ਖਾਣਾ ਉਸ ਦੇ ਸਾਹਮਣੇ ਰੱਖ ਦਿੱਤਾ। ਉਸ ਨੇ ਭੋਜਨ ਦਾ ਥੋੜ੍ਹਾ ਜਿਹਾ ਟੁਕੜਾ ਵਾਹਿਗੁਰੂ ਕਹਿੰਦਿਆਂ ਹੋਇਆਂ ਆਪਣੇ ਮੂੰਹ ਵਿਚ ਪਾ ਲਿਆ।

ਘਰ ਦੀ ਮਾਲਕਣ ਹਰ ਅੱਧੇ ਘੰਟੇ ਬਾਅਦ ਪ੍ਰਾਹੁਣੇ ਨੂੰ ਬੁਲਾਉਂਦੀ ਰਹੀ ਤੇ ਉਸਨੂੰ ਆਮ ਤਰੀਕੇ ਨਾਲ ਗੱਲ ਕਰਦੇ ਹੋਏ ਨੂੰ ਸੁਣ ਕੇ ਹੈਰਾਨ ਹੁੰਦੀ ਰਹੀ। ਸੌਣ ਤੋਂ ਪਹਿਲਾਂ ਉਸ ਨੌਜਵਾਨ ਨੇ ਬੜੀ ਸ਼ਰਧਾ ਨਾਲ ਸੋਹਲੇ ਦਾ ਪਾਠ ਕੀਤਾ।

ਇਸ ਕੋਸ਼ਿਸ਼ ਵਿਚ ਨਾ-ਕਾਮਯਾਬ ਹੋਣ ਤੋਂ ਬਾਅਦ ਆਪਣੇ ਉਸ ਮਹਿਮਾਨ ਨੂੰ ਲੁੱਟਣ ਲਈ ਉਸ ਇਸਤ੍ਰੀ ਨੇ ਇਕ ਹੋਰ ਯੋਜਨਾ ਬਣਾਈ। ਸੁਰੱਖਿਆ ਦਾ ਬਹਾਨਾ ਬਣਾ ਕੇ ਉਸ ਨੇ ਉਸਨੂੰ ਫੁਸਲਾਉਣਾ ਚਾਹਿਆ ਕਿ ਉਹ ਆਪਣੇ ਘੋੜੇ ਦੇ ਲਾਗੇ ਜਾ ਕੇ ਸੌਂ ਜਾਵੇ ਅਤੇ ਕਾਠੀ ਅਤੇ ਗਠੜੀ ਇਤਿਆਦਿ ਉਸ ਦੇ ਕੋਲ ਹੀ ਛੱਡ ਜਾਵੇ। ਉਸ ਨੇ ਬੇਨਤੀ ਕੀਤੀ ਕਿ ਜੇ ਉਸ ਦੇ ਪਾਸੋਂ ਕੁਝ ਵੀ ਗੁਆਚ ਗਿਆ ਤਾਂ ਉਸ (ਇਸਤ੍ਰੀ)ਉੱਤੇ ਇਲਜ਼ਾਮ ਲਗੇਗਾ । ਇਸੇ ਲਈ ਉਹ ਉਸਦੇ ਭਲੇ ਤੇ ਆਪਣੇ ਭਲੇ ਲਈ ਇਹ ਉਸਨੂੰ ਕਹਿ ਰਹੀ ਹੈ। ਉਸ ਸਿੱਖ ਦੀ ਜਾਇਦਾਦ ਨੂੰ ਜਦੋਂ ਉਸ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਤਾਂ ਉਹ ਆਪਣੇ ਇਕ ਪ੍ਰੇਮੀ ਚੋਰ ਕੋਲ ਛੇਤੀ ਨਾਲ ਗਈ ਅਤੇ ਬੈਠਕ ਵਿਚ ਸੁੱਤੇ ਵਿਅਕਤੀ ਨੂੰ ਮਾਰ ਦੇਣ ਲਈ ਕਿਹਾ। ਉਸ ਇਸਤ੍ਰੀ ਨੇ ਕਿਹਾ, "ਇਹ ਮੇਰਾ ਦੁਸ਼ਮਣ ਹੈ ਅਤੇ ਇਸ ਨੂੰ ਮਾਰ ਦੇਣਾ ਠੀਕ ਹੈ; ਮੈਂ ਇਹ ਅਹਿਸਾਨ ਕਦੀ ਨਹੀਂ ਭੁੱਲਾਂਗੀ ਤੇ ਇਸ ਤੋਂ ਇਲਾਵਾ ਮੈਂ ਤੈਨੂੰ ਇਨਾਮ ਵੀ ਦੇਵਾਂਗੀ।" ਉਹ ਚੋਰ ਤੋਂ ਵਾਅਦਾ ਲੈ ਕੇ ਉਹ ਘਰ ਆ ਗਈ ਅਤੇ ਸੌਂ ਗਈ। ਅਚਾਨਕ ਹੀ ਉਸਦਾ ਪਤੀ ਉਸੇ ਰਾਤ ਘਰ ਆ ਗਿਆ। ਡਿਉੜੀ ਵਿਚ ਵੜਦਿਆਂ ਅਤੇ ਇਕ ਅਜਨਬੀ ਨੂੰ ਵੇਖਦਿਆਂ ਹੀ ਉਸਨੂੰ ਉਸ ਬਾਰੇ ਅਤੇ ਉਹਦੇ ਕੰਮ ਬਾਰੇ ਉਸ ਨੇ ਪੁਛਿਆ। ਗੁਰਮੁਖ ਦੇ ਪੁੱਤਰ ਨੇ ਉਸਨੂੰ ਸਭ ਕੁਝ ਦੱਸ ਦਿੱਤਾ। ਘਰ ਦਾ ਮਾਲਕ ਨੇਕ ਅਤੇ ਦਿਆਲੂ ਵਿਅਕਤੀ ਸੀ। ਉਹ ਉਸਨੂੰ ਹੋਰ ਆਰਾਮ ਦੇਣ ਦੇ ਇਰਾਦੇ ਨਾਲ ਅੰਦਰ ਲੈ ਗਿਆ ਅਤੇ ਆਪ ਬਾਹਰ ਡਿਉੜੀ ਵਿਚ ਸੌਂ ਗਿਆ। ਰਾਤ ਦੇ ਅਖ਼ੀਰ ਵਿਚ ਚੋਰ ਉਥੇ ਆਇਆ ਅਤੇ ਘਰ ਦੇ ਮਾਲਕ ਨੂੰ ਅਜਨਬੀ ਪ੍ਰਾਹੁਣਾ ਸਮਝ ਕੇ ਉਸ ਨੇ ਮਾਰ ਦਿੱਤਾ ਅਤੇ ਆਪ ਭੱਜ ਗਿਆ। ਸਵੇਰੇ ਇਹ ਪਤਾ ਲੱਗਾ ਕਿ ਮਾਰਿਆ ਜਾਣ ਵਾਲਾ ਯਾਤਰੀ ਸਿੱਖ ਨਹੀਂ ਸੀ ਬਲਕਿ ਤਤਕਾਲ ਆਇਆ ਹੋਇਆ ਇਸਤ੍ਰੀ ਦਾ ਪਤੀ ਸੀ। ਮ੍ਰਿਤਕ ਦੀ ਪਤਨੀ ਰੋਣ–ਚਿਲਾਉਣ ਲੱਗ ਪਈ; ਉਸਦਾ ਪਤੀ ਜਾ ਚੁੱਕਾ ਸੀ ਅਤੇ ਉਹ ਹੁਣ ਇਕ ਭਾਰਤੀ ਵਿਧਵਾ ਦੇ ਰੂਪ ਵਿਚ ਸੀ।

ਇਸੇ ਦੌਰਾਨ ਮਹਿਮਾਨ ਜਾਗ ਪਿਆ। ਬਚਾਅ ਵਾਸਤੇ ਉਸਨੇ ਗੁਰੂ ਦਾ ਦਿਲੋਂ ਧੰਨਵਾਦ ਕਰਦਿਆਂ ਹੋਇਆਂ, ਜੀਨ ਕਾਠੀ, ਗਠੜੀ ਆਦਿ ਲਏ ਅਤੇ ਉਥੋਂ ਜਾਣ ਵਿਚ ਬਿਲਕੁਲ ਢਿੱਲ ਨਹੀਂ ਲਾਈ। ਆਪਣੇ ਬਚਾਅ 'ਤੇ ਉਸ ਨੇ ਸ਼ਰਧਾ-ਪੂਰਬਕ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਦਾ ਉਚਾਰਨ ਕੀਤਾ :-

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ ॥੧ ॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥

ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧ ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨ ।

(ਗੁਰੂ ਗ੍ਰੰਥ ਸਾਹਿਬ, ਪੰਨਾ ੮੧੯)

ਆਮ ਤੌਰ 'ਤੇ ਸਿੱਖਾਂ ਦੀ ਭੇਟਾ ਗੁਰੂ-ਦਰਬਾਰ ਵਿਚ ਮਸੰਦ ਲਿਆਉਂਦੇ ਸਨ ਅਤੇ ਅਰਦਾਸੀਏ ਦੇ ਸਪੁਰਦ ਕਰ ਦਿੰਦੇ ਸਨ। ਉਹ ਭੇਜਣ ਵਾਲੇ ਦਾ ਨਾਂ ਅਤੇ ਭੇਟਾ ਦੇ ਸਰੂਪ ਨੂੰ ਗੁਰੂ ਸਾਹਮਣੇ ਰੱਖ ਦਿੰਦਾ ਸੀ। ਜਦੋਂ ਗੁਰਮੁਖ ਦੀ ਕਉਡੀ ਦੀ ਭੇਟ ਦੀ ਗੱਲ ਆਈ ਤਾਂ ਗੁਰੂ ਜੀ ਨੇ ਕਿਹਾ, ''ਉਸ ਨੇ ਇਹ ਕਉਡੀ ਪੂਰੇ ਵਿਸ਼ਵਾਸ ਨਾਲ ਭੇਜੀ ਸੀ ਅਤੇ ਪਰਮਾਤਮਾ ਵਲੋਂ ਉਸਨੂੰ ਇਸਦਾ ਹਜ਼ਾਰ ਗੁਣਾਂ ਫਲ ਮਿਲ ਚੁੱਕਾ ਹੈ। ਉਹ ਇਥੇ ਪਹੁੰਚਣ ਦੇ ਰਾਹੇ ਪੈ ਚੁੱਕਾ ਹੈ''। ਜਦੋਂ ਗੁਰੂ ਜੀ ਇਹ ਕਹਿ ਰਹੇ ਸਨ ਅਤੇ ਮਸੰਦ ਇਸ ਗੱਲ 'ਤੇ ਅਸਚਰਜ ਕਰ ਰਿਹਾ ਸੀ ਕਿ ਪਠਾਨ ਨੇ ਕਿਵੇਂ ਫੜੇ ਹੋਏ ਭਾਰਵਾਹਕ ਨੂੰ ਛੱਡਿਆ ਹੋਏਗਾ ਤਾਂ ਸਿੱਖ ਉਥੇ ਪਹੁੰਚ ਗਿਆ ਅਤੇ ਗੁਰੂ ਜੀ ਨੂੰ ਸੰਬੋਧਿਤ ਕੀਤਾ, ''ਹੇ ਸੱਚੇ ਪਾਤਸ਼ਾਹ, ਇਹ ਘੋੜਾ, ਇਹ ਸ਼ਸਤਰ, ਕਪੜੇ ਸੋਨੇ ਦੇ ਸਿੱਕੇ ਤੁਹਾਡੇ ਹਨ। ਤੁਸਾਂ ਹੀ ਮੈਨੂੰ ਪਠਾਨ ਦੇ ਜ਼ੁਲਮ, ਬਦਚਲਨ ਇਸਤ੍ਰੀ ਦੇ ਜ਼ਹਿਰ ਅਤੇ ਡਾਕੂ ਦੀ ਤਲਵਾਰ ਤੋਂ ਬਚਾਇਆ ਹੈ; ਅਤੇ ਹੁਣ ਦਰਸ਼ਨ ਦੇਣ ਦੀ ਕਿਰਪਾ ਕੀਤੀ ਹੈ, ਅੰਮ੍ਰਿਤ-ਸਰੋਵਰ ਵਿਚ ਇਸ਼ਨਾਨ ਕਰਨ ਦਾ ਅਵਸਰ ਪ੍ਰਦਾਨ ਕੀਤਾ ਹੈ''। ਗੁਰੂ ਜੀ ਨੇ ਉੱਤਰ ਦਿੱਤਾ, ''ਤੂੰ ਭਰੋਸੇ ਨਾਲ ਇਕ ਕਉਡੀ ਭੇਟ ਕੀਤੀ ਸੀ ਅਤੇ ਉਸ ਦੇ ਬਦਲੇ ਗੁਰੂ ਨਾਨਕ ਨੇ ਤੈਨੂੰ ਖਜ਼ਾਨਾ ਬਖਸ਼ਿਆ ਹੈ। ਘੋੜਾ, ਸ਼ਸਤਰ ਅਤੇ ਧਨ ਸਭ ਤੇਰਾ ਹੈ।'' ਗੁਰੂ ਜੀ ਨੇ ਨੌਜੁਆਨ ਸਿੱਖ ਨੂੰ ਕਿਹਾ ਕਿ ਉਹ ਉਸ ਧਨ ਨਾਲ ਈਮਾਨਦਾਰੀ ਵਾਲਾ ਕੋਈ ਕਾਰੋਬਾਰ ਕਰੇ, ਸਿੱਖ ਕਾਰਜਾਂ ਲਈ ਲਾਭ ਦਾ ਦਸਵੰਧ ਦੇਵੇ ਅਤੇ ਪਹਿਲਾਂ ਵੀ ਤਰ੍ਹਾਂ ਧਾਰਮਿਕ ਕਰਤੱਵਾਂ ਦਾ ਪਾਲਨ ਕਰਦਾ ਰਹੇ।

## ਅਧਿਆਇ ਗਿਆਰ੍ਹਵਾਂ

# ਲੜਾਈਆਂ ਦੀ ਤਿਆਰੀ

ਅਚਾਨਕ ਗੁਪਤ ਸੂਚਨਾ ਮਿਲੀ ਕਿ ਬਾਦਸ਼ਾਹ ਜਹਾਂਗੀਰ ਕਸ਼ਮੀਰ ਵਿਚ ਗੁਜ਼ਰ ਗਿਆ ਹੈ ਅਤੇ ਇਸ ਤੋਂ ਬਾਅਦ ਤੁਰੰਤ ਉਸ ਦੇ ਬੇਟੇ ਸ਼ਾਹਜਹਾਨ ਨੇ ਸ਼ਾਹੀ ਤਖ਼ਤ ਹਾਸਲ ਕਰ ਲਿਆ ਹੈ। ਭਵਿੱਖ ਨੂੰ ਜਾਣਦਿਆਂ ਹੋਇਆਂ ਆਪਸੀ ਫੁੱਟ ਨੂੰ ਬੁਰੀ ਸ਼ਕਤੀ ਜਾਣ ਕੇ ਗੁਰੂ ਜੀ ਨੇ ਸੰਬੋਧਿਤ ਕੀਤਾ, ''ਜਾ ਉਥੇ ਚਲੀ ਜਾ, ਜਿਥੇ ਤੇਰੇ ਸਾਥੀ ਝੂਠ, ਸੰਸਾਰਕ ਪ੍ਰੇਮ ਅਤੇ ਹੰਕਾਰ ਨਿਵਾਸ ਕਰਦੇ ਹਨ ਅਤੇ ਉਨ੍ਹਾਂ ਨਾਲ ਹੀ ਖੁਸ਼ ਰਹੀਂ। ਤੂੰ ਜਿਸ ਖੱਪਰ ਨੂੰ ਲਈ ਫਿਰਦੀ ਹੈਂ ਇਸ ਨੂੰ ਭਰਨ ਵਾਸਤੇ ਉਨ੍ਹਾਂ ਕੋਲ ਦੇਣ ਨੂੰ ਕਾਫ਼ੀ ਖ਼ੂਨ ਹੋਵੇਗਾ''।

ਜਦੋਂ ਮਾਤਾ ਦਮੋਦਰੀ ਦੀ ਪੁੱਤਰੀ ਦਾ ਵਿਆਹ ਧਰਮੇ ਦੇ ਬੇਟੇ ਨਾਲ ਹੋਣਾ ਸੀ ਤਾਂ ਮਾਤਾ ਦਮੋਦਰੀ ਇਸ ਅਵਸਰ 'ਤੇ ਸਾਰੇ ਰਿਸ਼ਤੇਦਾਰਾਂ ਨੂੰ ਬੁਲਾਣਾ ਚਾਹੁੰਦੇ ਸਨ। ਪਰੰਤੂ ਗੁਰੂ ਜੀ ਇਸ ਲਈ ਰਾਜੀ ਨਹੀਂ ਸਨ ਕਿਉਂਕਿ ਨਵੇਂ ਬਾਦਸ਼ਾਹ ਵਲੋਂ ਕੀਤੀ ਜਾਣ ਵਾਲੀ ਛੇੜਖਾਨੀ ਦਾ ਉਨ੍ਹਾਂ ਨੂੰ ਪਹਿਲਾਂ ਹੀ ਗਿਆਨ ਸੀ। ਉਹ ਜਾਣਦੇ ਸਨ ਕਿ ਮਿਹਰਬਾਨ (ਪ੍ਰਿਥੀਏ ਦੇ ਪੁੱਤਰ) ਅਤੇ ਕਰਮਚੰਦ (ਚੰਦੂ ਦੇ ਪੁੱਤਰ) ਨੇ ਉਨ੍ਹਾਂ ਦੇ ਖਿਲਾਫ਼ ਬਾਦਸ਼ਾਹ ਦੇ ਮਨ ਵਿਚ ਜ਼ਹਿਰ ਭਰਿਆ ਸੀ। ਇਸ 'ਤੇ ਸਾਰੇ ਸਿੱਖ ਬਹੁਤ ਨਿਰਾਸ ਹੋਏ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ, ''ਜੇਕਰ ਅਜਿਹੇ ਅਵਸਰ 'ਤੇ ਤੁਸੀਂ ਆਪਣੇ ਰਿਸ਼ਤੇਦਾਰਾਂ ਨੂੰ ਨਹੀਂ ਬੁਲਾਉਗੇ ਤਾਂ ਉਹ ਤੁਹਾਡੇ ਰਿਸ਼ਤੇਦਾਰ ਕਿਵੇਂ ਜਾਣੇ ਜਾਣਗੇ''? ਗੁਰੂ ਜੀ ਦੇ ਅਸਲੀ ਉਦੇਸ਼ ਨੂੰ ਨਾ ਜਾਣਦੇ ਹੋਏ ਸਿੱਖਾਂ ਨੇ ਸਮਝ ਲਿਆ ਕਿ ਗੁਰੂ ਜੀ ਮੁਸਲਮਾਨਾਂ ਨਾਲ ਅਤੇ ਫ਼ੌਜੀ ਅਭਿਆਸਾਂ ਵਿਚ ਹੀ ਜ਼ਿਆਦਾ ਰੁੱਝੇ ਰਹਿੰਦੇ ਹਨ। ਇਹ ਸੱਚ ਹੈ ਕਿ ਉਹ ਪੈਂਦੇ ਖ਼ਾਂ ਨੂੰ ਹਰ ਤਰ੍ਹਾਂ ਕੁਝ ਜ਼ਿਆਦਾ ਹੀ ਲਾਡ ਕਰਦੇ ਸਨ ਅਤੇ ਸਿੱਖਾਂ ਦੀਆਂ ਲਿਆਈਆਂ ਹੋਈਆਂ ਭੇਟਾਵਾਂ ਆਮ ਤੌਰ 'ਤੇ ਉਸਨੂੰ ਦੇ ਦਿਆ ਕਰਦੇ ਸਨ। ਇਸ ਨੇ ਹੋਰਨਾਂ ਦੇ ਦਿਲਾਂ ਵਿਚ ਈਰਖਾ ਪੈਦਾ ਕਰ ਦਿੱਤੀ ਸੀ। ਇਹ ਫੈਸਲਾ ਕੀਤਾ ਗਿਆ ਕਿ ਭਾਈ ਤੀਰਥ, ਤਿਲਕ, ਨਿਵਾਲਾ, ਕ੍ਰਿਸ਼ਨ, ਤੁਲਸੀ, ਤਖ਼ਤੂ ਅਤੇ ਹੋਰਨਾਂ ਦਾ ਸਮੂਹ ਹੁਣ ਬਜ਼ੁਰਗ ਹੋ ਚੁੱਕੇ ਪਰ ਗੁਰੂ ਸਾਹਿਬ ਨੂੰ ਪ੍ਰਭਾਵਿਤ ਕਰ ਸਕਣ ਵਾਲੇ ਭਾਈ ਗੁਰਦਾਸ ਜੀ

ਨੂੰ ਮਿਲੇ ਅਤੇ ਉਨ੍ਹਾਂ ਨੂੰ ਸਮਝਾਉਣ ਦਾ ਯਤਨ ਕਰੇ ਕਿ ਉਹ ਗੁਰੂ ਜੀ ਪਾਸ ਉਨ੍ਹਾਂ ਦੇ ਇਸ ਵਿਹਾਰ ਪ੍ਰਤੀ ਰੋਸ ਪ੍ਰਗਟ ਕਰਨ। ਇਸ ਅਵਸਰ 'ਤੇ ਭਾਈ ਜੀ ਨੇ ਹੇਠ ਲਿਖੀ ਰਚਨਾ ਤਿਆਰ ਕੀਤੀ :

ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ ।
ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ ।
ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ ।
ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ ।
ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ ।
ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ ।
ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ ।
ਅਜਰੁ ਜਰੈ ਨ ਆਪੁ ਜਣਾਇਆ ।। (ਵਾਰ ੨੬, ਪਉੜੀ ੨੪)

ਭਾਈ ਗੁਰਦਾਸ ਨੇ ਸਿੱਖਾਂ ਨੂੰ ਕਿਹਾ ਕਿ ਬੇਸ਼ਕ ਗੁਰੂ ਜੀ ਦੋਸ਼ਮੁਕਤ ਹਨ ਪਰ ਫਿਰ ਵੀ ਉਨ੍ਹਾਂ ਦੋਖੀਆਂ ਨੂੰ ਸ਼ਾਂਤ ਕਰਨ ਲਈ ਅਤੇ ਇਸ ਉਠ ਖੜ੍ਹੇ ਵਿਵਾਦ ਬਾਰੇ ਗੁਰੂ ਜੀ ਨੂੰ ਜਾਣਕਾਰੀ ਦੇਣ ਲਈ ਬਾਬਾ ਬੁੱਢਾ ਜੀ ਨੂੰ ਭੇਜਿਆ ਜਾਏ।



ਇਸ ਲਈ ਸਿੱਖ ਜੰਗਲ ਵਿਚ ਬਾਬਾ ਬੁੱਢਾ ਜੀ ਪਾਸ ਗਏ ਅਤੇ ਸਾਰੇ ਮਾਮਲੇ ਬਾਰੇ ਉਨ੍ਹਾਂ ਅੱਗੇ ਬੇਨਤੀ ਕੀਤੀ। ਉਹ ਅੰਮ੍ਰਿਤਸਰ ਆਉਣ ਲਈ ਪਹਿਲਾਂ ਹੀ ਤਿਆਰ ਸਨ। ਗੁਰੂ ਜੀ ਨੇ ਉਨ੍ਹਾਂ ਦਾ ਵਿਸ਼ੇਸ਼ ਸਤਿਕਾਰ ਕੀਤਾ ਅਤੇ ਆਪਣੇ ਪਾਸ ਬਿਠਾਇਆ। ਗੁਰੂ ਜੀ ਨੇ ਕਿਹਾ, ''ਬਾਬਾ ਬੁੱਢਾ ਜੀ, ਆਪ ਜੀ ਦਾ ਸਰੀਰ ਬਿਰਧ ਹੈ ਪਰ ਤੁਹਾਡਾ ਪਿਆਰ ਸਦਾ ਜਵਾਨ ਹੈ। ਜੇਠ ਦੇ ਇਸ ਗਰਮ ਮਹੀਨੇ ਵਿਚ ਤੁਸਾਂ ਇਹ ਸਫਰ ਕਿਉਂ ਕੀਤਾ? ਮੈਨੂੰ ਆਪਣੇ ਆਉਣ ਦਾ ਉਦੇਸ਼ ਦੱਸੋ।'' ਬਾਬਾ ਬੁੱਢਾ ਜੀ ਨੇ ਜੁਆਬ ਦਿੱਤਾ, ''ਤੁਸੀਂ ਗੰਗਾ, ਸੂਰਜ ਅਤੇ ਅਗਨੀ ਦੀ ਤਰ੍ਹਾਂ ਹੋ। ਗੰਗਾ ਅਨੇਕਾਂ ਮੁਰਦਿਆਂ ਦੇ ਸਰੀਰ ਅਤੇ ਹੱਡੀਆਂ ਨੂੰ ਆਪਣੇ ਵਿਚ ਸਮਾ ਲੈਂਦੀ ਹੈ ਪਰ ਫਿਰ ਵੀ ਪਵਿੱਤਰ ਰਹਿੰਦੀ ਹੈ, ਸੂਰਜ ਗੰਦੀਆਂ ਹਵਾਵਾਂ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ ਪਰ ਫਿਰ ਵੀ ਪਵਿੱਤਰ ਰਹਿੰਦਾ ਹੈ, ਅੱਗ ਮੁਰਦਿਆਂ ਨੂੰ ਸਾੜ ਕੇ ਭਸਮ ਕਰ ਦਿੰਦੀ ਹੈ ਪਰ ਫਿਰ ਵੀ ਪਵਿੱਤਰ ਬਣੀ ਰਹਿੰਦੀ ਹੈ। ਤੁਸੀਂ ਇਨ੍ਹਾਂ ਤਿੰਨਾਂ ਦੇ ਸਮਾਨ ਹੋ। ਤੁਹਾਡੀਆਂ ਖੇਡਾਂ ਅਤੇ ਫ਼ੌਜੀ ਅਭਿਆਸਾਂ ਨੂੰ ਵੇਖ ਕੇ ਸਿੱਖਾਂ ਵਿਚ ਤੁਹਾਡੇ ਲਈ ਭੈ ਹੈ। ਇਸ ਲਈ ਇਨ੍ਹਾਂ ਦਾ ਤਿਆਗ ਕਰ ਦਿਉ''। ਗੁਰੂ ਜੀ ਹੱਸ ਪਏ ਅਤੇ ਉਨ੍ਹਾਂ ਉੱਤਰ ਦਿੱਤਾ, ''ਮੈਂ ਕੁਝ ਵੀ ਗਲਤ ਨਹੀਂ ਕੀਤਾ, ਮੈਂ ਆਪਣੇ ਜੀਵਨ ਨਾਲ ਕੇਵਲ ਤੁਹਾਡੀ ਆਗਿਆ ਦਾ ਪਾਲਣ ਕਰ ਰਿਹਾ

ਹਾਂ ਅਤੇ ਆਪਣੇ ਸਿੱਖਾਂ ਦੇ ਹਾਲਾਤਾਂ ਨੂੰ ਸੁਧਾਰ ਰਿਹਾ ਹਾਂ।'' ਇਸ 'ਤੇ ਬਾਬਾ ਬੁੱਢਾ ਜੀ ਆਪਣੇ ਜੰਗਲ ਦੇ ਨਿਵਾਸ ਨੂੰ ਪਰਤ ਗਏ।

ਇੱਕ ਵਾਰ ਸਮਾਧੀ ਵਿੱਚ ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਸੰਤਾਂ ਦੇ ਵਿਚਕਾਰ ਬੈਠੇ ਹੋਏ ਦੇਖਿਆ। ਇਨ੍ਹਾਂ ਨੂੰ ਲੱਗਾ ਕਿ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਕਿਹਾ ਹੈ - ''ਜਿਵੇਂ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਤੋਂ ਆਦੇਸ਼ ਪ੍ਰਾਪਤ ਕਰਕੇ ਸੁਲਤਾਨਪੁਰ ਦਾ ਮੋਦੀਖਾਨਾ ਛੱਡ ਦਿੱਤਾ, ਵਿਦੇਸ਼ਾਂ ਵਿਚ ਘੁੰਮੇ, ਅਤੇ ਸੱਚੇ ਨਾਮ ਦਾ ਉਪਦੇਸ਼ ਦਿੱਤਾ; ਇਸ ਤਰ੍ਹਾਂ ਤੁਰਕਾਂ ਦੇ ਮਾੜੇ ਕੰਮਾਂ ਦੇ ਸਤਾਏ ਹੋਏ ਮਹਾਂਪੁਰਖ ਤੁਹਾਨੂੰ ਪ੍ਰਾਰਥਨਾ ਕਰਦੇ ਹਨ ਕਿ ਤੁਸੀਂ ਸ਼ਸਤਰ ਧਾਰਨ ਕਰੋ, ਆਪਣੇ ਸ਼ਤਰੂਆਂ ਦੇ ਖਿਲਾਫ਼ ਉਨ੍ਹਾਂ ਦੀ ਵਰਤੋਂ ਕਰੋ ਤਾਂ ਕਿ ਸਿੱਖ ਸ਼ਾਂਤੀ-ਪੂਰਵਕ ਰਹਿ ਸਕਣ।'' ਗੁਰੂ ਹਰਿਗੋਬਿੰਦ ਜੀ ਨੇ ਉੱਤਰ ਦਿੱਤਾ, 'ਮਹਾਂਪੁਰਖਾਂ ਦੇ ਬਚਨ ਅਟੱਲ ਹਨ। ਉਹ ਜੋ ਕਹਿੰਦੇ ਹਨ, ਪਰਮਾਤਮਾ ਪੂਰਿਆਂ ਕਰਦਾ ਹੈ। ਮੈਂ ਕਈ ਜੁੱਧ ਕਰਾਂਗਾ ਜਿਨ੍ਹਾਂ ਵਿਚ ਅੱਤਿਆਚਾਰੀ ਅਤੇ ਸ਼ਤਰੂ ਨਸ਼ਟ ਹੋ ਜਾਣਗੇ।' ਜਾਗਦੇ ਹੀ ਗੁਰੂ ਜੀ ਨੇ ਆਪਣਾ ਤੀਰ ਕਮਾਨ ਲਿਆ, ਦੋ ਤਲਵਾਰਾਂ ਧਾਰਨ ਕੀਤੀਆਂ, ਖੰਜਰ ਅਤੇ ਹੋਰ ਸ਼ਸਤਰ ਲਏ ਅਤੇ ਸਿਪਾਹੀਆਂ ਵਿਚ ਘੋੜੇ, ਵਰਦੀਆਂ, ਬਾਰੂਦ, ਢਾਲਾਂ ਅਤੇ ਬੰਦੂਕਾਂ ਆਦਿ ਵੰਡ ਦਿਤੀਆਂ।



ਪੱਛਮ ਵਲੋਂ ਸਿੱਖਾਂ ਦਾ ਇਕ ਜੱਥਾ ਗੁਰੂ ਜੀ ਦੇ ਦਰਸ਼ਨਾਂ ਲਈ ਭੇਟਾਵਾਂ ਲੈ ਕੇ ਆਇਆ। ਭੁੱਖੇ-ਪਿਆਸੇ ਅਤੇ ਥੱਕੇ ਹੋਏ ਹੋਣ ਕਰਕੇ ਗੁਰੂ ਜੀ ਉਨ੍ਹਾਂ ਨੂੰ ਰਾਤ ਦਾ ਭੋਜਨ ਛਕਾਉਣਾ ਚਾਹੁੰਦੇ ਸਨ। ਗੁਰੂ ਜੀ ਦੇ ਸੇਵਕਾਂ ਨੇ ਬੇਨਤੀ ਕੀਤੀ ਕਿ ਲੰਗਰ ਤਾਂ ਵਰਤਾਇਆ ਜਾ ਚੁੱਕਾ ਹੈ, ਅੱਗ ਬੁਝਾਈ ਜਾ ਚੁੱਕੀ ਹੈ, ਪਕਾਉਣ ਵਾਲੇ ਜਾ ਚੁੱਕੇ ਹਨ ਅਤੇ ਜੇਕਰ ਉਨ੍ਹਾਂ ਨੂੰ ਲੱਭ ਵੀ ਲਿਆ ਜਾਵੇ ਤਾਂ ਦੁਬਾਰਾ ਲੰਗਰ ਤਿਆਰ ਕਰਨ ਤੋਂ ਬਾਅਦ ਸੌਣ ਲਈ ਬਹੁਤ ਦੇਰ ਹੋ ਜਾਏਗੀ। ਗੁਰੂ ਜੀ ਦਾ ਧਿਆਨ ਆਪਣੀ ਲੜਕੀ ਲਈ ਬਣਾਈਆਂ ਹੋਈਆਂ ਮਠਿਆਈਆਂ ਵਾਲੇ ਕਮਰੇ ਵੱਲ ਗਿਆ ਅਤੇ ਉਨ੍ਹਾਂ ਨੇ ਆਦੇਸ਼ ਦਿੱਤਾ ਕਿ ਉਹ ਮਠਿਆਈਆਂ ਆਏ ਹੋਏ ਯਾਤਰੂਆਂ ਵਿਚ ਵਰਤਾ ਦਿੱਤੀਆਂ ਜਾਣ। ਕਮਰੇ ਦੀਆਂ ਚਾਬੀਆਂ ਗੁਰੂ ਜੀ ਦੇ ਮਹਿਲ ਮਾਤਾ ਦਮੋਦਰੀ ਜੀ ਕੋਲ ਸਨ ਪਰ ਉਨ੍ਹਾਂ ਨੇ ਜੰਞ ਨੂੰ ਖੁਆਏ ਜਾਣ ਤੋਂ ਪਹਿਲਾਂ ਕਿਸੇ ਵਾਸਤੇ ਵੀ ਮਠਿਆਈ ਦੇਣਾ ਉਚਿਤ ਨਾ ਸਮਝਿਆ ।

ਗੁਰੂ ਜੀ ਕਈ ਵਾਰ ਉਨ੍ਹਾਂ ਪਾਸ ਸੰਦੇਸ਼ਾ ਭੇਜਿਆ ਪਰ ਉਹ ਆਪਣੇ ਇਰਾਦੇ 'ਤੇ ਅੜੇ ਰਹੇ। ਗੁਰੂ ਜੀ ਨੇ ਆਪਣੇ ਮਨ ਦੀ ਗੱਲ ਕਹੀ - 'ਮੇਰੇ ਸਿੱਖ ਮੈਨੂੰ ਜੀਵਨ ਨਾਲੋਂ ਵੀ ਵੱਧ ਪਿਆਰੇ ਹਨ। ਜੇਕਰ ਉਹ ਪਹਿਲਾਂ ਮਠਿਆਈ ਖਾ ਲੈਣਗੇ ਤਾਂ ਵਿਆਹ ਦੇ ਰਾਹ ਵਿੱਚ ਆਈਆਂ ਸਾਰੀਆਂ ਰੁਕਾਵਟਾਂ ਦੂਰ ਹੋ ਜਾਣਗੀਆਂ, ਪਰੰਤੂ ਹੁਣ ਹਮਲਾਵਰ ਆ ਕੇ ਇਨ੍ਹਾਂ 'ਤੇ ਕਬਜ਼ਾ

ਕਰਨਗੇ। ਮੇਰੇ ਸਿੱਖ ਇਕ ਬਗੀਚੇ ਦੇ ਸਮਾਨ ਹਨ। ਬਗੀਚੇ ਦੇ ਰੁੱਖ ਹਰੇ ਰਹਿਣਗੇ ਤਾਂ ਉਹ ਫੁੱਲ ਪੱਤੀਆਂ ਅਤੇ ਹਰ ਉਦੇਸ਼ ਲਈ ਲਕੜ ਆਦਿ ਦੇਣਗੇ। ਇਸ ਲਈ ਸਿੱਖਾ ਦੀ ਸਾਂਭ-ਸੰਭਾਲ ਅਤੇ ਸੁਖ ਸੁਭੀਤੇ ਲਈ ਸਾਨੂੰ ਹਰ ਯਤਨ ਕਰਨਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਮੇਰੇ ਪਿਤਾ ਦੇ ਸਮੇਂ ਤਕ, ਕਿਸੇ ਵੀ ਮੱਹਤਵਪੂਰਨ ਗੱਲ 'ਤੇ ਕੰਮ ਕਰਨ ਲਈ ਪੰਜ ਸਿੱਖਾਂ ਨੂੰ ਬੁਲਾ ਲੈਣ ਦੀ ਪਰੰਪਰਾ ਰਹੀ ਹੈ ਅਤੇ ਇਸ ਤਰ੍ਹਾਂ ਸਾਰੇ ਯਤਨ ਕਾਮਯਾਬ ਹੁੰਦੇ ਰਹੇ ਹਨ। ਜਦੋਂ ਯਾਤਰੀ ਸਿੱਖ ਮੇਰੇ ਘਰ ਆਉਣ ਅਤੇ ਨਿਰਾਸ਼ ਪਰਤਣ ਤਾਂ ਹੋ ਸਕਦਾ ਹੈ ਕਿ ਮਠਿਆਈ ਮੁਸਲਮਾਨ ਹਮਲਾਵਰਾਂ ਦੇ ਹੱਥਾਂ ਵਿਚ ਚਲੀ ਜਾਵੇ, ਅਤੇ ਵਿਆਹ-ਕਾਰਜ ਵਿੱਚ ਵੀ ਵਿਘਨ ਪਵੇ । ਲਾਗੇ ਖਲੋਤੇ ਵਿਅਕਤੀ ਕੰਬਣ ਲੱਗ ਪਏ ਪਰ ਬਚਨ ਮੋੜਨ ਲਈ ਗੁਰੂ ਜੀ ਨੂੰ ਕਹਿਣ ਦੀ ਹਿੰਮਤ ਕਿਸੇ ਦੀ ਨਾ ਪਈ। ਚੰਗੇ ਕਰਮਾਂ ਨੂੰ ਉਸੇ ਵੇਲੇ ਵਿਆਹ ਵਾਸਤੇ ਪੰਜ ਮਣ ਮਠਿਆਈ ਲੈ ਕੇ ਇਕ ਸਿੱਖ ਆ ਪਹੁੰਚਾ। ਗੁਰੂ ਜੀ ਨੇ ਸਵਾਗਤ-ਸਤਿਕਾਰ ਦੀ ਰਸਮ ਨਿਭਾਉਂਦਿਆਂ ਹੋਇਆਂ ਉਹ ਮਠਿਆਈ ਪੱਛਮ ਵਲੋਂ ਆਏ ਸਿੱਖਾਂ ਵਿਚ ਵਰਤਾ ਦਿੱਤੀ।

**ਅੰਮ੍ਰਿਤਸਰ ਵਿਖੇ ਲੜਾਈ :**

ਸ਼ਿਕਾਰ ਖੇਡਦਾ ਹੋਇਆ ਬਾਦਸ਼ਾਹ ਸ਼ਾਹਜਹਾਨ ਅੰਮ੍ਰਿਤਸਰ ਵੱਲ ਆ ਨਿਕਲਿਆ। ਉਸੇ ਹੀ ਸਮੇਂ ਵਿਚ ਗੁਰੂ ਜੀ ਵੀ ਸ਼ਿਕਾਰ ਖੇਡਣ ਲਈ ਨਿਕਲੇ ਹੋਏ ਸਨ। ਸ਼ਿਕਾਰ ਕਰਨ ਵਾਲੇ ਦੋਵੇਂ ਹੀ ਪਾਸੇ ਅਣਜਾਣੇ ਵਿਚ ਹੀ ਇਕ ਦੂਜੇ ਦੇ ਲਾਗੇ ਆ ਪਹੁੰਚੇ। ਈਰਾਨ ਦੇ ਬਾਦਸ਼ਾਹ ਵਲੋਂ ਭੇਂਟ ਕੀਤਾ ਹੋਇਆ ਇੱਕ ਚਿੱਟਾ ਬਾਜ਼ ਬਾਦਸ਼ਾਹ ਕੋਲ ਸੀ। ਜਦੋਂ ਬਾਦਸ਼ਾਹ ਲਾਹੌਰ ਵੱਲ ਮੁੜਨ ਹੀ ਵਾਲਾ ਸੀ ਤਾਂ ਇਕ ਮੁਰਗਾਬੀ ਉੱਡੀ ਅਤੇ ਬਾਦਸ਼ਾਹ ਨੇ ਆਪਣਾ ਬਾਜ਼ ਉਸਦਾ ਪਿੱਛਾ ਕਰਨ ਲਈ ਛੱਡ ਦਿੱਤਾ। ਸਿਖਾਇਆ ਹੋਇਆ ਬਾਜ਼ ਬਹੁਤ ਹੁਸ਼ਿਆਰ ਸੀ ਅਤੇ ਉਸਨੇ ਮੁਰਗਾਬੀ ਨੂੰ ਫੜਨ ਦੀ ਬਜਾਇ ਉਸ ਨਾਲ ਖੇਡਣਾ ਸ਼ੁਰੂ ਕਰ ਦਿੱਤਾ। ਬਾਦਸ਼ਾਹ ਥੱਕ ਚੁਕਾ ਸੀ ਅਤੇ ਉਸਨੇ ਹੋਰ ਇੰਤਜ਼ਾਰ ਕਰਨ ਦੀ ਬਜਾਇ ਲਾਹੌਰ ਵੱਲ ਕੂਚ ਕਰ ਦਿੱਤਾ। ਉਸਨੇ ਆਪਣੇ ਸ਼ਿਕਾਰੀ ਅਤੇ ਕੁਝ ਸਿਪਾਹੀ ਬਾਜ਼ ਦੀ ਭਾਲ ਵਿਚ ਇਸ ਲਈ ਭੇਜ ਦਿੱਤੇ ਕਿ ਉਹ ਉਸਦਾ ਸ਼ਿਕਾਰ ਅਤੇ ਬਾਜ਼ ਪਿਛੋਂ ਲੈ ਆਉਣਗੇ। ਜਿਥੋਂ ਉਹ ਮੁਰਗਾਬੀ ਉਡੀ ਸੀ, ਉਹ ਉਥੇ ਗਏ। ਮੁਰਗਾਬੀ ਅਤੇ ਬਾਜ਼ ਉਧਰੋਂ ਗੁਰੂ ਜੀ ਵਾਲੇ ਪਾਸੇ ਉੱਡ ਕੇ ਆ ਗਏ। ਸਿੱਖਾਂ ਨੇ ਇਕ ਦਮ ਆਪਣਾ ਬਾਜ਼ ਛੱਡਿਆ ਜਿਸਨੇ ਮੁਰਗਾਬੀ ਨੂੰ ਫੜ ਲਿਆ। ਬਾਦਸ਼ਾਹ ਦਾ ਬਾਜ਼ ਵੀ ਉਥੇ ਆ ਪਹੁੰਚਾ ਅਤੇ ਸਿੱਖਾਂ ਨੇ ਉਨ੍ਹਾਂ ਦੋਵਾਂ ਨੂੰ ਫੜ ਲਿਆ। ਅਜਿਹਾ ਸੁੰਦਰ ਬਾਜ਼ ਵੇਖਕੇ ਉਹ ਸਾਰੇ ਬੜੇ ਪ੍ਰਸੰਨ ਹੋਏ ਅਤੇ ਪ੍ਰਾਪਤੀ ਲਈ ਇਕ ਦੂਜੇ ਨੂੰ ਵਧਾਈਆਂ ਦੇਣ ਲਗ ਪਏ। ਉਨਾਂ

ਨੇ ਫੈਸਲਾ ਕੀਤਾ ਕਿ ਬਾਜ਼ ਉਨ੍ਹਾਂ ਦੇ ਇਲਾਕੇ ਵਿਚ ਆਇਆ ਹੈ, ਇਸ ਲਈ ਉਹ ਉਸਦੀ ਸੁਰੱਖਿਆ ਕਰਨਗੇ।

ਜਦੋਂ ਸ਼ਾਹੀ ਸ਼ਿਕਾਰੀ ਅਤੇ ਉਸਦੀ ਫ਼ੌਜ ਦੀ ਟੁਕੜੀ ਉਥੇ ਪਹੁੰਚੀ ਤਾਂ ਉਨ੍ਹਾਂ ਨੇ ਬਾਜ਼ ਨੂੰ ਵੇਖਿਆ ਅਤੇ ਸਿੱਖਾਂ ਨੂੰ ਕਿਹਾ ਕਿ ਇਹ ਬਾਜ਼ ਉਨ੍ਹਾਂ ਦਾ ਹੈ, ਉਨ੍ਹਾਂ ਨੂੰ ਦੇ ਦਿੱਤਾ ਜਾਵੇ। ਸਿੱਖਾਂ ਨੇ ਉਨ੍ਹਾਂ ਅਜਨਬੀ ਵਿਅਕਤੀਆਂ ਦੀ ਮਾਲਕੀ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਕਿਉਂਕਿ ਉਨ੍ਹਾਂ ਨੇ ਲਾਵਾਰਿਸ ਬਾਜ਼ ਜੰਗਲ ਵਿਚ ਬੜੀ ਮੁਸ਼ਕਿਲ ਨਾਲ ਫੜਿਆ ਹੈ, ਇਸ ਲਈ ਇਹ ਉਨ੍ਹਾਂ ਦਾ ਇਨਾਮ ਹੈ। ਸ਼ਿਕਾਰੀ ਨੇ ਉੱਤਰ ਦਿੱਤਾ, 'ਸ਼ਾਹ ਜਹਾਨ ਜਿਸਦਾ ਜੱਸ ਮਹਾਨ ਹੈ ਸਾਰੀ ਦੁਨੀਆਂ ਦਾ ਬਾਦਸ਼ਾਹ ਹੈ। ਸਾਰੇ ਦੇਸਾਂ ਦੇ ਰਾਜੇ ਉਸ ਤੋਂ ਡਰਦੇ ਹਨ ਅਤੇ ਉਸ ਅੱਗੇ ਸਿਰ ਝੁਕਾਉਂਦੇ ਹਨ। ਉਸ ਨੇ ਕੋਈ ਬਾਗੀ ਨਹੀਂ ਛੱਡਿਆ ਅਤੇ ਸਭ ਤੋਂ ਆਪਣੀ ਈਨ ਮਨਵਾਈ ਹੈ। ਕੀ ਤੁਸੀਂ ਉਸਨੂੰ ਨਹੀਂ ਜਾਣਦੇ ? ਅਸੀਂ ਉਸ ਦੇ ਸੇਵਕ ਹਾਂ। ਬਾਜ਼ ਸਾਡੇ ਆਉਣ ਤੋਂ ਪਹਿਲਾਂ ਇਥੇ ਉਤਰ ਚੁਕਾ ਸੀ। ਤੁਸੀਂ ਉਸਨੂੰ ਫੜ ਲਿਆ ਅਤੇ ਆਪਣਾ ਬਣਾ ਲਿਆ ਹੈ। ਛੇਤੀ ਵਾਪਸ ਕਰੋ, ਸਾਨੂੰ ਨਾਰਾਜ਼ ਨ ਕਰੋ ਨਹੀਂ ਤਾਂ ਬਾਦਸ਼ਾਹ ਕ੍ਰੋਧਿਤ ਹੋ ਜਾਏਗਾ।' ਸਿੱਖਾਂ ਨੇ ਮੁੜ ਜੁਆਬ ਦਿੱਤਾ, 'ਬਾਦਸ਼ਾਹ ਤੋਂ ਡਰਦੇ ਹੋਏ ਅਸੀਂ ਬਾਜ਼ ਨਹੀਂ ਮੋੜਾਂਗੇ। ਜਾਓ, ਜਿਸਦੀ ਸ਼ਕਤੀ ਦਾ ਤੁਸੀਂ ਇੰਨਾ ਬਖਾਨ ਕੀਤਾ ਹੈ, ਉਸਨੂੰ ਸ਼ਿਕਾਇਤ ਕਰ ਦਿਓ'।

ਮੁਖੀ ਸ਼ਿਕਾਰੀ ਨੇ ਮੁੜ ਆਪਣਾ ਵਿਰੋਧ ਜਤਾਇਆ। 'ਤੁਹਾਨੂੰ ਬਾਦਸ਼ਾਹ ਦਾ ਡਰ ਨਹੀਂ, ਤੁਸੀਂ ਬਾਦਸ਼ਾਹ ਦੀ ਪਰਜਾ ਹੋ ਅਤੇ ਤੁਸੀਂ ਕਿਉਂ ਇਸ ਗੱਲ ਦਾ ਪ੍ਰਮਾਣ ਦੇਖਣਾ ਚਾਹੁੰਦੇ ਹੋ। ਤੁਸੀਂ ਨਸ਼ਾ ਕੀਤੇ ਹੋਏ ਲੋਕਾਂ ਦੀ ਤਰ੍ਹਾਂ ਬੋਲ ਰਹੇ ਹੋ ਅਤੇ ਇਹ ਨਹੀਂ ਜਾਣਦੇ ਕਿ ਤੁਸੀਂ ਕੀ ਕਹਿ ਰਹੇ ਹੋ। ਜਿਨ੍ਹਾਂ ਰਾਜਿਆਂ ਕੋਲ ਹਜ਼ਾਰਾਂ ਸੂਰਬੀਰ ਹਨ ਉਹ ਵੀ ਬਾਦਸ਼ਾਹ ਕੋਲੋਂ ਦਿਲੋਂ ਡਰਦੇ ਹਨ ਅਤੇ ਉਸ ਦੇ ਸਾਹਮਣੇ ਹੱਥ ਜੋੜ ਕੇ ਖੜੇ ਰਹਿੰਦੇ ਹਨ। ਜੇਕਰ ਤੁਸੀਂ ਬਾਜ਼ ਨਹੀਂ ਦਿੰਦੇ ਤਾਂ ਤੁਸੀਂ ਬਚ ਕੇ ਕਿਵੇਂ ਜਾਵੋਗੇ ? ਕਿਸ ਪਾਸੇ ਭੱਜੋਗੇ ? ਬਾਦਸ਼ਾਹ ਦੀ ਫ਼ੌਜ ਤੁਹਾਨੂੰ ਮਾਰਨ ਵਾਸਤੇ ਜਦੋਂ ਤੁਹਾਡੇ ਉਤੇ ਟੁੱਟ ਪਵੇਗੀ ਤਾਂ ਤੁਹਾਡੇ ਪਾਸੇ ਲੜਨ ਵਾਲਾ ਕੌਣ ਹੈ ? ਤੁਹਾਨੂੰ ਅਤੇ ਬਾਜ਼ ਨੂੰ ਫੜ ਕੇ ਲੈ ਜਾਇਆ ਜਾਏਗਾ। ਮੇਰੇ ਲਫ਼ਜ਼ਾਂ ਨੂੰ ਖੂਬ ਸੋਚ ਲਓ।'

ਸਿੱਖਾਂ ਨੇ ਗੁੱਸੇ ਨਾਲ ਜਵਾਬ ਦਿੱਤਾ, ''ਓ ਕਾਇਰ! ਕਿਉਂ ਝਗੜਦੈਂ; ਆਪਣੇ ਹਥਿਆਰਾਂ ਸਮੇਤ ਕਿਸੇ ਸੁਰੱਖਿਅਤ ਥਾਂ 'ਤੇ ਭੱਜ ਜਾਹ। ਆਪਣੀ ਇਸ ਵਧੀਕੀ ਲਈ ਕਿਉਂ ਆਪਣੇ ਆਪ ਨੂੰ ਸੋਧਣ ਲਈ ਸਾਨੂੰ ਉਕਸਾਉਂਦਾ ਹੈਂ । ਇਹ ਅਸੀਂ ਵੇਖ ਲਵਾਂਗੇ ਕਿ ਬਾਜ਼ ਸਾਡਾ ਹੈ ਜਾਂ ਬਾਦਸ਼ਾਹ ਦਾ ? ਜਾਹ ਉਸ ਦੇ ਸਾਹਮਣੇ ਚਲਾ ਜਾਹ; ਜੋ ਮਰਜ਼ੀ ਸਾਡੀ ਸ਼ਿਕਾਇਤ ਕਰ ਦੇਹ ਅਤੇ ਜੋ ਉਹ (ਬਾਦਸ਼ਾਹ) ਕਹਿੰਦਾ ਹੈ ਉਹ ਹੀ ਕਰ। ਝਗੜਨ ਲਈ ਇਥੇ ਨਾ ਖਲੋ। ਜੇਕਰ

ਤੂੰ ਆਪਣੇ ਸਨਮਾਨ ਨੂੰ ਬਚਾਉਣਾ ਚਾਹੁੰਦਾ ਹੈਂ ਤਾਂ ਬਾਜ਼ ਨੂੰ ਛੱਡ ਦੇਹ ਤੇ ਚਲਾ ਜਾਹ। ਨਹੀਂ ਤਾਂ ਤੈਨੂੰ ਆਪਣੇ ਹਥਿਆਰ ਇਥੇ ਹੀ ਛੱਡ ਕੇ ਜਾਣਾ ਪਊ ਤੇ ਆਪਣੀ ਬੇਇਜਤੀ ਕਰਵਾਉਣੀ ਪਊ।'' ਜਿਵੇਂ ਜਿਵੇਂ ਗੱਲਬਾਤ ਵਿਚ ਤਲਖੀ ਆਉਂਦੀ ਗਈ ਅਤੇ ਦੋਵਾਂ ਪਾਸਿਆਂ ਤੋਂ ਗੁਸੈਲੇ ਲਫ਼ਜ਼ਾਂ ਦਾ ਇਸਤੇਮਾਲ ਵਧਦਾ ਗਿਆ ਤਾਂ ਸਿੱਖ ਸੂਰਬੀਰਾਂ ਨੇ ਸ਼ਸਤਰ ਫੜ ਲਏ ਅਤੇ ਮੁਗਲਾਂ ਨੂੰ ਠੀਕ ਕਰਨ ਲਈ ਉਨ੍ਹਾਂ ਉੱਤੇ ਤਿੱਖੇ ਵਾਰ ਕੀਤੇ। ਜਿਹੜੇ ਬਚ ਗਏ ਉਹ ਸਿੱਖਾਂ ਦੀ ਇਸ ਮਾਰਧਾੜ ਅਤੇ ਬਾਜ਼ ਦੇ ਖੋਹੇ ਜਾਣ ਦੀ ਗੱਲ ਨੂੰ ਬਾਦਸ਼ਾਹ ਨੂੰ ਦੱਸਣ ਵਾਸਤੇ ਛੇਤੀ ਨਾਲ ਲਾਹੌਰ ਵੱਲ ਨੂੰ ਭੱਜ ਨਿਕਲੇ। ਗੁਰੂ ਜੀ ਦੇ ਹੋਰ ਦੁਸ਼ਮਣਾਂ ਨੂੰ ਆਪਣੇ ਆਰੋਪਾਂ ਨੂੰ ਮੁੜ ਸੁਰਜੀਤ ਕਰਕੇ ਬਾਦਸ਼ਾਹ ਨੂੰ ਦੱਸਣ ਵਾਸਤੇ ਇਹ ਇਕ ਚੰਗਾ ਮੌਕਾ ਸਮਝਿਆ ਅਤੇ ਬਾਦਸ਼ਾਹ ਨੂੰ ਗੁਰੂ ਜੀ ਦੇ ਤਥਾਕਥਿਤ ਮਾੜੇ ਕੰਮਾਂ ਦਾ ਵੇਰਵਾ ਮੁੜ ਦੁਹਰਾਇਆ। ਉਹ ਕਹਿਣ ਲੱਗੇ, ''ਬਾਦਸ਼ਾਹ ਦੇ ਚਹੇਤੇ ਬਾਜ਼ ਨੂੰ ਹੜੱਪ ਕਰਕੇ ਅਤੇ ਕਈ ਸੁਰੱਖਿਆ ਸਿਪਾਹੀਆਂ ਨੂੰ ਉਸ ਦੇ ਸਿੱਖਾਂ ਦੁਆਰਾ ਮਾਰੇ ਜਾਣ ਕਰਕੇ ਗੁਰੂ ਨੇ ਆਪਣੇ ਮਾੜੇ ਕੰਮਾਂ ਦੀ ਸਿਖਰ ਛੂਹ ਲਈ ਹੈ।'' ਬਾਦਸ਼ਾਹ ਨੂੰ ਲਾਪਰਵਾਹੀ ਦੇ ਤਾਅਨੇ ਦਿੱਤੇ ਗਏ ਤੇ ਸਲਾਹ ਦਿੱਤੀ ਗਈ ਕਿ ਇਸ ਤੋਂ ਪਹਿਲਾਂ ਕਿ ਗੁਰੂ ਕੋਈ ਕਿਲ੍ਹਾ ਕਬਜ਼ੇ ਵਿਚ ਲੈ ਲਵੇ, ਵਿਦਰੋਹ ਕਰ ਉਠੇ, ਅਤੇ ਬਾਦਸ਼ਾਹ ਦੇ ਅਧਿਕਾਰਾਂ ਨੂੰ ਨ ਮੰਨੇ, ਗੁਰੂ (ਜੀ) ਨੂੰ ਕੈਦ ਕਰ ਲਿਆ ਜਾਣਾ ਚਾਹੀਦਾ ਹੈ।



ਬਾਦਸ਼ਾਹ ਨੇ ਮੁਖਲਿਸ ਖ਼ਾਂ ਨੂੰ ਬੁਲਾਇਆ। ਇਹ ਬਾਦਸ਼ਾਹ ਦਾ ਬਹੁਤ ਹੀ ਵਿਸ਼ਵਾਸ-ਪਾਤਰ ਅਫਸਰ ਸੀ; ਉਸ ਨੂੰ ਉਸਨੇ ਆਪਣੇ ਲਾਗੇ ਬਿਠਾਇਆ। ਸਤਿਕਾਰ ਵਜੋਂ ਇਕ ਬੇਸ਼ਕੀਮਤੀ ਖਿੱਲਤ, ਤੇਜ ਦੌੜਾਕ ਸੁਨਹਿਰੀ ਰਕਾਬਾਂ ਵਾਲਾ ਇਕ ਸ਼ਕਤੀਸ਼ਾਲੀ ਘੋੜਾ ਦਿੱਤਾ ਅਤੇ ਨਾਲ ਹੀ ਇਕ ਫ਼ੌਜੀ ਧਾਵੇ ਰਾਹੀਂ ਸਿੱਖਾਂ ਨੂੰ ਸਜ਼ਾ ਦੇਣ ਦਾ ਆਦੇਸ਼ ਦਿੱਤਾ। ਮੁਖਲਿਸ ਖ਼ਾਂ ਕੋਲ ਸੱਤ ਹਜ਼ਾਰ ਬੰਦਿਆਂ ਦੀ ਫ਼ੌਜ ਪਹਿਲਾਂ ਹੀ ਸੀ ਅਤੇ ਉਸਨੂੰ ਲੋੜ ਅਨੁਸਾਰ ਹੋਰ ਫ਼ੌਜ ਲੈਣ ਦਾ ਅਧਿਕਾਰ ਦੇ ਦਿੱਤਾ ਗਿਆ। ਉਸਨੂੰ ਇਹ ਆਦੇਸ਼ ਸੀ ਕਿ ਉਹ ਕਿਸੇ ਵੀ ਤਰੀਕੇ ਨਾਲ ਸਿੱਖਾਂ ਨੂੰ ਅਤੇ ਉਨ੍ਹਾਂ ਦੇ ਗੁਰੂ ਨੂੰ ਬਾਦਸ਼ਾਹ ਦੇ ਸਾਹਮਣੇ ਲੈ ਕੇ ਆਵੇ; ਅਜਿਹਾ ਕਰਨ ਬਾਅਦ ਉਸਨੂੰ ਆਪਣੇ ਪਿਛਲੇ ਅਹੁਦੇ ਤੋਂ ਵੀ ਉਚੇਰਾ ਅਹੁਦਾ ਦੇ ਦਿੱਤਾ ਜਾਣਾ ਤੈਅ ਹੋਇਆ। ਮੁਖਲਿਸ ਖ਼ਾਂ ਨੇ ਬਾਦਸ਼ਾਹ ਨੂੰ ਕਿਹਾ ਕਿ ਇਹ ਤਾਂ ਬਹੁਤ ਹੀ ਸੌਖਾ ਕੰਮ ਹੈ। ਅੰਮ੍ਰਿਤਸਰ ਜਾਂਦਿਆਂ ਹੀ ਉਹ ਗੁਰੂ (ਜੀ) ਨੂੰ ਫੜ ਲਵੇਗਾ ਅਤੇ ਬਿਨਾਂ ਸ਼ਸਤਰਾਂ ਦਾ ਪ੍ਰਯੋਗ ਕੀਤੇ ਉਹ ਬਾਦਸ਼ਾਹ ਸਲਾਮਤ ਦੇ ਸਾਹਮਣੇ ਪੇਸ਼ ਕਰ ਦੇਵੇਗਾ।

ਲਾਹੌਰ ਦੇ ਸਿੱਖਾਂ ਨੇ ਗੁਰੂ ਜੀ ਦੇ ਵਿਰੁੱਧ ਇਸ ਤਰ੍ਹਾਂ ਦੇ ਫ਼ੌਜੀ ਧਾਵੇ ਦੀ ਵਿਉਂਤ ਨੂੰ ਸੁਣ ਕੇ ਗੁਰੂ ਜੀ ਨੂੰ ਦੱਸਣ ਵਾਸਤੇ ਇਕ ਬਹੁਤ ਹੀ ਤੇਜ਼ ਰਫ਼ਤਾਰ ਵਾਲਾ ਖ਼ਬਰਰਸਾਂ (ਸੰਦੇਸ਼-ਵਾਹਕ)

ਭੇਜਿਆ। ਸੰਦੇਸ਼-ਵਾਹਕ ਸ਼ਾਮ ਨੂੰ ਹੀ ਅੰਮ੍ਰਿਤਸਰ ਪੁੱਜ ਗਿਆ। ਅੰਮ੍ਰਿਤਸਰ ਵਿਚ ਲੋਹਗੜ੍ਹ ਨਾਂ ਦਾ ਸ਼ਹਿਰ ਦੇ ਬਾਹਰਵਾਰ ਹੀ ਇਕ ਛੋਟਾ ਜਿਹਾ ਅਸਥਾਨ ਸੀ। ਦਰਅਸਲ ਇਹ ਇਕ ਛੋਟਾ ਜਿਹਾ ਗੁੰਬਦ ਸੀ ਜਿਥੇ ਗੁਰੂ ਜੀ ਦੁਪਹਿਰ ਤੋਂ ਬਾਅਦ ਅਕਸਰ ਆਪਣਾ ਦਰਬਾਰ ਲਾਇਆ ਕਰਦੇ ਹਨ। ਗੁਰੂ ਜੀ ਨੇ ਉਸ ਦੇ ਚਾਰ ਚੁਫੇਰੇ ਇਕ ਉੱਚੀ ਕੰਧ ਉਸ ਦੀ ਸੁਰੱਖਿਆ ਲਈ ਬਣਾਈ ਹੋਈ ਸੀ ਅਤੇ ਕਿਸੇ ਹਮਲੇ ਦੀ ਸੰਭਾਵਨਾ ਨੂੰ ਧਿਆਨ ਵਿਚ ਰੱਖ ਕੇ ਪੰਜੀ ਵਿਅਕਤੀਆਂ ਦੀ ਇਕ ਟੁਕੜੀ ਉਥੇ ਰੱਖੀ ਹੋਈ ਸੀ। ਉਨ੍ਹਾਂ ਨੇ ਸਾਰੇ ਸ਼ਸਤਰ ਕੱਢ ਲਏ। ਤਲਵਾਰਾਂ ਨੂੰ ਸਾਫ ਤੇ ਤਿੱਖਿਆਂ ਕੀਤਾ ਅਤੇ ਆਪਣੀ ਫ਼ੌਜ ਵਿਚ ਵੰਡ ਦਿੱਤਾ। ਇਸੇ ਦੌਰਾਨ ਗੁਰੂ ਜੀ ਦੀ ਪੁੱਤਰੀ ਦੇ ਹੋਣ ਵਾਲੇ ਵਿਆਹ ਦੇ ਸੰਬੰਧ ਵਿਚ ਗੁਰੂ ਜੀ ਦੇ ਮਹਿਲ ਵਿਚ ਕਾਫੀ ਖੁਸ਼ੀਆਂ ਭਰਿਆ ਮਾਹੌਲ ਚੱਲ ਰਿਹਾ ਸੀ ਅਤੇ ਗੁਰੂ ਜੀ ਦੁਆਰਾ ਰਚਿਤ ਵਿਆਹ ਨਾਲ ਸੰਬੰਧਤ ਬਾਣੀਆਂ ਦਾ ਗਾਇਨ ਇਸਤ੍ਰੀਆਂ ਦੁਆਰਾ ਕੀਤਾ ਜਾ ਰਿਹਾ ਸੀ।

ਸਿੱਖਾਂ ਨੇ ਗੁਰੂ ਜੀ ਨੂੰ ਕਿਹਾ ਕਿ ਲੋਹਗੜ੍ਹ ਦੀ ਰੱਖਿਆ ਲਈ ਇਕ ਵੱਡੀ ਤੋਪ ਦੀ ਜ਼ਰੂਰਤ ਹੈ। ਗੁਰੂ ਜੀ ਨੇ ਉੱਤਰ ਦਿੱਤਾ, "ਉਥੇ ਇੱਕ ਖੋਖਲਾ ਦਰੱਖਤ ਪਿਆ ਹੋਇਆ ਹੈ ਜਿਹੜਾ ਤੋਪ ਦਾ ਕੰਮ ਦੇਵੇਗਾ।" ਕਿਹਾ ਜਾਂਦਾ ਹੈ ਕਿ ਉਸ ਖੋਖਲੇ ਦਰੱਖਤ ਨੂੰ ਜਿਸ ਨੂੰ ਕਿ ਤੋਪਖਾਨੇ ਦਾ ਸ਼ਸਤਰ ਬਣਾ ਲਿਆ ਗਿਆ ਸੀ, ਸਿੱਖਾਂ ਨੇ ਪੱਥਰ ਸੁੱਟਣ ਵਾਸਤੇ ਇਸ ਤਰੀਕੇ ਨਾਲ ਇਸਤੇਮਾਲ ਕੀਤਾ ਕਿ ਉਨ੍ਹਾਂ ਦੇ ਦੁਸ਼ਮਣ ਪਰੇਸ਼ਾਨ ਹੋ ਉਠੇ ਤੇ ਖਿੰਡ-ਪੁੰਡ ਗਏ। ਸਿੱਖ ਅਤੇ ਉਨ੍ਹਾਂ ਦੇ ਅਧਿਕਾਰੀਆਂ ਨੇ ਤਿਆਰੀਆਂ ਕਰ ਲਈਆਂ ਅਤੇ ਉਹ ਹੁਣ ਲੜਾਈ ਵਾਸਤੇ ਤਤਪਰ ਸਨ। ਗੁਰੂ ਜੀ ਨੇ ਆਪਣੇ ਮੁਖੀ ਅਧਿਕਾਰੀ ਭਾਨੂੰ ਨੂੰ ਕਿਹਾ : "ਆਪਣੇ ਘਰ ਦੇ ਲਾਗੇ ਲੜਾਈ ਲੜਨਾ ਠੀਕ ਨਹੀਂ ਹੈ, ਲੜਾਈ ਸ਼ਹਿਰ ਤੋਂ ਬਾਹਰ ਲੜੀ ਜਾਣੀ ਚਾਹੀਦੀ ਹੈ। ਪਹਿਲਾਂ ਤਾਂ ਇਹੀ ਹੋ ਸਕਦਾ ਹੈ ਕਿ ਦੁਸ਼ਮਣ ਸਾਡੇ ਘਰਾਂ ਵਿਚ ਵੜ ਜਾਏਗਾ ਅਤੇ ਸਾਡੀ ਜਾਇਦਾਦ ਨੂੰ ਲੁੱਟ ਲਏਗਾ ਅਤੇ ਦੂਸਰਾ, ਇਹ ਵੀ ਹੋ ਸਕਦਾ ਹੈ ਕਿ ਹਨ੍ਹੇਰੇ ਵਿਚ ਅਸੀਂ ਆਪਣੇ ਵਿਅਕਤੀਆਂ ਨੂੰ ਮਾਰ ਦੇਈਏ। ਇਹ ਵੀ ਠੀਕ ਰਹੇਗਾ ਕਿ ਅਸੀਂ ਆਪਣੇ ਪਰਿਵਾਰਾਂ ਨੂੰ ਸੁਰੱਖਿਆ ਕਾਰਣਾਂ ਕਰਕੇ ਸ਼ਹਿਰ ਤੋਂ ਬਾਹਰ ਭੇਜ ਦੇਈਏ। ਉਨ੍ਹਾਂ ਨੂੰ ਜੋ ਕੁਝ ਵੀ ਉਸ ਨਾਲ ਲਿਜਾ ਸਕਦੇ ਹਨ, ਲੈ ਜਾਣਾ ਚਾਹੀਦਾ ਹੈ।"

ਇਕ ਬਜ਼ੁਰਗ ਲੱਗਣ ਵਾਲਾ ਵਿਅਕਤੀ ਭਾਈ ਨਿਵਲ ਗੁਰੂ ਜੀ ਦੇ ਨਿੱਜੀ ਕਮਰਿਆਂ ਵਿਚ ਗਿਆ ਅਤੇ ਉਨ੍ਹਾਂ ਦੇ ਮਹਿਲਾਂ ਤੇ ਬੱਚਿਆਂ ਨੂੰ ਨਾਲ ਲੈ ਆਇਆ। ਆਉਣ ਵਾਲੇ ਵਿਆਹ ਵਾਸਤੇ ਹਰ ਜ਼ਰੂਰੀ ਚੀਜ਼ ਜਮ੍ਹਾਂ ਕਰ ਲਈ ਗਈ ਸੀ ਪਰ ਹੁਣ ਸਮਾਂ ਨਹੀਂ ਸੀ ਕਿ ਇਨ੍ਹਾਂ ਚੀਜ਼ਾਂ ਦੀ ਛਾਂਟੀ ਕੀਤੀ ਜਾਵੇ। ਇਸ ਤਰ੍ਹਾਂ ਕਈ ਜ਼ਰੂਰੀ ਵਸਤੂਆਂ ਉਥੇ ਹੀ ਛੱਡ ਜਾਣਾ ਜ਼ਰੂਰੀ ਹੋ

ਗਿਆ। ਲੋਹਗੜ੍ਹ ਵਿਚ ਪੰਜੀ ਬਹਾਦਰ ਸਿੱਖਾਂ ਨੇ ਸ਼ਾਹੀ ਫ਼ੌਜ ਨੂੰ ਰੋਕਿਆ ਪਰ ਉਨ੍ਹਾਂ ਦਾ ਹਨ੍ਹੇਰਾ ਹੋਣ ਕਰਕੇ ਕੋਈ ਬਹੁਤਾ ਨੁਕਸਾਨ ਨਹੀਂ ਕਰ ਸਕੇ। ਕਿਲ੍ਹੇ ਦੇ ਰੱਖਿਅਕਾਂ ਨੇ ਕਿਹਾ ਕਿ ਸਵੇਰੇ ਉਹ ਤੁਰਕਾਂ ਨੂੰ ਅਜਿਹੀ ਸ਼ਕਤੀ ਵਿਖਾਉਣਗੇ ਕਿ ਉਹ ਲਾਹੌਰ ਨੂੰ ਭੱਜ ਜਾਣਗੇ। ਉਹ ਬਾਦਸ਼ਾਹ ਨੂੰ ਫੜ ਲੈਣਗੇ ਅਤੇ ਦੁਨੀਆਂ ਨੂੰ ਸਿੱਧ ਕਰ ਦੇਣਗੇ ਕਿ ਉਹ ਗੁਰੂ ਜੀ ਦੇ ਸੱਚੇ ਸਿੱਖ ਹਨ। ਇਸ ਦੌਰਾਨ ਗੁਰੂ ਜੀ ਦੇ ਮਹਿਲ ਤੇ ਬੱਚੇ ਰਾਮਸਰ ਦੇ ਲਾਗੇ ਇਕ ਮਕਾਨ ਵਿਚ ਲਿਆਂਦੇ ਗਏ। ਗੁਰੂ ਜੀ ਹਰਿਮੰਦਰ ਸਾਹਿਬ ਗਏ ਅਤੇ ਜਿੱਤ ਵਾਸਤੇ ਉਥੇ ਅਰਦਾਸ ਕੀਤੀ।

**ਭਾਈ ਸਿੰਘਾ**

ਰਾਮਸਰ ਵਿਖੇ ਅਚਾਨਕ ਹੀ ਇਹ ਪਤਾ ਲੱਗਾ ਕਿ ਬੀਬੀ ਵੀਰੋ ਜਿਸਦੇ ਵਿਆਹ ਵਿਚ ਇਸ ਬੁਰੀ ਤਰ੍ਹਾਂ ਵਿਘਨ ਪਿਆ ਸੀ, ਦਾ ਪਤਾ ਨਹੀਂ ਲੱਗ ਰਿਹਾ। ਇਹ ਵੇਖ ਕੇ ਉਸ ਦੀ ਮਾਤਾ ਜੀ ਬੜੀ ਚਿੰਤਾ ਕਰਨ ਲਗੇ। ਸਿੰਘਾ ਅਤੇ ਬਾਬਕ ਨਾਮਕ ਸਿੱਖਾਂ ਨੂੰ ਬੀਬੀ ਵੀਰੋ ਨੂੰ ਲੱਭਣ ਵਾਸਤੇ ਭੇਜਿਆ ਗਿਆ। ਇਵੇਂ ਲਗਦਾ ਹੈ ਕਿ ਜਦੋਂ ਗੁਰੂ ਜੀ ਦਾ ਪਰਿਵਾਰ ਆਪਣੇ ਨਿਵਾਸ ਨੂੰ ਛੱਡ ਰਿਹਾ ਸੀ ਤਾਂ ਬੀਬੀ ਗਲਤੀ ਨਾਲ ਮਕਾਨ ਦੀ ਉਪਰਲੀ ਮੰਜ਼ਿਲ 'ਤੇ ਹੀ ਰਹਿ ਗਈ ਸੀ। ਗੁਰੂ ਜੀ ਨੇ ਆਪਣੀ ਮਾਲਾ ਸਿੰਘਾ ਅਤੇ ਬਾਬਕ ਨੂੰ ਦਿੱਤੀ ਤਾਂ ਕਿ ਬੀਬੀ ਵੀਰੋ ਇਹ ਪਛਾਣ ਸਕੇ ਕਿ ਉਸਨੂੰ ਲੱਭਣ ਵਾਲੇ ਵਿਅਕਤੀ ਠੀਕ ਵਿਅਕਤੀ ਸਨ ਅਤੇ ਕਿਸੇ ਕਿਸਮ ਦੀ ਧੋਖਾਦੇਹੀ ਦੀ ਵਿਉਂਤ ਨਹੀਂ ਹੈ।

ਲੋਹਗੜ੍ਹ ਵਿਚਲੇ ਸਿੱਖ ਬੇਸ਼ਕ ਅਤਿ ਦਰਜੇ ਦੇ ਹਿੰਮਤੀ ਸਿੱਖ ਸਨ ਪਰ ਮੁਗਲਾਂ ਦੀ ਫ਼ੌਜ ਦਾ ਮੁਕਾਬਲਾ ਕਰਨ ਲਈ ਉਹ ਬਹੁਤ ਥੋੜ੍ਹੇ ਸਨ। ਸੈਂਕੜੇ ਦੁਸ਼ਮਣਾਂ ਨੂੰ ਮਾਰ ਕੇ ਉਹ ਗੁਰੂ ਜੀ ਦੇ ਵਾਸਤੇ ਸ਼ਹੀਦ ਹੋ ਗਏ। ਗੁਰੂ ਜੀ ਨੂੰ ਲੱਭਣ ਲਈ ਮੁਸਲਮਾਨ ਗੁਰੂ ਜੀ ਦੇ ਨਿਵਾਸ ਵੱਲ ਵਧੇ, ਅਤੇ ਮਹਿਲ ਨੂੰ ਖਾਲੀ ਵੇਖ ਕੇ ਗੁੱਸੇ ਨਾਲ ਭਰ ਉਠੇ। ਉਸ ਮਕਾਨ ਉਤੇ ਉਨ੍ਹਾਂ ਨੇ ਕਬਜ਼ਾ ਕਰ ਲਿਆ ਜਿਸ ਵਿੱਚ ਵਿਆਹ ਵਾਸਤੇ ਮਠਿਆਈਆਂ ਰੱਖੀਆਂ ਹੋਈਆਂ ਸਨ। ਉਨ੍ਹਾਂ ਨੇ ਰੱਜ ਕੇ ਮਠਿਆਈ ਖਾਧੀ। ਉਪਰਲੀ ਮੰਜ਼ਿਲ 'ਤੇ ਬੀਬੀ ਵੀਰੋ ਇਕ ਦਮ ਸ਼ਾਂਤ ਰਹੀ ਅਤੇ ਉਹ ਉਸ ਸਮੇਂ ਵੀ ਡਰਦੀ ਮਾਰੀ ਦਰਵਾਜਾ ਨਹੀਂ ਖੋਲ੍ਹ ਰਹੀ ਸੀ ਜਦੋਂ ਸਿੰਘਾ ਤੇ ਬਾਬਕ ਨੇ ਉਸਨੂੰ ਦਰਵਾਜ਼ਾ ਖੋਲਣ ਵਾਸਤੇ ਕਿਹਾ। ਜਦੋਂ ਉਨ੍ਹਾਂ ਦੇ ਪਿਤਾ ਦੀ ਮਾਲਾ ਰੌਸ਼ਨੀ ਵਿਚ ਵਿਖਾਈ ਗਈ ਤਾਂ ਉਸ ਦੀ ਤਸੱਲੀ ਹੋਈ ਕਿ ਕੋਈ ਧੋਖਾਦੇਹੀ ਨਹੀਂ ਹੈ। ਉਹ ਥੱਲੇ ਉਤਰੀ ਤੇ ਸਿੰਘਾ ਦੇ ਨਾਲ ਉਸ ਦੇ ਘੋੜੇ 'ਤੇ ਚੜ੍ਹ ਗਈ। ਰਾਮਸਰ ਵਿਖੇ ਹੀ ਹਮੇਸ਼ਾਂ ਰੱਖਿਆ ਜਾਣ ਵਾਲਾ ਘੋੜਾ ਸ਼ਹਿਰ ਦੇ ਸਾਰੇ ਰਸਤਿਆਂ ਤੋਂ ਜਾਣੂ ਸੀ ਅਤੇ ਇਸੇ ਲਈ ਸਿੰਘਾ ਨੇ ਹਨ੍ਹੇਰੇ ਵਿਚ ਉਸ ਦੀ ਲਗਾਮ ਢਿੱਲੀ ਛੱਡ ਦਿਤੀ ਤਾਂ ਕਿ ਉਹ ਆਪਣੇ ਰਾਹ 'ਤੇ ਅੱਗੇ ਵਧ ਸਕੇ। ਪਵਿੱਤਰ

ਸਰੋਵਰ ਦੇ ਕਿਨਾਰੇ ਖਲੋਤੇ ਹੋਏ ਮੁਖਲਿਸ ਖ਼ਾਂ ਨੇ ਘੋੜੇ ਦੀ ਟਾਪ ਦੀ ਆਵਾਜ਼ ਸੁਣੀ ਅਤੇ ਘੋੜ-ਸਵਾਰ ਨੂੰ ਉਸ ਨੇ ਲਲਕਾਰਿਆ। ਘੋੜੇ ਨਾਲ ਤੁਰ ਰਹੇ ਬਾਬਕ ਨੇ ਤੁਰਕੀ ਭਾਸ਼ਾ ਵਿਚ ਮੁਖਲਿਸ ਖ਼ਾਂ ਨੂੰ ਜਵਾਬ ਦਿੱਤਾ, "ਅਸੀਂ ਤੁਹਾਡੇ ਹਾਂ। ਤੁਹਾਨੂੰ ਲੱਭਦੇ ਹੋਏ ਥੱਕ ਗਏ ਹਾਂ ਪਰ ਪਤਾ ਨਹੀਂ ਲੱਗ ਰਿਹਾ ਸੀ ਕਿ ਤੁਹਾਨੂੰ ਕਿਥੇ ਲੱਭੀਏ। ਜੇਕਰ ਤੁਸਾਂ ਗੁਰੂ ਨੂੰ ਕਿਤੇ ਵੇਖਿਆ ਹੈ ਤਾਂ ਸਾਨੂੰ ਦੱਸੋ ਅਤੇ ਜੇਕਰ ਨਹੀਂ ਵੇਖਿਆ ਤਾਂ ਸਾਵਧਾਨ ਬਣੇ ਰਹੋ।" ਉਹ ਲੰਘ ਹੀ ਜਾਣ ਵਾਲੇ ਸਨ ਕਿ ਮੁਸਲਮਾਨਾਂ ਦੇ ਸਿਪਾਹੀਆਂ ਵਿਚੋਂ ਇਕ ਨੇ ਉਨ੍ਹਾਂ ਨੂੰ ਜਾਂਦੇ ਹੋਏ ਵੇਖਿਆ ਤੇ ਉਹ ਜ਼ੋਰ ਨਾਲ ਬੋਲਿਆ, "ਗੁਰੂ ਦਾ ਪਰਿਵਾਰ ਬਚ ਕੇ ਜਾ ਰਿਹਾ ਹੈ, ਫੜ ਲਓ।" ਉਸ ਉਤੇ ਇਕ ਪਠਾਨ ਸਿਪਾਹੀ ਨੇ ਹਮਲਾ ਕਰਨ ਲਈ ਬਰਛਾ ਚੁੱਕਿਆ। ਬਾਬਕ ਨੇ ਇਸ ਕਿਰਿਆ ਨੂੰ ਵੇਖਦੇ ਹੋਏ ਆਪਣੀ ਬੰਦੂਕ ਚਲਾ ਦਿੱਤੀ ਅਤੇ ਝੱਖੜ ਵਿਚ ਡਿੱਗੇ ਹੋਏ ਰੁੱਖ ਵਾਂਗੂ ਸਿਪਾਹੀ ਥੱਲੇ ਡਿੱਗ ਪਿਆ। ਇਹ ਖਬਰ ਮਿਲਦਿਆਂ ਹੀ ਗੁਰੂ ਜੀ ਨੇ ਵੀਰੋ ਨੂੰ ਬਚਾਉਣ ਗਏ ਹੋਇਆਂ ਦੀ ਮਦਦ ਵਾਸਤੇ ਬਿਧੀ ਚੰਦ ਤੇ ਪੈਂਦੇ ਖ਼ਾਂ ਨੂੰ ਸਹਾਇਤਾ ਲਈ ਭੇਜਿਆ, ਅਤੇ ਉਹ ਸਾਰੇ ਸੁਰੱਖਿਆ ਪੂਰਵਕ ਵਾਪਿਸ ਪਹੁੰਚ ਗਏ ਜਿਥੇ ਉਨ੍ਹਾਂ ਨੂੰ ਅਨੇਕਾਂ ਹੀ ਵਧਾਈਆਂ ਪ੍ਰਾਪਤ ਹੋਈਆਂ।

ਰਾਤ ਦੇ ਤਿੰਨ ਪਹਿਰ ਬਾਕੀ ਸਮਾਂ ਰਹਿਣ 'ਤੇ ਗੁਰੂ ਜੀ ਨੇ ਇਹ ਮਹਿਸੂਸ ਕੀਤਾ ਕਿ ਦਿਨ ਨਿਕਲਣ ਤੋਂ ਬਾਅਦ ਉਨ੍ਹਾਂ ਦਾ ਪਰਿਵਾਰ ਅੰਮ੍ਰਿਤਸਰ ਵਿਚ ਸੁਰੱਖਿਅਤ ਨਹੀਂ ਹੈ ਅਤੇ ਪਰਿਵਾਰ ਨੂੰ ਇਕ ਦਮ ਗੋਇੰਦਵਾਲ ਭੇਜ ਦੇਣ ਦਾ ਫੈਸਲਾ ਕੀਤਾ ਗਿਆ। ਅਗਲਾ ਹੀ ਦਿਨ ਬੀਬੀ ਵੀਰੋ ਦੇ ਵਿਆਹ ਦਾ ਨਿਯਤ ਕੀਤਾ ਹੋਇਆ ਸੀ। ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਉਨ੍ਹਾਂ ਦਾ ਪਰਿਵਾਰ ਅਤੇ ਸ਼ਹਿਰ ਦੇ ਹੋਰ ਸਾਰੇ ਨਾ ਲੜਨ ਵਾਲੇ ਵਿਅਕਤੀ ਅੰਮ੍ਰਿਤਸਰ ਤੋਂ 7 ਮੀਲ ਦੱਖਣ-ਪੱਛਮ ਵੱਲ ਝਬਾਲ ਨਾਮਕ ਨਗਰ ਵਿਖੇ ਰੁਕਣ। ਉਹ ਸਾਰਾ ਦਿਨ ਉਥੇ ਰਹਿਣ, ਗੁਰੂ ਜੀ ਉਨ੍ਹਾਂ ਨਾਲ ਸ਼ਾਮ ਨੂੰ ਆ ਮਿਲਣਗੇ। ਬਿਨਾਂ ਕਿਸੇ ਰੁਕਾਵਟ ਤੋਂ ਵਿਆਹ ਕੀਤਾ ਜਾਏਗਾ ਅਤੇ ਉਥੋਂ ਗੋਇੰਦਵਾਲ ਨੂੰ ਜਾਇਆ ਜਾਵੇਗਾ। ਇਸ ਸਾਰੇ ਦਾ ਪ੍ਰਬੰਧ ਕਰ ਲਿਆ ਗਿਆ ਤੇ ਆਪਣੇ ਵਿਅਕਤੀਆਂ ਦੀ ਸੁਰੱਖਿਆ ਲਈ ਗੁਰੂ ਜੀ ਨੇ ਸਿਪਾਹੀਆਂ ਦਾ ਇਕ ਦਸਤਾ ਭੇਜ ਦਿੱਤਾ। ਦੋ ਸਿਪਾਹੀਆਂ ਨੂੰ ਸਾਵਧਾਨੀ ਵਜੋਂ ਗੁਰੂ ਜੀ ਨੇ ਵਰ-ਪੱਖ ਨੂੰ ਰੋਕਣ ਲਈ ਭੇਜ ਦਿੱਤਾ ਤਾਂ ਕਿ ਉਹ ਕਿਤੇ ਦੁਸ਼ਮਣਾਂ ਦੇ ਘੇਰੇ ਵਿਚ ਨਾ ਆ ਜਾਣ। ਪਿਛਲੇ ਦਿਨ ਦੀ ਦੌੜ-ਭੱਜ, ਉਨੀਂਦਰੇ ਅਤੇ ਗੁਰੂ ਜੀ ਦੀਆਂ ਮਠਿਆਈਆਂ ਦੇ ਰੱਜੇ ਹੋਏ ਹੋਣ ਕਾਰਨ ਦੁਸ਼ਮਣ ਦੇ ਸਿਪਾਹੀ ਸ਼ਹਿਰ ਵਾਸੀਆਂ ਦੇ ਕਬਜ਼ੇ ਵਿੱਚ ਲਏ ਹੋਏ ਬਿਸਤਰਿਆਂ 'ਤੇ ਸੁੱਤੇ ਪਏ ਸਨ। ਜਦੋਂ ਉਹ ਲੰਮੇ ਪਏ ਸਨ ਤਾਂ ਉਨ੍ਹਾਂ ਨੇ ਇਹ ਸੋਚਿਆ ਸੀ ਕਿ ਗੁਰੂ ਜੀ ਜਾਂ ਤਾਂ ਲੜਾਈ ਵਿਚ ਮਾਰੇ ਗਏ ਜਾਂ ਕਿਸੇ ਪਾਸੇ ਨਿਕਲ ਗਏ। ਸਵੇਰੇ ਉਨ੍ਹਾਂ ਦੀ ਜਾਗ ਬੰਦੂਕ ਦੀਆਂ ਗੋਲੀਆਂ ਦੀ ਆਵਾਜ਼ ਨਾਲ

ਖੁੱਲ੍ਹੀ। ਇਸ ਤੋਂ ਬਾਅਦ ਸੰਘਰਸ਼ ਸ਼ੁਰੂ ਹੋਇਆ ਅਤੇ ਤਲਵਾਰਾਂ ਦੀ ਟਕਰਾਹਟ ਤੇ ਗੋਲੀਆਂ ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ। ਬਹਾਦਰ ਡਿੱਗ ਪਏ ਤੇ ਮਾਰੇ ਗਏ। ਬਹੁਤ ਖ਼ੂਨ ਵਹਿਣ ਲੱਗ ਪਿਆ; ਲਾਸ਼ਾਂ ਇਕ ਦੂਸਰੇ ਤੇ ਚੜ੍ਹੀਆਂ ਪਈਆਂ ਸਨ ਤੇ ਜ਼ਖਮੀ ਹਿਰਦੇਵੇਧਕ ਆਵਾਜ਼ਾਂ ਨਾਲ ਕੁਰਲਾ ਰਹੇ ਸਨ ।ਸਿਰ ਬਾਹਵਾਂ ਤੇ ਲੱਤਾਂ ਵੱਖਰੇ ਵੱਖਰੇ ਹੋਏ ਪਏ ਸਨ ਤੇ ਬਿਨਾਂ ਸਵਾਰਾਂ ਤੋਂ ਘੋੜੇ ਸ਼ਹਿਰ ਵਿੱਚ ਭੱਜੇ ਫਿਰ ਰਹੇ ਸਨ।

ਆਪਣੇ ਸਿਪਾਹੀਆਂ ਨੂੰ ਇਸ ਤਰ੍ਹਾਂ ਤਬਾਹ ਹੁੰਦੇ ਵੇਖ ਕੇ ਮੁਖਲਿਸ ਖ਼ਾਂ ਨੇ ਉਨ੍ਹਾਂ ਨੂੰ ਸੰਬੋਧਨ ਕੀਤਾ, ''ਥੋੜ੍ਹੇ ਜਿਹੇ ਸਿੱਖਾਂ ਦੇ ਸਾਹਮਣੇ ਭੱਜਣ ਨਾਲ ਕੀ ਤੁਹਾਨੂੰ ਸ਼ਰਮ ਨਹੀਂ ਆ ਰਹੀ ? ਹਮਲਾ ਕਰੋ ਅਤੇ ਗੁਰੂ ਨੂੰ ਜਾਂ ਤਾਂ ਫੜ ਲਓ ਜਾਂ ਮਾਰ ਦਿਓ।'' ਗੁਰੂ ਦੇ ਮੁੱਖ ਸੈਨਾਪਤੀ ਭਾਈ ਭਾਨੂੰ ਨੂੰ ਗੁਰੂ ਸਮਝ ਕੇ ਤੁਰਕ ਉਸ ਵੱਲ ਨੂੰ ਵਧੇ। ਸ਼ਮਸ ਖ਼ਾਂ ਨੇ ਉਨ੍ਹਾਂ ਨੂੰ ਲੜਾਈ ਵਾਸਤੇ ਲਲਕਾਰਿਆ ਅਤੇ ਉਸ ਦੇ ਸਿਪਾਹੀ ਤਲਵਾਰਾਂ ਲੈ ਕੇ ਉਸ ਵੱਲ ਨੂੰ ਭੱਜ ਨਿਕਲੇ। ਭਾਈ ਭਾਨੂੰ ਨੇ ਵੀ ਆਪਣੇ ਵਿਅਕਤੀਆਂ ਦੀ ਹੌਸਲਾ-ਅਫ਼ਜਾਈ ਕੀਤੀ ਤੇ ਕਿਹਾ, ''ਹੇ ਸਿੱਖੋ ! ਅੱਗੇ ਵਧੋ, ਲੜੋ ਅਤੇ ਬਿਲਕੁਲ ਨਾ ਡਰੋ। ਸਾਡਾ ਰਾਖਾ ਗੁਰੂ ਸਾਡੇ ਨਾਲ ਹੈ। ਜੇਕਰ ਤੁਹਾਡੇ ਸਿਰ ਵੀ ਲੱਥਦੇ ਹਨ ਤਾਂ ਲੱਥ ਜਾਣ ਦਿਓ ਲੇਕਿਨ ਕਦੀ ਵੀ ਆਪਣੇ ਆਪ ਨੂੰ ਕਾਇਰ ਨਾ ਕਹਾਇਓ। ਇਕੱਠੇ ਹੋ ਕੇ ਹਮਲਾ ਕਰੋ ਅਤੇ ਦੁਸ਼ਮਣ ਨੂੰ ਭਜਾ ਦਿਓ।'' ਆਪਣੇ ਆਗੂ ਦੇ ਇਹ ਲਫ਼ਜ਼ ਸੁਣ ਕੇ ਸਿੱਖਾਂ ਨੇ ਕਚੀਚੀਆਂ ਵੱਟੀਆਂ ਅਤੇ ਜ਼ੋਰ ਨਾਲ ''ਮਾਰੋ-ਮਾਰੋ'' ਕਹਿੰਦੇ ਹੋਏ ਹਮਲਾ ਕਰ ਦਿੱਤਾ ਅਤੇ ਦੁਸ਼ਮਣ ਨੂੰ ਭਾਰੀ ਚੁਣੌਤੀ ਦਿੱਤੀ। ਉਨ੍ਹਾਂ ਦਾ ਹਮਲਾ ਇੰਨਾ ਤਕੜਾ ਸੀ ਕਿ ਸ਼ਮਸ ਖ਼ਾਂ ਤੇ ਉਸ ਦੀ ਫ਼ੌਜ ਪੂਰੀ ਤਰ੍ਹਾਂ ਭੱਜ ਨਿਕਲੀ। ਮੁਖਲਿਸ ਖ਼ਾਂ ਨੇ ਅਨਵਰ ਖ਼ਾਂ ਨੂੰ ਸ਼ਮਸ ਖ਼ਾਂ ਦੀ ਸਹਾਇਤਾ ਲਈ ਭੇਜਿਆ। ਅਨਵਰ ਖ਼ਾਂ ਨੇ ਕਿਹਾ, ''ਓ ਸ਼ਮਸ ਖ਼ਾਂ, ਤੂੰ ਪਠਾਨਾਂ ਤੇ ਮੁਗਲਾਂ ਦੇ ਨਾਂ ਨੂੰ ਕਲੰਕ ਲਾ ਦਿੱਤੈ''। ਆਪਣੇ ਪੂਰਵਜਾਂ ਦਾ ਧਿਆਨ ਧਰ, ਦ੍ਰਿੜ੍ਹਤਾ ਨਾਲ ਦੁਸ਼ਮਣ ਨਾਲ ਲੜਾਈ ਕਰ ਅਤੇ ਦਿਲ ਨਾ ਛੱਡ। ਭੱਜਣ ਨਾਲ ਜੇ ਥੋੜ੍ਹੇ ਸਮੇਂ ਲਈ ਤੂੰ ਆਪਣੇ ਆਪ ਨੂੰ ਬਚਾ ਲਏਂਗਾ ਤਾਂ ਇਹ ਵੀ ਬਹੁਤ ਲੰਮਾ ਸਮਾਂ ਨਹੀਂ ਚਲ ਸਕੇਗਾ, ਕਿਉਂਕਿ ਬਾਅਦ ਵਿਚ ਮੁਖਲਿਸ ਖ਼ਾਂ ਤੈਨੂੰ ਮੌਤ ਦੇ ਘਾਟ ਉਤਾਰ ਦੇਵੇਗਾ ਤੇ ਤੂੰ ਨਰਕ ਦੀ ਅਗਨੀ ਵਿਚ ਸੜਦਾ ਰਹੇਂਗਾ।

ਅਨਵਰ ਖ਼ਾਂ ਦੀ ਇਸ ਫਿਟਕਾਰ ਨੂੰ ਸੁਣ ਕੇ ਸ਼ਮਸ ਖ਼ਾਂ ਵਾਪਿਸ ਮੁੜਿਆ ਤੇ ਆਪਣੇ ਵਿਰੋਧੀਆਂ ਉਤੇ ਗੱਜਣ ਲੱਗਾ। ਇਸ ਨਾਲ ਸਿੱਖਾਂ ਵਿਚ ਥੋੜ੍ਹੀ ਦੇਰ ਲਈ ਭੱਜ-ਦੌੜ ਮਚ ਗਈ। ਇਹ ਵੇਖ ਕੇ ਆਪਣੀ ਫ਼ੌਜ ਦੀ ਸੁਰੱਖਿਆ ਲਈ ਭਾਈ ਭਾਨੂੰ ਬੜੀ ਤੇਜ਼ੀ ਨਾਲ ਅੱਗੇ ਵਧਿਆ ਅਤੇ ਉਸ ਨੇ ਬਾਰੂਦ ਚਲਾਉਣ ਦਾ ਆਦੇਸ਼ ਦਿੱਤਾ ਜਿਸ ਨਾਲ ਸਮਸ਼ ਖ਼ਾਂ ਦਾ ਘੋੜਾ ਮਾਰਿਆ ਗਿਆ। ਭਾਈ ਭਾਨੂੰ ਘੋੜੇ ਤੋਂ ਥੱਲੇ ਉਤਰਿਆ ਤੇ ਹੁਣ ਸ਼ਮਸ ਖ਼ਾਂ ਤੇ ਉਹ ਇਕੱਲੇ ਇਕੱਲੇ ਇਕ

ਦੂਜੇ ਨਾਲ ਲੜਨ ਲਗ ਪਏ। ਭਾਈ ਭਾਨੂੰ ਨੇ ਉਸਨੂੰ ਕਿਹਾ, "ਹੁਣ ਮੈਂ ਤੈਨੂੰ ਬਚ ਕੇ ਨਿਕਲ ਜਾਣ ਦੀ ਤਕਲੀਫ ਨਹੀਂ ਦੇਵਾਂਗਾ।" ਸ਼ਮਸ ਖ਼ਾਂ ਨੇ ਉੱਤਰ ਦਿੱਤਾ, "ਆਪਣੇ ਆਪ ਨੂੰ ਬਚਾ ਲੈ, ਮੈਂ ਤੇਰੇ 'ਤੇ ਵਾਰ ਕਰਨ ਲੱਗਾ ਹਾਂ।" ਭਾਈ ਭਾਨੂੰ ਨੇ ਉਸ ਦੀ ਤਲਵਾਰ ਦਾ ਵਾਰ ਆਪਣੀ ਢਾਲ 'ਤੇ ਰੋਕਿਆ ਅਤੇ ਫਿਰ ਪੂਰੇ ਜ਼ੋਰ ਨਾਲ ਅੱਗੇ ਵਧ ਰਹੇ ਇਕ ਵਾਰ ਨਾਲ ਆਪਣੇ ਦੁਸ਼ਮਨ ਦਾ ਸਿਰ ਲਾਹ ਦਿੱਤਾ। ਆਪਣੇ ਸੈਨਾਪਤੀ ਨੂੰ ਮਾਰਿਆ ਜਾਂਦਾ ਵੇਖ ਕੇ ਤੁਰਕ ਇਕੱਠੇ ਹੀ ਭਾਈ ਭਾਨੂੰ ਉੱਤੇ ਟੁੱਟ ਪਏ ਤੇ ਸਾਰਿਆਂ ਪਾਸਿਆਂ ਤੋਂ ਉਸ ਉਤੇ ਵਾਰ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਫਿਰ ਵੀ ਹਿੰਮਤ ਨਹੀਂ ਹਾਰੀ ਤੇ ਦੁਸ਼ਮਣਾਂ ਨੂੰ ਗਾਜਰਾਂ ਦੀ ਤਰ੍ਹਾਂ ਕੱਟ-ਵੱਢ ਦਿੱਤਾ। ਸ਼ੇਰ ਵਾਂਗੂੰ ਉਸਨੂੰ ਉਛਲਦੇ ਹੋਏ ਤੇ ਗੱਜਦੇ ਹੋਏ ਵੇਖ ਕੇ ਸਾਰੇ ਉਸ ਦੇ ਲਾਗੇ ਆਉਣ ਤੋਂ ਘਬਰਾ ਰਹੇ ਸਨ। ਅਖੀਰ ਵਿੱਚ ਉਸਨੂੰ ਦੋ ਗੋਲੀਆਂ ਵੱਜੀਆਂ ਜਿਹੜੀਆਂ ਉਸ ਦੇ ਸਰੀਰ ਦੇ ਆਰ-ਪਾਰ ਹੋ ਗਈਆਂ। ਆਪਣੇ ਮੂੰਹੋਂ ਵਾਹਿਗੁਰੂ ਕਹਿੰਦਾ ਹੋਇਆ ਗੁਰੂ ਦੀ ਫ਼ੌਜ ਦਾ ਇਹ ਬਹਾਦਰ ਜਰਨੈਲ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਸਦੀਵੀ ਬਿਸਰਾਮ ਲਈ ਪੁੱਜ ਗਿਆ।

ਸ਼ਮਸ ਖ਼ਾਂ ਦੀ ਮੌਤ ਬਾਰੇ ਜਦੋਂ ਮੁਖਲਿਸ ਖ਼ਾਂ ਨੂੰ ਪਤਾ ਲੱਗਾ ਤਾਂ ਉਸ ਨੇ ਉਸ ਪਾਸੇ ਵੱਲ ਜਿਥੇ ਉਹ ਮਾਰਿਆ ਗਿਆ ਸੀ, ਇਕ ਹਜ਼ਾਰ ਘੋੜ ਸਵਾਰ ਦੇ ਕੇ ਸੱਯਦ ਮੁਹੰਮਦ ਅਲੀ ਨੂੰ ਭੇਜਿਆ। ਮੁਹੰਮਦ ਅਲੀ ਦੀ ਫ਼ੌਜ ਬੜੀ ਦ੍ਰਿੜ੍ਹਤਾ ਨਾਲ ਲੜੀ ਤੇ ਉਸ ਨੇ ਸਿੱਖਾਂ ਦਾ ਬੜਾ ਭਾਰੀ ਨੁਕਸਾਨ ਕੀਤਾ। ਮੈਦਾਨ ਵਿਚ ਢੇਰਾਂ ਦੇ ਢੇਰ ਲੱਗ ਜਾਣ ਤੱਕ ਸਿਰ ਤੇ ਲੱਤਾਂ ਇਧਰ-ਉਧਰ ਉਡਦੀਆਂ ਰਹੀਆਂ। ਭਾਈ ਤੋਤਾ, ਨਿਹਾਲੂ, ਤਿਲੋਕਾ, ਅਨੰਤਾ ਅਤੇ ਨਿਵਲ ਵਰਗੇ ਨਿਸ਼ਾਨੇਬਾਜ਼ਾਂ ਨੇ ਕਈ ਮੁਸਲਮਾਨਾਂ ਨੂੰ ਮਾਰਿਆ। ਸਿੰਘਾ ਨੇ ਵੀ ਗੁਰੂ ਜੀ ਦੀ ਫ਼ੌਜ ਦੀ ਹੌਸਲਾ-ਅਫਜ਼ਾਈ ਕਰਕੇ ਚੰਗੀ ਸੇਵਾ ਕੀਤੀ । "ਹੁਣੇ ਹੀ ਲੜੋ, ਮੇਰੇ ਦੋਸਤੋ, ਯਾਦ ਰਖਿਓ ਇਹ ਮੌਕਾ ਮੁੜ ਹੱਥ ਨਹੀਂ ਆਉਣਾ।" ਗੁਰੂ ਦੀ ਫ਼ੌਜ ਵਿਚਲੇ ਇਕ ਮੁਸਲਮਾਨ ਸੈਨਿਕ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਗੁਰੂ ਜੀ ਦੇ ਖਿਲਾਫ਼ ਸੈਂਕੜੇ ਬਹਾਦਰ ਸਿਪਾਹੀਆਂ ਦੇ ਮੁਕਾਬਲੇ ਵਿਚ ਉਸ ਕੋਲ ਬਹੁਤ ਹੀ ਘੱਟ ਵਿਅਕਤੀ ਹਨ। ਗੁਰੂ ਜੀ ਨੇ ਜਵਾਬ ਦਿੱਤਾ ਕਿ ਇਸ ਲੜਾਈ ਦੇ ਜ਼ਿੰਮੇਦਾਰ ਉਹ ਨਹੀਂ ਹਨ, ਜਿਹਨਾਂ ਨੇ ਇਹ ਲੜਾਈ ਕੀਤੀ ਹੈ ਉਹ ਹੀ ਇਸ ਵਿਚ ਨਸ਼ਟ ਹੋ ਜਾਣਗੇ। ਪਰਮਾਤਮਾ ਸਾਡਾ ਮਦਦਗਾਰ ਹੈ। ਸੁਖਮਨੀ ਦੇ ਸ਼ਬਦਾਂ ਅਨੁਸਾਰ :-

ਨੀਕੀ ਕੀਰੀ ਮਹਿ ਕਲ ਰਾਖੈ ॥
ਭਸਮ ਕਰੈ ਲਸਕਰ ਕੋਟਿ ਲਾਖੈ ॥
ਜਿਸ ਕਾ ਸਾਸੁ ਨ ਕਾਢਤ ਆਪਿ ॥
ਤਾ ਕਉ ਰਾਖਤ ਦੇ ਕਰਿ ਹਾਥ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੮੫-੮੬)

ਸਿੰਘਾ ਨੇ ਅਖੀਰ ਤੱਕ ਬਹਾਦਰੀ ਦੇ ਜੌਹਰ ਦਿਖਾਏ। ਉਹ ਪੰਜ ਸੌ ਸਿਪਾਹੀਆਂ ਨਾਲ ਅੱਗੇ ਵਧਿਆ, ਸ਼ੇਰ ਦੀ ਤਰ੍ਹਾਂ ਲੜਿਆ ਅਤੇ ਉਸਨੇ ਮੁਸਲਮਾਨਾਂ ਦੇ ਝੁੰਡਾਂ ਦੇ ਝੁੰਡ ਇਸ ਤਰ੍ਹਾਂ ਭਜਾ ਦਿੱਤੇ ਜਿਵੇਂ ਕਿ ਉਹ ਬਹੁਤ ਸਾਰੇ ਗਿੱਦੜ ਹੋਣ। ਆਪਣੀ ਫ਼ੌਜ ਨੂੰ ਭੱਜਦਿਆਂ ਵੇਖ ਕੇ ਮੁਹੰਮਦ ਅਲੀ ਨੇ ਅਗਲੇਰੇ ਦਸਤੇ ਨੂੰ ਹੋਰ ਅੱਗੇ ਕੀਤਾ ਅਤੇ ਉਨ੍ਹਾਂ ਨੂੰ ਆਪਣੇ ਚਾਰ-ਚੁਫੇਰੇ ਚੱਲਣ ਲਈ ਕਿਹਾ। ਉਸ ਨੇ ਸਿੰਘਾ ਉਤੇ ਗੋਲੀ ਚਲਾਈ ਅਤੇ ਉਸਨੂੰ ਘੋੜੇ ਸਮੇਤ ਜ਼ਖ਼ਮੀ ਕਰ ਦਿੱਤਾ। ਇਹ ਵੇਖ ਕੇ ਸਿੰਘਾ ਅਜੇ ਮਰਿਆ ਨਹੀਂ ਉਸ ਦੇ ਦੁਸ਼ਮਣ ਨੇ ਉਸ ਉਤੇ ਦੁਬਾਰਾ ਗੋਲੀ ਚਲਾਈ। ਪਰ ਉਸਦਾ ਨਿਸ਼ਾਨਾ ਉੱਕ ਗਿਆ। ਸਿੰਘਾ ਨੂੰ ਹੋਸ਼ ਆ ਗਈ ਅਤੇ ਉਸ ਨੇ ਜ਼ਮੀਨ 'ਤੇ ਲੇਟਿਆ ਹੋਇਆਂ ਹੀ ਤੀਰ ਛੱਡ ਕੇ ਮੁਹੰਮਦ ਅਲੀ ਦੇ ਸੀਨੇ ਦਾ ਨਿਸ਼ਾਨਾ ਲਾ ਕੇ ਤੀਰ ਨੂੰ ਆਰ-ਪਾਰ ਕਰ ਦਿੱਤਾ। ਸ਼ਾਹੀ ਫ਼ੌਜ ਉਸਨੂੰ ਡਿੱਗਦਿਆਂ ਹੋਇਆਂ ਵੇਖ ਕੇ ਉਸਦਾ ਬਦਲਾ ਲੈਣ ਲਈ ਪੂਰੇ ਜ਼ੋਰ ਨਾਲ ਲੜੀ। ਭਾਈ ਤੋਤਾ ਤੇ ਭਾਈ ਤਿਲੋਕਾ ਜਿਹੜੇ ਕਿ ਲੜਾਈ ਵਾਸਤੇ ਬਹੁਤ ਹੀ ਇੱਛੁਕ ਸਨ, ਅੱਗੇ ਪਹੁੰਚਣ ਵਾਸਤੇ ਇਕ ਦੂਸਰੇ ਨੂੰ ਧੱਕਦੇ ਹੋਏ ਅੱਗੇ ਪਹੁੰਚੇ ਤੇ ਦੋਵੇਂ ਹੀ ਜ਼ਖਮੀ ਹੋ ਕੇ ਚੜ੍ਹਾਈ ਕਰ ਗਏ। ਇਸ ਭੱਜ-ਦੌੜ ਵਿਚ ਸਿੱਖ ਤੇ ਮੁਗਲ ਫ਼ੌਜਾਂ ਇਵੇਂ ਹੀ ਇਕ ਦੂਜੇ ਨਾਲ ਰਲਗੱਡ ਹੋ ਗਈਆਂ ਜਿਵੇਂ ਕਿ ਦੋ ਜਲ ਦੀਆਂ ਧਾਰਾਵਾਂ ਇਕ ਦੂਸਰੇ ਨਾਲ ਮਿਲ ਜਾਂਦੀਆਂ ਹਨ। ਦੋਵਾਂ ਫ਼ੌਜਾਂ ਦੇ ਸਿਪਾਹੀ ਇਕ ਦੂਜੇ ਨਾਲ ਗੁੱਥਮਗੁੱਥਾ ਹੋ ਰਹੇ ਸਨ। ''ਯਾ ਅਲੀ, ਯਾ ਅਲੀ'' ਪੁਕਾਰਦੇ ਹੋਏ ਮੁਸਲਮਾਨ ਅੱਗੇ ਵਧੇ। ਬਹਾਦਰ ਸਿੰਘਾ ਇਸ ਲੜਾਈ ਵਿਚ ਇਕ ਸੂਰਬੀਰ ਵਾਂਗ ਮਾਰਿਆ ਗਿਆ।

ਸਿੰਘਾ ਦੀ ਮੌਤ ਦੀ ਖਬਰ ਜਦੋਂ ਗੁਰੂ ਜੀ ਕੋਲ ਪਹੁੰਚੀ ਤਾਂ ਉਨ੍ਹਾਂ ਤੁਰਕਾਂ ਦੇ ਖਿਲਾਫ਼ ਸ਼ਕਤੀਸ਼ਾਲੀ ਪੈਂਦੇ ਖ਼ਾਂ ਨੂੰ ਭੇਜਿਆ। ਪੈਂਦੇ ਖ਼ਾਂ ਆਪਣੀਆਂ ਫ਼ੌਜਾਂ ਦੇ ਨਾਲ ਇਸ ਤਰ੍ਹਾਂ ਅੱਗੇ ਵਧਿਆ ਜਿਸ ਤਰ੍ਹਾਂ ਇਕ ਬਾਜ਼ ਚਿੜੀਆਂ ਦੇ ਵਿਚ ਹੁੰਦਾ ਹੈ। ਗੁਰੂ ਜੀ ਖ਼ੁਦ ਹੋ ਰਹੀ ਲੜਾਈ ਵਿਚ ਗਏ ਅਤੇ ਆਪਣੇ ਕਮਾਨ ਉਤੇ ਤੀਰ ਚੜ੍ਹਾ ਕੇ ਉਨ੍ਹਾਂ ਨੂੰ ਨਾਗਾਂ ਵਾਂਗ ਛੱਡਦੇ ਰਹੇ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਅਨੇਕਾਂ ਮੁਸਲਮਾਨਾਂ ਨੂੰ ਮਾਰ ਡੇਗਿਆ। ਉਹ ਜ਼ਮੀਨ 'ਤੇ ਇਸ ਤਰ੍ਹਾਂ ਡਿੱਗ ਰਹੇ ਸਨ ਜਿਵੇਂ ਕਿ ਉਨ੍ਹਾਂ ਨੇ ਭੰਗ ਜਾਂ ਸ਼ਰਾਬ ਪੀਤੀ ਹੋਵੇ ਅਤੇ ਨਸ਼ੇ ਵਿਚ ਚੂਰ ਹੋਣ। ਮੁਖਲਿਸ ਖ਼ਾਂ ਨੇ ਜਦੋਂ ਸੁਣਿਆ ਕਿ ਗੁਰੂ ਜੀ ਖੁਦ ਮੈਦਾਨ ਵਿਚ ਆਏ ਹਨ ਤੇ ਉਸ ਦੀ ਫ਼ੌਜ ਨੂੰ ਤਬਾਹ ਕਰ ਰਹੇ ਹਨ ਤਾਂ ਉਸ ਨੇ ਆਪਣੀ ਸਾਰੀ ਫ਼ੌਜ ਨੂੰ ਹਮਲਾ ਕਰਨ ਦਾ ਆਦੇਸ਼ ਦਿੱਤਾ ਅਤੇ ਕਿਹਾ ਕਿ ਪਿਛਲੀ ਰਾਤ ਵਾਂਗੂੰ ਸਿੱਖਾਂ ਦਾ ਇਹ ਪੀਰ ਬਚ ਕੇ ਨਾ ਚਲਾ ਜਾਵੇ। ਮੁਗਲ ਸੈਨਾਪਤੀ ਨੇ ਕਿਹਾ, ''ਖੁਦਾ ਨੇ ਗੁਰੂ ਨੂੰ ਹੁਣ ਤੁਹਾਡੇ ਹੱਥਾਂ ਵਿਚ ਦੇ ਦਿੱਤਾ ਹੈ, ਅਸੀਂ ਉਸਨੂੰ ਬਾਦਸ਼ਾਹ ਕੋਲ ਭੇਜਾਂਗੇ ਅਤੇ ਉਸਨੂੰ ਫੜਨ ਲਈ ਇਨਾਮ, ਸਨਮਾਨ ਪ੍ਰਾਪਤ ਕਰਾਂਗੇ''।

ਇਸ ਉਤੇ ਸ਼ਾਹੀ ਫ਼ੌਜ ਇਕ ਸਮੂਹ ਵਿਚ ਆਪਣੇ ਤੀਰ, ਤਲਵਾਰਾਂ, ਬੰਦੂਕਾਂ ਚਲਾਉਂਦੀ ਹੋਈ ਇਸ ਤਰ੍ਹਾਂ ਗੁਰੂ ਜੀ ਨੂੰ ਫੜਨ ਜਾਂ ਮਾਰ ਦੇਣ ਲਈ ਅੱਗੇ ਵਧੀ ਜਿਵੇਂ ਕਿ ਸਾਵਣ ਦੀਆਂ ਘਟਾਵਾਂ ਹੋਣ । ਪਰੰਤੂ ਗੁਰੂ ਜੀ ਦੇ ਤੀਰਾਂ ਨੇ ਉਨ੍ਹਾਂ ਨੂੰ ਪੱਛਮ ਦੀ ਹਵਾ ਵਾਂਗ ਖਿੰਡਾ ਦਿੱਤਾ। ਗੁਰੂ ਜੀ ਜਦੋਂ ਉਨ੍ਹਾਂ 'ਤੇ ਵਾਰ ਕਰਦੇ ਸਨ ਤਾਂ ਉਹ ਧਰਤੀ 'ਤੇ ਇਵੇਂ ਡਿੱਗਦੇ ਸਨ ਜਿਵੇਂ ਮਠਿਆਈ ਜ਼ਿਆਦਾ ਖਾ ਜਾਣ ਨਾਲ ਬੇਹੋਸ਼ੀ ਦੀ ਹਾਲਤ ਵਿਚ ਸੁੱਤੇ ਪਏ ਹੋਣ। ਜਿਹੜੇ ਅਜੇ ਵੀ ਲੜ ਸਕਦੇ ਸਨ, ਉਹ ਗੁੱਸੇ ਵਿਚ ਆਪਣੇ ਦੰਦ ਕਰੀਚਦੇ ਹੋਏ ਅੱਗੇ ਵਧਦੇ; ਪਰ ਗੁਰੂ ਜੀ ਨੂੰ ਮਿਲਦੇ ਹੀ ਦੁੱਖ ਵਿਚ ਹੱਥ ਮਲਣ ਲਗ ਪੈਂਦੇ ਸਨ। ਗੁਰੂ ਜੀ ਕਦੀ ਕਦੀ ਉਨ੍ਹਾਂ ਨੂੰ ਹੋਰ ਅੱਗੇ ਵਧਣ ਦੇਣ ਲਈ ਆਪ ਥੋੜ੍ਹਾ ਪਿੱਛੇ ਹਟ ਜਾਂਦੇ ਸਨ। ਇਸ ਤਰ੍ਹਾਂ ਤੁਰਕ ਅੱਗੇ ਵਧਦੇ ਤੇ ਉਨ੍ਹਾਂ ਦੇ ਹੱਥੋਂ ਮੌਤ ਪ੍ਰਾਪਤ ਕਰਦੇ। ਗੁਰੂ ਜੀ ਦੇ ਪਿਛੇ ਹਟਣ ਨੂੰ ਥਕਾਵਟ ਮੰਨਦੇ ਹੋਏ ਭਾਈ ਜੈਤਾ ਅਤੇ ਤਖਤੂ ਨੇ ਬੇਨਤੀ ਕੀਤੀ ਕਿ ਉਹ ਥੋੜਾ ਜਿਹਾ ਆਰਾਮ ਕਰ ਲੈਣ ਤੇ ਉਸ ਦੌਰਾਨ ਉਹ ਖ਼ੁਦ ਦੁਸ਼ਮਣ ਨੂੰ ਰੋਕੀ ਰੱਖਣਗੇ। ਗੁਰੂ ਜੀ ਨੇ ਉੱਤਰ ਦਿੱਤਾ, "ਨਹੀਂ, ਮੈਂ ਇਸ ਲਈ ਪਿਛੇ ਹਟਿਆ ਹਾਂ ਕਿ ਉਹ ਅੱਗੇ ਵਧਣ 'ਤੇ ਇਕ ਝੁੰਡ ਵਿਚ ਨਸ਼ਟ ਹੋ ਜਾਣ"।

## ਅਧਿਆਇ ਬਾਰ੍ਹਵਾਂ

# ਬਿਧੀ ਚੰਦ ਅਤੇ ਪੈਂਦੇ ਖਾਂ

ਬਿਧੀ ਚੰਦ ਅਤੇ ਪੈਂਦੇ ਖ਼ਾਂ ਮੁਸਲਿਮ ਫ਼ੌਜ ਉਤੇ ਕਹਿਰ ਢਾ ਰਹੇ ਸਨ। ਉਹ ਅਤੇ ਭਾਈ ਸਿੰਘਾ ਦਾ ਸੂਰਬੀਰ ਪੁੱਤਰ ਭਾਈ ਜਾਤੀ ਮਲ, ਭਾਈ ਨੰਦਾ, ਪਿਰਾਗਾ, ਭੀਮਾ ਅਤੇ ਭੀਖਨ ਆਪਣੇ ਘੋੜਿਆਂ 'ਤੇ ਸਵਾਰ ਹੋ ਕੇ ਗੁਰੂ ਜੀ ਦੀ ਸਹਾਇਤਾ ਲਈ ਦੌੜ ਪਏ ਅਤੇ ਉਨ੍ਹਾਂ ਨੇ ਦੁਸ਼ਮਨ ਦੀਆਂ ਸਫਾਂ ਦੀਆਂ ਸਫਾਂ ਨਸ਼ਟ ਕਰ ਦਿੱਤੀਆਂ। ਭਾਈ ਨੰਦਾ ਨੇ ਆਪਣੀ ਤਲਵਾਰ ਧੂਹ ਲਈ ਅਤੇ ਕਈ ਮੁਸਲਮਾਨਾਂ ਦੇ ਧੜ ਤੋਂ ਸਿਰ ਵੱਖ ਕਰ ਦਿੱਤੇ। ਸੰਘਰਸ਼ ਦੋਵਾਂ ਪਾਸਿਆਂ ਤੋਂ ਐਨਾਂ ਭਿਆਨਕ ਸੀ ਕਿ ਦੋਵਾਂ ਪਾਸਿਆਂ ਦੇ ਲੜਾਕੂ ਹਥਿਆਰ ਟੁੱਟ ਗਏ ਅਤੇ ਯੋਧਿਆਂ ਨੂੰ ਆਪਣੀਆਂ ਭੁਜਾਵਾਂ ਨਾਲ, ਮੁੱਕਿਆਂ ਨਾਲ ਲੜਨਾ ਪਿਆ। ਜਦੋਂ ਉਹ ਇਸ ਤਰ੍ਹਾਂ ਲੜ ਰਹੇ ਸਨ, ਮੁਸਲਮਾਨ ਹਤਾਸ਼ਾ ਅਤੇ ਭੱਜ-ਦੌੜ ਵਿਚ ਗੁਰੂ ਜੀ ਦੀ ਫ਼ੌਜ ਅਤੇ ਨਾਲ ਹੀ ਆਪਣੀ ਫ਼ੌਜ ਉਤੇ ਵੀ ਵਾਰ ਕਰੀ ਜਾ ਰਹੇ ਸਨ। ਅਮੀਰਾ, ਜੈਤਾ, ਤੋਤਾ, ਕ੍ਰਿਸ਼ਨਦਾਸ, ਗੁਲਾਲਾ, ਗੋਪਾਲਾ, ਨਿਹਾਲਾ, ਦਿਆਲਾ, ਤਖਤੂ, ਮਹਿਤਾ, ਪੈੜਾ, ਤਿਲੋਕਾ, ਜਾਤੀ ਮੱਲ, ਪਿਰਾਗਾ, ਜੇਠਾ, ਬਿਧੀ ਚੰਦ, ਬਾਬਕ ਅਤੇ ਪੈਂਦੇ ਖ਼ਾਂ ਵਰਗੇ ਗੁਰੂ ਜੀ ਦੇ ਸੂਰਬੀਰਾਂ ਨੇ ਪ੍ਰਸੰਨ ਮਨ ਨਾਲ ਜੀਵਨ ਨੂੰ ਵਾਰ ਦੇਣ ਅਤੇ ਆਪਣੇ ਤਨ-ਮਨ ਨੂੰ ਗੁਰੂ ਦੇ ਲਈ ਅਰਪਣ ਕਰ ਦੇਣ ਦਾ ਨਿਸਚਾ ਕੀਤਾ ਹੋਇਆ ਸੀ।

ਬਹੁਤ ਸਾਰੇ ਖੇਤਰਾਂ ਵਿਚ ਭਾਰਤ ਭਰ ਵਿਚ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਅਲੀ ਬੇਗ, ਬਹਾਦੁਰ ਖਾਨ, ਸੈਯਦ ਦੀਦਾਰ ਅਲੀ, ਮਿਹਿਰ ਅਲੀ, ਇਸਮਾਈਲ ਖ਼ਾਂ ਅਤੇ ਹੋਰਨਾਂ ਨੂੰ ਸਿੱਖਾਂ ਨੇ ਘੇਰ ਲਿਆ। ਬਹਾਦਰ ਬਿਧੀ ਚੰਦ ਅਤੇ ਪੈਂਦੇ ਖ਼ਾਂ ਨੇ ਆਪਣੇ ਨੇਜੇ ਚੁੱਕੇ ਅਤੇ ਛੇਤੀ ਹੀ ਦੁਸ਼ਮਨਾਂ ਦੇ ਘੋੜਿਆਂ ਨੂੰ ਘੋੜਸਵਾਰਾਂ ਤੋਂ ਖਾਲੀ ਕਰ ਦਿੱਤਾ। ਗੁਰੂ ਜੀ ਖੁਦ ਇਸ ਤਰ੍ਹਾਂ ਲੜੇ ਕਿ ਉਹਨਾਂ ਕੋਲੋਂ ਇਕ ਵਾਰਾਂ ਫੱਟ ਖਾਧੇ ਵਿਅਕਤੀ ਨੇ ਮੁੜ ਪਾਣੀ ਨਹੀਂ ਮੰਗਿਆ। ਮੁਸਲਮਾਨ ਤਲਵਾਰਾਂ ਧੂਹ ਕੇ ਉਨ੍ਹਾਂ ਵੱਲ ਵਧੇ। ਤੋਤਾ, ਤਿਲੋਕਾ, ਅਨੰਤਾ ਅਤੇ ਨਿਹਾਲਾ ਛੇਤੀ ਨਾਲ ਉਨ੍ਹਾਂ ਦੀ ਮਦਦ ਲਈ ਉਨ੍ਹਾਂ ਵੱਲ ਭੱਜੇ। ਬਹਾਦਰ ਖ਼ਾਂ ਅਤੇ ਉਸ ਦੀ ਟੁਕੜੀ ਨੂੰ ਮਾਰ ਕੇ ਇਹ ਚਾਰੇ ਵਿਸ਼ਵਾਸੀ ਸਿੱਖ ਤਲਵਾਰ ਦੀ ਧਾਰ ਨੂੰ ਗਰਦਨ ਨਾਲ ਚੁੰਮਦੇ ਹੋਏ ਆਪਣੀ ਭਗਤੀ

ਦਾ ਇਨਾਮ ਹਾਸਲ ਕਰਦੇ ਹੋਏ ਪਰਲੋਕ ਜਾ ਪਹੁੰਚੇ। ਇਨ੍ਹਾਂ ਨੂੰ ਡਿਗਦਿਆਂ ਹੋਇਆ ਵੇਖ ਕੇ ਭਾਈ ਮੋਹਨ, ਭਾਈ ਬਿਧੀ ਚੰਦ, ਗੋਪਾਲ ਦਾਸ, ਜੈਤਾ, ਪਿਰਾਗਾ, ਪੇੜਾ, ਦਮੋਦਰ, ਭਾਗ ਮੱਲ, ਪੈਂਦੇ ਖਾਂ, ਜਾਤੀ ਮੱਲ, ਚੰਦਰਭਾਨ, ਛੱਜੂ, ਗੱਜੂ, ਹੀਰਾ, ਮੋਹਰੂ, ਸੁਜਾਨ ਅਤੇ ਹੋਰ ਵਿਸ਼ਾਲ ਹਿਰਦਿਆਂ ਵਾਲੇ ਉਨ੍ਹਾਂ ਸਿੱਖਾਂ ਜਿਨ੍ਹਾਂ ਗੁਰੂ ਜੀ ਨੂੰ ਆਪਣੇ ਜੀਵਨ ਅਤੇ ਜਾਇਦਾਦ ਅਰਪਣ ਕੀਤੀ ਹੋਈ ਸੀ, ਦੁਸ਼ਮਨ ਨੂੰ ਲਲਕਾਰਿਆ ਅਤੇ ਦੁਸ਼ਮਨ ਦੇ ਲਾਗੇ ਜਾ ਪਹੁੰਚੇ।

ਇਸ 'ਤੇ ਮੁਖਲਿਸ ਖ਼ਾਂ ਨੇ ਆਪਣੇ ਚੁਣੇ ਹੋਏ ਸੂਰਬੀਰਾਂ ਕਰੀਮ ਬੇਗ, ਰਹੀਮ ਬੇਗ, ਅਲੀ ਬੇਗ, ਜੰਗ ਬੇਗ, ਸਲਾਮਤ ਖ਼ਾਂ ਅਤੇ ਹੋਰਨਾਂ ਨੂੰ ਸੰਬੋਧਨ ਕੀਤਾ। 'ਮੇਰੇ ਭਰਾਉ, ਤੁਸੀਂ ਹੌਂਸਲਾ ਕਿਉਂ ਹਾਰ ਚੁੱਕੇ ਹੋ ? ਤੁਹਾਨੂੰ ਬਾਦਸ਼ਾਹ ਵਲੋਂ ਲਗਾਨ-ਮਾਫ਼ ਜ਼ਮੀਨ ਦਿੱਤੀ ਹੋਈ ਹੈ ਅਤੇ ਤੁਸੀਂ ਸਰਦਾਰ ਅਖਵਾਉਂਦੇ ਹੋ। ਆਪਣੀ ਅਹਿਸਾਨਮੰਦੀ ਵਿਖਾਉ, ਪ੍ਰਸਿੱਧੀ ਖੱਟੋ ਅਤੇ ਬਹਾਦਰੀ ਬਦਲੇ ਹੋਰ ਇਨਾਮ ਪ੍ਰਾਪਤ ਕਰੋ। ਗੁਰੂ ਕੋਲ ਕੋਈ ਫ਼ੌਜ ਨਹੀਂ, ਕੋਈ ਸਿਪਾਹੀ ਨਹੀਂ ਅਤੇ ਉਸ ਦੇ ਸਿੱਖ ਆਮ ਆਦਮੀ ਹਨ। ਅੱਗੇ ਵਧੋ, ਇਨ੍ਹਾਂ ਨੂੰ ਫੜ ਕੇ ਬਾਦਸ਼ਾਹ ਕੋਲ ਲੈ ਜਾਉ, ਤੁਹਾਨੂੰ ਇਨਾਮ ਮਿਲੇਗਾ।' ਸੱਯਦ ਅਲੀ ਨੇ ਉੱਤਰ ਦਿੱਤਾ, ''ਹੇ ਮੇਰੇ ਮਾਲਿਕ, ਤੁਸੀਂ ਠੀਕ ਕਹਿ ਰਹੇ ਹੋ ਪਰ ਗੁਰੂ ਦੇ ਤੀਰ ਕਾਲੇ ਨਾਗਾਂ ਦੀ ਤਰ੍ਹਾਂ ਹਨ। ਉਨ੍ਹਾਂ ਵਿਚੋਂ ਇਕ ਵੀ ਜਿਸ ਨੂੰ ਆ ਲਗਦਾ ਹੈ ਉਸਨੂੰ ਫਿਰ ਹੋਰ ਕੁਝ ਨਹੀਂ ਚਾਹੀਦਾ। ਪੈਂਦੇ ਖ਼ਾਂ ਇਕ ਸ਼ਕਤੀਸ਼ਾਲੀ ਅਤੇ ਬਹਾਦਰ ਲੜਾਕੂ ਹੈ। ਤੁਸੀਂ ਕਹਿੰਦੇ ਹੋ ਕਿ ਗੁਰੂ ਦੀ ਫ਼ੌਜ ਕਿਸੇ ਕੰਮ ਦੀ ਨਹੀਂ; ਆਪਣੀਆਂ ਅੱਖਾਂ ਖੋਲ੍ਹੋ ਅਤੇ ਵੇਖੋ। ਅਸੀਂ ਸੱਤ ਹਜ਼ਾਰ ਆਦਮੀ ਲੈ ਕੇ ਉਸ ਦੇ ਖਿਲਾਫ਼ ਚੜ੍ਹੇ ਸਾਂ, ਹੁਣ ਵੇਖੋ ਉਨ੍ਹਾਂ ਵਿਚੋਂ ਕਿੰਨੇ ਬਾਕੀ ਹਨ ? ਗੁਰੂ ਇਕ ਸ਼ਮਾਂ ਦੀ ਤਰ੍ਹਾਂ ਹੈ, ਦੁਸ਼ਮਨ ਜਿਸ ਦੇ ਚਾਰੇ ਪਾਸੇ ਪਤੰਗੇ ਦੀ ਤਰ੍ਹਾਂ ਉਡਦੇ ਹਨ ਅਤੇ ਸੜ ਕੇ ਸੁਆਹ ਹੋ ਜਾਂਦੇ ਹਨ।''

ਆਪਣੇ ਆਪ ਨੂੰ ਹਾਰਿਆ ਹੋਇਆ ਵੇਖ ਕੇ ਮੁਖਲਿਸ ਖ਼ਾਂ ਨੇ ਸ਼ਾਂਤੀ ਲਈ ਸੁਲਹ ਕਰਨ ਵਾਸਤੇ ਆਪਣੀਆਂ ਸ਼ਰਤਾਂ ਗੁਰੂ ਜੀ ਸਾਹਮਣੇ ਰੱਖਣ ਲਈ ਇਕ ਦੂਤ ਭੇਜਿਆ। ਦੂਤ ਨੇ ਗੁਰੂ ਜੀ ਨੂੰ ਇਸ ਤਰ੍ਹਾਂ ਸੰਬੋਧਿਤ ਕੀਤਾ :- ਹੇ ਸੱਚੇ ਗੁਰੂ, ਲੜਨਾ ਤੁਹਾਨੂੰ ਸੋਭਾ ਨਹੀਂ ਦਿੰਦਾ। ਇਹ ਸੋਚੋ ਕਿ ਤੁਹਾਡੇ ਕੋਲ ਕਿਹੜਾ ਰਾਜ ਹੈ ਜਿਹੜਾ ਤੁਹਾਨੂੰ ਲੜੀ ਜਾਣ ਦੇ ਯੋਗ ਬਣਾਈ ਰੱਖ ਸਕਦਾ ਹੈ? ਬਾਦਸ਼ਾਹ ਕੋਲ ਹਜ਼ਾਰਾਂ ਵਿਅਕਤੀ, ਕਈ ਕਿਲ੍ਹੇ ਅਤੇ ਅਨੰਤ ਸਾਧਨ ਹਨ। ਜੇਕਰ ਤੁਸੀਂ ਸ਼ਰਤਾਂ ਮੰਨ ਲਉ ਤਾਂ ਤੁਸੀਂ ਇਸੇ ਸ਼ਹਿਰ ਵਿਚ ਰਹਿ ਸਕਦੇ ਹੋ। ਤੁਹਾਡੇ ਕੋਲ ਪਹਿਲਾਂ ਹੀ ਲਗਾਨ-ਮਾਫ਼ ਪਿੰਡ ਹਨ ਅਤੇ ਅਜੇ ਤੱਕ ਤੁਹਾਡਾ ਨੁਕਸਾਨ ਵੀ ਕੁਝ ਨਹੀਂ ਹੋਇਆ। ਸਾਰੇ ਰਾਜੇ, ਨਵਾਬ ਅਤੇ ਹਾਕਮ ਬਾਦਸ਼ਾਹ ਦੀ ਪਰਜਾ ਹਨ। ਉਹ ਬਲਖ, ਬੁਖਾਰਾ, ਕਾਬੁਲ, ਬਲੋਚਿਸਤਾਨ, ਹਿੰਦੁਸਤਾਨ ਅਤੇ ਹੋਰ ਮੁਲਕਾਂ ਦਾ ਮਾਲਿਕ ਹੈ। ਉਸ ਨਾਲ ਲੜਨ ਦੀ ਤੁਹਾਡੇ ਕੋਲ ਕੀ ਤਾਕਤ ਹੈ ? ਜੇਕਰ ਤੁਹਾਡੀ ਹਾਰ ਹੋ ਜਾਏ ਤਾਂ ਮਦਦ ਲਈ ਤੁਸੀਂ ਕਿਸਦਾ ਆਸਰਾ ਭਾਲੋਗੇ ? ਜੇਕਰ ਤੁਸੀਂ ਮੇਰੇ ਸ਼ਬਦਾਂ ਵੱਲ ਧਿਆਨ ਦਿਓ ਤਾਂ ਅਸੀਂ ਸੁਲਹ ਕਰ ਲਵਾਂਗੇ। ਗੁਰੂ-

ਪਦਵੀ ਨਾਲ ਹੀ ਸੰਤੁਸ਼ਟ ਬਣੇ ਰਹੋ; ਲੜਾਈ-ਝਗੜੇ ਨੂੰ ਵਧਾ ਕੇ ਤੁਹਾਨੂੰ ਕੀ ਲਾਭ ਹੋਵੇਗਾ ?''

ਗੁਰੂ ਜੀ ਨੇ ਉੱਤਰ ਦਿੱਤਾ, ''ਬਾਦਸ਼ਾਹ ਦੇ ਦਿਲ ਵਿਚ ਰੱਬ ਦਾ ਭੈਅ ਨਹੀਂ ਹੈ। ਅਸੀਂ ਉਸ ਨਾਲ ਕਿਉਂ ਸੁਲਹ ਕਰੀਏ ? ਸਾਡੀ ਟੇਕ ਵਾਹਿਗੁਰੂ ਉਤੇ ਹੈ, ਜਿਹੜਾ ਬਾਦਸ਼ਾਹਾਂ ਦਾ ਬਾਦਸ਼ਾਹ ਹੈ ਅਤੇ ਇਹ ਬਾਦਸ਼ਾਹ ਵੀ ਉਸੇ ਦੀ ਰਚਨਾ ਹੈ। ਜੇ ਇਸ ਦੇ ਵਾਰਿਸ ਗੁਰੂ ਨਾਲ ਝਗੜਦੇ ਰਹੇ ਤਾਂ ਉਹ ਇਸਦਾ ਤਖ਼ਤ ਖੁਹਾ ਲੈਣਗੇ। ਬਾਦਸ਼ਾਹ ਨੂੰ ਚਾਹੀਦਾ ਹੈ ਕਿ ਉਹ ਆਪਣੇ ਤਖ਼ਤ ਦੀ ਰੱਖਿਆ ਕਰੇ। ਸਾਰੀ ਫ਼ੌਜ ਮੇਰੇ ਖਿਲਾਫ਼ ਲਿਆਏ ਇਨ੍ਹਾਂ ਸੱਤ ਹਜ਼ਾਰ ਸਿਪਾਹੀਆਂ ਦੀ ਤਰ੍ਹਾਂ ਨਸ਼ਟ ਹੋ ਜਾਏਗੀ। ਜੇਕਰ ਤੁਸੀਂ ਹੁਣ ਪਿਛੇ ਹਟ ਜਾਉ ਤਾਂ ਤੁਸੀਂ ਬਚੇ ਰਹਿ ਸਕਦੇ ਹੋ, ਪਰੰਤੂ ਜੇਕਰ ਤੁਸੀਂ ਲੜਾਈ ਵਿਚ ਲੱਗੇ ਰਹੇ ਤਾਂ ਤੁਹਾਡੇ ਵਿਚੋਂ ਇਕ ਵੀ ਨਹੀਂ ਬਚੇਗਾ।''

ਇਹ ਸੰਦੇਸ਼ਾ ਸੁਣ ਕੇ ਮੁਖਲਿਸ ਖ਼ਾਂ ਸੋਚਣ ਲੱਗਾ ਕਿ ਜੇਕਰ ਉਸ ਦੀਆਂ ਫ਼ੌਜਾਂ ਜਿੱਤ ਤੋਂ ਬਿਨਾਂ ਹੀ ਪਿਛੇ ਹਟ ਗਈਆਂ ਤਾਂ ਉਹ ਬਾਦਸ਼ਾਹ ਨੂੰ ਆਪਣਾ ਮੂੰਹ ਕਿਵੇਂ ਵਿਖਾਏਗਾ। ਦੂਜੇ ਪਾਸੇ ਜੇ ਉਨ੍ਹਾਂ ਨੂੰ ਮੁੜ ਲੜਾਈ ਸ਼ੁਰੂ ਕਰਨੀ ਪਈ ਤਾਂ ਬਚ ਕੇ ਨਿਕਲਣ ਦਾ ਕੋਈ ਰਾਹ ਨਹੀਂ ਬਚੇਗਾ । ਪਰੰਤੂ ਸਾਰੀਆਂ ਗੱਲਾਂ ਵਿਚੋਂ ਇਹ ਜ਼ਿਆਦਾ ਠੀਕ ਹੈ ਕਿ ਭੱਜ ਕੇ ਬਦਨਾਮ ਹੋਣ ਤੋਂ ਦੁਸ਼ਮਨ ਨਾਲ ਲੜਦੇ ਹੋਏ ਮਰ ਜਾਣਾ ਚਾਹੀਦਾ ਹੈ। ਇਸ ਲਈ ਥੋੜ੍ਹੇ ਆਰਾਮ ਤੋਂ ਬਾਅਦ ਉਸ ਨੇ ਲੜਾਈ ਸ਼ੁਰੂ ਕਰਨ ਦਾ ਆਦੇਸ਼ ਦੇ ਦਿੱਤਾ। ਜਦੋਂ ਗੁਰੂ ਦੇ ਸਿੱਖਾਂ ਨੇ ਮੁਸਲਮਾਨਾਂ ਦੇ ਮੁੜ ਹਥਿਆਰ ਚੁੱਕਣ ਦੀ ਗੱਲ ਸੁਣੀ ਤਾਂ ਉਨ੍ਹਾਂ ਨੇ ਮੀਰੀ-ਪੀਰੀ ਦੇ ਮਾਲਿਕ ਗੁਰੂ ਜੀ ਨੂੰ ਕਿਹਾ, ''ਹੇ ਸੱਚੇ ਪਾਦਸ਼ਾਹ, ਸਾਡੇ ਵਲੋਂ ਕੇਵਲ ਸੌ ਸੂਰਬੀਰ ਲੜਾਈ ਵਾਸਤੇ ਤਿਆਰ ਹਨ। ਬਾਕੀ ਸਾਰੇ ਲੜਾਈ ਦੀ ਮਿਹਨਤ ਕਾਰਨ ਸੁੱਤੇ ਪਏ ਹਨ। ਮੁਖਲਿਸ ਖ਼ਾਂ ਦੀਆਂ ਭੱਜੀਆਂ ਹੋਈ ਫ਼ੌਜਾਂ ਹੁਣ ਇਕੱਠੀਆਂ ਹੋ ਗਈਆਂ ਹਨ ਅਤੇ ਉਨ੍ਹਾਂ ਨੇ ਲੜਾਈ ਦਾ ਬਿਗਲ ਵਜਾ ਦਿੱਤਾ ਹੈ।'' ਗੁਰੂ ਜੀ ਨੇ ਉੱਤਰ ਦਿੱਤਾ, ''ਇਨ੍ਹਾਂ ਨੂੰ ਅਸੀਂ ਸਿੱਧੇ ਹੀ ਮੌਤ ਦੇ ਘਾਟ ਉਤਾਰਾਂਗੇ। ਇਨ੍ਹਾਂ ਨੂੰ ਭੱਜਣ ਨਹੀਂ ਦੇਣਾ।'' ਗੁਰੂ ਜੀ ਦੇ ਇਸ ਫੈਸਲੇ ਦੀ ਬਿਧੀ ਚੰਦ ਨੇ ਪ੍ਰਸੰਸਾ ਕੀਤੀ।

ਇਸ 'ਤੇ ਗੁਰੂ ਜੀ ਦੇ ਸਿੱਖਾਂ ਨੇ ਸ਼ਸਤਰ ਚੁੱਕ ਲਏ ਅਤੇ ਆਪਣੀਆਂ ਤੋੜੇਦਾਰ ਬੰਦੂਕਾਂ ਨੂੰ ਠੀਕ ਕਰਦੇ ਹੋਏ ਦੁਸ਼ਮਨ ਨੂੰ ਭਜਾਉਣ ਲਈ ਉਸ ਵੱਲ ਵਧੇ। ਜਿਹੜਾ ਵੀ ਮੁਸਲਮਾਨ ਅਗਾਂਹ ਵਧਿਆ, ਉਹ ਮਾਰਿਆ ਗਿਆ। ਬੜੀ ਬਹਾਦਰੀ ਨਾਲ ਲੜਨ ਵਾਲੇ ਗੁਰੂ ਜੀ ਖੁਦ ਕਈ ਵਿਅਕਤੀਆਂ ਦਾ ਸਮੂਹ ਸਨ। ਉਨ੍ਹਾਂ ਨੇ ਫੁਰਤੀ ਨਾਲ ਚੰਦ੍ਰਮੁਖੀ ਜ਼ਹਿਰੀਲੇ ਤੀਰ ਛੱਡੇ ਜਿਹੜੇ ਕਮਾਨ 'ਚੋਂ ਨਿਕਲਦੇ ਹੀ ਦੁਸ਼ਮਨ ਦੇ ਘੋੜਿਆਂ ਅਤੇ ਫ਼ੌਜੀਆਂ ਨੂੰ ਮਾਰ ਦਿੰਦੇ ਸਨ। ਉਨ੍ਹਾਂ ਦੇ ਥੋੜ੍ਹੇ ਜਿਹੇ ਵਿਅਕਤੀ ਵੀ ਉਨ੍ਹਾਂ ਦੀ ਬਹਾਦੁਰੀ ਦੀ ਪ੍ਰਸੰਸਾ ਕਰ ਰਹੇ ਸਨ। ਆਪਣੀ

ਫ਼ੌਜ ਨੂੰ ਤੇਜੀ ਨਾਲ ਨਸ਼ਟ ਹੁੰਦਿਆਂ ਵੇਖ ਕੇ ਸੱਯਦ ਸੁਲਤਾਨ ਬੇਗ ਨੇ ਜਿੱਤਣ ਦੇ ਇਕੋ ਇਕ ਸਾਧਨ ਵਜੋਂ ਮਿਲ ਕੇ ਦ੍ਰਿੜ੍ਹਤਾ-ਪੂਰਬਕ ਹਮਲਾ ਕਰਨ ਦਾ ਫੈਸਲਾ ਕੀਤਾ। ਉਸ ਦੀ ਇਹ ਸਲਾਹ ਮੰਨ ਕੇ ਮੁਸਲਮਾਨ ਅਗਾਂਹ ਨੂੰ ਵਧੇ। ਬਿਧੀ ਚੰਦ, ਪੈਂਦੇ ਖ਼ਾਂ ਅਤੇ ਜਾਤੀ ਮੱਲ ਦੁਸ਼ਮਣ ਦੇ ਹਮਲੇ ਨੂੰ ਰੋਕਣ ਲਈ ਛੇਤੀ ਨਾਲ ਅੱਗੇ ਵਧੇ ਅਤੇ ਉਹਨਾਂ ਸਾਰਿਆਂ ਨੂੰ ਸਮੁੱਚੇ ਰੂਪ ਵਿਚ ਨਸ਼ਟ ਕਰ ਦਿੱਤਾ। ਸੁਲਤਾਨ ਬੇਗ ਨੇ ਆਪਣੇ ਨੇੜੇ ਨਾਲ ਬਿਧੀ ਚੰਦ ਨੂੰ ਨਿਸ਼ਾਨਾ ਬਣਾਇਆ ਪਰੰਤੂ ਰੱਬ ਵਲੋਂ ਹੀ ਉਸਦਾ ਘੋੜਾ ਇੱਕ ਪਾਸੇ ਨੂੰ ਹੋ ਗਿਆ ਅਤੇ ਉਸ ਨੇ ਆਪਣੇ ਮਾਲਕ ਦੀ ਰੱਖਿਆ ਕਰ ਲਈ। ਇਸ ਉਤੇ ਇਕ ਵਾਪਸੀ ਵਾਰ ਤੋਂ ਬਚਣ ਲਈ ਸੁਲਤਾਨ ਬੇਗ ਪਿੱਛੇ ਹੋਇਆ। ਬਿਧੀ ਚੰਦ ਨੇ ਲਲਕਾਰ ਕੇ ਉਸਨੂੰ ਕਿਹਾ, ''ਰੁਕ ਜਾ, ਹੁਣ ਕਿਉਂ ਭੱਜ ਰਿਹਾ ਹੈਂ''? ਸੁਲਤਾਨ ਬੇਗ ਨੇ ਆਪਣੇ ਦੁਸ਼ਮਣ ਦੀ ਤਲਵਾਰ ਆਪਣੀ ਢਾਲ 'ਤੇ ਰੋਕੀ ਅਤੇ ਪਲ ਭਰ ਲਈ ਆਪਣਾ ਬਚਾਅ ਕਰ ਲਿਆ। ਬਿਧੀ ਚੰਦ ਦੀ ਤਲਵਾਰ ਉਸ ਤੱਕ ਨਹੀਂ ਪਹੁੰਚ ਸਕੀ ਕਿਉਂਕਿ ਉਹ ਭੱਜ ਪਿਆ ਸੀ ਪਰੰਤੂ ਇਕ ਤੇਜ ਗਤੀ ਵਾਲੇ ਤੀਰ ਨੇ ਉਸਨੂੰ ਫੜ ਲਿਆ। ਤੀਰ ਸੁਲਤਾਨ ਬੇਗ ਦੇ ਸਰੀਰ ਵਿਚੋਂ ਪਾਰ ਨਿਕਲ ਗਿਆ ਅਤੇ ਉਹ ਮੁਰਦਾ ਹਾਲਤ ਵਿਚ ਘੋੜੇ ਤੋਂ ਡਿੱਗ ਪਿਆ।

ਇਸੇ ਤਰ੍ਹਾਂ ਹੀ ਪੈਂਦੇ ਖ਼ਾਂ ਵੀ ਲੜਾਈ ਵਿਚ ਕਾਮਯਾਬ ਰਿਹਾ। ਮੁਖਲਿਸ ਖ਼ਾਂ ਦੇ ਆਖਰੀ ਬਚੇ ਹੋਏ ਵਿਅਕਤੀਗਤ ਕਰਮਚਾਰੀ ਦੀਦਾਰ ਅਲੀ ਨੂੰ ਉਸ ਨੇ ਧਰਤੀ 'ਤੇ ਲੰਮਿਆਂ ਪਾ ਦਿੱਤਾ। ਹੁਣ ਇਕੱਲੇ ਬਚੇ ਹੋਏ ਮੁਖਲਿਸ ਖ਼ਾਂ ਕੋਲ ਗੁਰੂ ਸਾਹਿਬ ਨਾਲ ਸਿੱਧੇ ਟੱਕਰ ਲੈਣ ਤੋਂ ਸਿਵਾ ਹੋਰ ਕੁਝ ਨਹੀਂ ਬਚਿਆ ਸੀ। ਉਸ ਨੇ ਕਿਹਾ, ''ਆ ਮੈਂ ਤੇ ਤੂੰ ਇਕੱਠੇ ਹੀ ਲੜ ਕੇ ਇਸ ਝਗੜੇ ਦਾ ਫੈਸਲਾ ਕਰੀਏ ਅਤੇ ਹੋਰ ਕੋਈ ਵੀ ਸਾਡੇ ਲਾਗੇ ਨਾ ਆਵੇ।'' ਉਸਨੂੰ ਖੁਸ਼ ਕਰਨ ਲਈ ਗੁਰੂ ਜੀ ਨੇ ਆਪਣੇ ਵਿਅਕਤੀਆਂ ਨੂੰ ਇਕ ਪਾਸੇ ਖਲੋਣ ਦੀ ਚੇਤਾਵਨੀ ਦਿੱਤੀ। ਇਸ ਤੋਂ ਬਾਅਦ ਉਨ੍ਹਾਂ ਨੇ ਇਕ ਤੀਰ ਚਲਾਇਆ ਜਿਸ ਨਾਲ ਮੁਖਲਿਸ ਖ਼ਾਂ ਦਾ ਘੋੜਾ ਮਾਰਿਆ ਗਿਆ। ਮੁਖਲਿਸ ਖ਼ਾਂ ਨੇ ਕਿਹਾ, ''ਤੂੰ ਘੋੜੇ ਤੇ ਬੈਠਾ ਹੈਂ ਤੇ ਮੈਂ ਪੈਦਲ ਹਾਂ ਇਸ ਤੋਂ ਇਲਾਵਾ ਮੈਂ ਤਲਵਾਰ ਤੇ ਢਾਲ ਨਾਲ ਲੜਨਾ ਚਾਹੁੰਦਾ ਹਾਂ ਜਦ ਕਿ ਤੂੰ ਤੀਰ ਚਲਾ ਰਿਹਾ ਹੈਂ। ਇਹ ਲੜਾਈ ਠੀਕ ਨਹੀਂ ਹੈ।'' ਇਸ 'ਤੇ ਗੁਰੂ ਜੀ ਘੋੜੇ ਤੋਂ ਹੇਠਾਂ ਉਤਰੇ ਤੇ ਬੋਲੇ, ''ਆਪਣੀ ਪੂਰੀ ਹੁਸ਼ਿਆਰੀ ਵਿਖਾਉਂਦਾ ਹੋਇਆ ਪਹਿਲਾਂ ਵਾਰ ਕਰ।'' ਖ਼ਾਨ ਨੇ ਇਕ ਵਾਰ ਕੀਤਾ ਜਿਸ ਨੂੰ ਗੁਰੂ ਜੀ ਨੇ ਤੇਜੀ ਨਾਲ ਇਕ ਪਾਸੇ ਹੋ ਕੇ ਬਚਾਅ ਲਿਆ। ਦੂਜਾ ਵਾਰ ਗੁਰੂ ਜੀ ਦੀ ਢਾਲ ਉਤੇ ਪਿਆ। ਫਿਰ ਗੁਰੂ ਜੀ ਨੇ ਕਿਹਾ, ''ਤੂੰ ਦੋ ਵਾਰ ਕਰ ਲਏ ਹਨ, ਜਿਨ੍ਹਾਂ ਨੂੰ ਮੈਂ ਸੰਭਾਲ ਲਿਆ ਹੈ। ਹੁਣ ਮੇਰੀ ਵਾਰੀ ਹੈ।'' ਗੁਰੂ ਜੀ ਨੇ ਇਸ ਤੋਂ ਬਾਅਦ ਆਪਣਾ ਸ਼ਕਤੀਸਾਲੀ ਹੱਥ ਚੁਕਦਿਆਂ ਹੋਇਆਂ ਮੁਖਲਿਸ ਖ਼ਾਂ ਉਤੇ ਅਜਿਹਾ ਵਾਰ ਕੀਤਾ ਜਿਹੜਾ ਉਸ ਦੇ ਸਿਰ ਦੇ ਦੋ ਟੋਟੇ ਕਰ ਗਿਆ।

ਪੈਂਦੇ ਖਾਂ, ਬਿਧੀ ਚੰਦ ਤੇ ਜਾਤੀ ਮੱਲ ਨੇ ਮੈਦਾਨ ਵਿਚ ਡਟੇ ਹੋਏ ਮੁਸਲਮਾਨਾਂ ਨੂੰ ਮਾਰ ਦਿੱਤਾ ਪਰੰਤੂ ਉਨ੍ਹਾਂ ਵਿਚੋਂ ਬਹੁਤੇ ਸਿਪਾਹੀ ਪਿਛੇ ਵੇਖੇ ਬਿਨਾਂ ਹੀ ਭੱਜ ਗਏ। ਨੌਂ ਘੰਟੇ ਦੀ ਲੜਾਈ ਬਾਅਦ ਗੁਰੂ ਜੀ ਦੀ ਜਿੱਤ ਪੂਰੀ ਹੋਈ। ਸਾਰੇ ਬਚੇ ਹੋਏ ਸਿੱਖਾਂ ਨੇ ਇਕ ਦੂਜੇ ਨੂੰ ਵਧਾਈਆਂ ਦਿੱਤੀਆਂ ਅਤੇ ਖੁਸ਼ੀ ਦਾ ਨਗਾਰਾ ਵੱਜ ਉਠਿਆ। ਗੁਰੂ ਜੀ ਲੜਾਈ ਦੇ ਮੈਦਾਨ ਦਾ ਨਿਰੀਖਣ ਕਰਨ ਗਏ ਤੇ ਉਸ ਤੋਂ ਬਾਅਦ ਲੋਹਗੜ੍ਹ ਪਹੁੰਚੇ। ਆਪਣੇ ਵਿਸ਼ਵਾਸ-ਪਾਤਰ ਮਿੱਤਰ ਮੋਹਨ ਤੇ ਗੋਪਾਲਾ ਨੂੰ ਮੌਤ ਵੱਲ ਸਹਿਕ ਸਹਿਕ ਕੇ ਵਧਦੇ ਹੋਏ ਦੇਖ ਕੇ ਗੁਰੂ ਜੀ ਨੇ ਉਨ੍ਹਾਂ ਦੇ ਚਿਹਰੇ ਪੂੰਝੇ ਤੇ ਬੋਲੇ, "ਹੇ ਮੋਹਨ ਤੇ ਗੋਪਾਲਾ, ਤੁਸੀਂ ਜੋ ਮੰਗੋਗੇ, ਮੈਂ ਦੇਵਾਂਗਾ। ਤੁਸਾਂ ਮੇਰੇ ਲਈ ਜੀਵਨ ਦਿੱਤਾ ਹੈ ਇਸ ਲਈ ਅਜਿਹੀ ਕੋਈ ਵੀ ਵਸਤੂ ਨਹੀਂ ਹੈ ਜਿਹੜੀ ਤੁਹਾਨੂੰ ਨਹੀਂ ਦੇਵਾਂਗਾ।" ਉਨ੍ਹਾਂ ਨੇ ਜੁਆਬ ਦਿੱਤਾ, "ਸਾਨੂੰ ਡਰ ਸੀ ਕਿ ਆਪਣੇ ਆਖਰੀ ਪਲਾਂ ਵਿਚ ਅਸੀਂ ਤੁਹਾਨੂੰ ਨਹੀਂ ਦੇਖ ਸਕਾਂਗੇ ਪਰੰਤੂ ਤੁਸੀਂ ਦਿਲਾਂ ਦੇ ਅੰਤਰਯਾਮੀ ਹੁੰਦੇ ਹੋਏ ਇਥੇ ਆਉਣ ਦਾ ਸਾਡੇ 'ਤੇ ਉਪਕਾਰ ਕੀਤਾ ਹੈ। ਇਸ ਤੋਂ ਅੱਗੇ ਹੋਰ ਸਾਡੀ ਹੁਣ ਕੋਈ ਇਛਿਆ ਨਹੀਂ।" ਗੁਰੂ ਜੀ ਨੇ ਉਨ੍ਹਾਂ ਨੂੰ ਫਿਰ ਕੁਝ ਮੰਗਣ ਲਈ ਜ਼ੋਰ ਲਾਇਆ, "ਉਨ੍ਹਾਂ ਨੇ ਉੱਤਰ ਦਿੱਤਾ, "ਸਾਨੂੰ ਇਹ ਵਰ ਦਿਓ ਕਿ ਚਾਹੇ ਜਿਸ ਰੂਪ ਵਿਚ ਵੀ ਹੋਵੇ, ਅਸੀਂ ਹਮੇਸ਼ਾ ਤੁਹਾਡੇ ਨਾਲ ਰਹੀਏ। ਸਾਨੂੰ ਇਹ ਵੀ ਵਰ ਦਿਓ ਕਿ ਤੁਹਾਡੇ ਵਾਸਤੇ ਲੜਦੇ ਹੋਏ ਜਿਹੜੇ ਸ਼ਹੀਦ ਹੋ ਜਾਣ ਉਹ ਮੁਕਤੀ ਨੂੰ ਪ੍ਰਾਪਤ ਹੋਣ।" ਇਸ 'ਤੇ ਗੁਰੂ ਜੀ ਨੇ ਕਿਹਾ, "ਮੈਂ ਤੁਹਾਡੀ ਨਿਰਲੇਪਤਾ ਲਈ ਤੁਹਾਨੂੰ ਵਧਾਈ ਦਿੰਦਾ ਹਾਂ; ਤੁਹਾਡੀਆਂ ਦੋਵੇਂ ਬੇਨਤੀਆਂ ਮਨਜ਼ੂਰ ਕੀਤੀਆਂ ਜਾਣਗੀਆਂ। ਆਪਣੀ ਮੌਤ ਵਿਚ ਤੁਹਾਨੂੰ ਪ੍ਰਸੰਨਤਾ ਪ੍ਰਾਪਤ ਹੋਵੇਗੀ।" ਇਸ ਤੋਂ ਬਾਅਦ ਪਰਮਾਤਮਾ ਉਤੇ ਧਿਆਨ ਲਾ ਕੇ ਉਨ੍ਹਾਂ ਨੇ ਆਪਣੀਆਂ ਆਤਮਾਵਾਂ ਨੂੰ ਆਪਣੇ ਸਰੀਰਾਂ ਨਾਲੋਂ ਵੱਖ ਕਰ ਲਿਆ। ਬਾਕੀ ਬਚੀਆਂ ਹੋਈਆਂ ਮ੍ਰਿਤਕ ਦੇਹਾਂ ਨੂੰ ਗੁਰੂ ਜੀ ਨੇ ਇਕੱਠੀਆਂ ਕਰਕੇ ਸਾਫ਼ ਕੀਤਾ, ਕੱਪੜਿਆਂ ਵਿਚ ਲਪੇਟਿਆ ਅਤੇ ਉਨ੍ਹਾਂ ਨੂੰ ਚਿਤਾਵਾਂ ਉਤੇ ਰੱਖਿਆ। ਉਨ੍ਹਾਂ ਨੇ ਆਪਣੇ ਹੱਥਾਂ ਨਾਲ ਉਨ੍ਹਾਂ ਨੂੰ ਅੱਗ ਦਿਖਾਈ। ਇਹ ਲੜਾਈ ਅੰਮ੍ਰਿਤਸਰ ਦੇ ਦੱਖਣ ਵਾਲੇ ਪਾਸੇ ਚਾਰ ਮੀਲਾਂ ਤੱਕ ਹੁੰਦੀ ਰਹੀ ਅਤੇ ਗੁਰੂ ਜੀ ਦੀ ਜਿੱਤ ਦੀ ਯਾਦਗਾਰ ਵਿਚ ਇਥੇ ਸੰਗਰਾਣਾ ਸਾਹਿਬ ਨਾਂ ਨਾਲ ਇਕ ਧਰਮਸਾਲਾ ਦਾ ਨਿਰਮਾਣ ਕੀਤਾ ਗਿਆ। ਇਹ ਲੜਾਈ ਸੰਮਤ 1685 (1628 ਈ: ) ਨੂੰ ਹੋਈ। ਇਥੇ ਵਿਸਾਖ ਮਹੀਨੇ ਦੀ ਪੁੰਨਿਆਂ ਨੂੰ ਹਰ ਸਾਲ ਇਕ ਮੇਲਾ ਲਗਦਾ ਹੈ।

**ਬੀਬੀ ਵੀਰੋ ਦਾ ਵਿਆਹ :**

ਗੁਰੂ ਜੀ ਨੇ ਜਦੋਂ ਆਪਣੇ ਬਹਾਦਰ ਸਿਪਾਹੀਆਂ ਦੇ ਅੰਤਿਮ ਸੰਸਕਾਰ ਕਰ ਲਏ ਤਾਂ ਉਨ੍ਹਾਂ ਨੇ ਆਪਣੇ ਪਰਿਵਾਰ ਕੋਲ ਝਬਾਲ ਵਿਖੇ ਜਾਣ ਦੀ ਤਿਆਰੀ ਕਰ ਲਈ। ਝਬਾਲ ਪਹੁੰਚ ਕੇ ਹੁਣ ਉਨ੍ਹਾਂ ਕੋਲ ਆਪਣੀ ਬੇਟੀ ਦੇ ਵਿਆਹ ਵੱਲ ਧਿਆਨ ਦੇਣ ਦਾ ਸਮਾਂ ਸੀ। ਵਰ ਪੱਖ ਦੇ ਵਲੋਂ ਆ ਰਹੀ ਬਰਾਤ ਨੂੰ ਮਿਲਣ ਵਾਸਤੇ ਗੁਰੂ ਜੀ ਨੇ ਮਸੰਦਾਂ ਨੂੰ ਪਹਿਲਾਂ ਹੀ ਤੋਰ ਦਿੱਤਾ ਸੀ ।

ਰਸਮ ਦੇ ਉਲਟ ਵਰ ਦੇ ਪਿਤਾ ਧਰਮੇ ਨੇ ਨਿਮਰਤਾ-ਪੂਰਵਕ ਗੁਰੂ ਜੀ ਦੇ ਸਾਹਮਣੇ ਹਾਜ਼ਰ ਹੋ ਕੇ ਆਪਣੇ ਪੁੱਤਰ ਸਾਧੂ ਨੂੰ ਸਾਰੇ ਕਾਰਜ ਵਾਸਤੇ ਤਿਆਰ ਕੀਤਾ। ਝਬਾਲ ਵਿਖੇ ਉਸ ਸਮੇਂ ਰਹਿੰਦੇ ਹੋਏ ਇਕ ਮੁਸਲਮਾਨ ਸਿਪਾਹੀ ਨੇ ਖੁਸ਼ੀਆਂ ਭਰੇ ਮਾਹੌਲ ਵਿਚ ਪਟਾਕੇ ਇਤਿਆਦਿ ਚਲਦੇ ਵੇਖੇ ਅਤੇ ਇਸ ਸਭ ਦਾ ਕਾਰਣ ਜਾਨਣਾ ਚਾਹਿਆ। ਉਸਨੂੰ ਪਤਾ ਲਗਾ ਕਿ ਇਹ ਸਾਰਾ ਕੁਝ ਗੁਰੂ ਜੀ ਦੀ ਲੜਕੀ ਦੇ ਵਿਆਹ ਨਾਲ ਸੰਬੰਧਿਤ ਹੈ ਤੇ ਮੁਗਲ ਫ਼ੌਜ ਨੂੰ ਨਸ਼ਟ ਕਰਕੇ ਗੁਰੂ ਜੀ ਕੁਝ ਦੇਰ ਪਹਿਲਾਂ ਹੀ ਉਥੇ ਪਹੁੰਚੇ ਹਨ। ਸਿਪਾਹੀ ਦੇ ਮਨ ਵਿਚ ਅਚਾਨਕ ਖਿਆਲ ਆਇਆ ਕਿ ਜੇਕਰ ਉਹ ਗੁਰੂ ਜੀ ਨੂੰ ਮਾਰ ਦੇਵੇ ਤਾਂ ਉਸਨੂੰ ਬਾਦਸ਼ਾਹ ਵਲੋਂ ਇਕ ਭਾਰਾ ਇਨਾਮ ਪ੍ਰਾਪਤ ਹੋਏਗਾ। ਸਿਪਾਹੀ ਨੇ ਸੋਚਿਆ ਕਿ ਗੁਰੂ ਜੀ ਇਸ ਵੇਲੇ ਕਿਸੇ ਵੀ ਨੁਕਸਾਨ ਦਾ ਸ਼ੰਕਾ ਨਹੀਂ ਕਰਨਗੇ ਅਤੇ ਪੂਰੀ ਤਰ੍ਹਾਂ ਸੁਰੱਖਿਅਤ ਵੀ ਨਹੀਂ ਹਨ, ਇਸ ਲਈ ਉਨ੍ਹਾਂ ਨੂੰ ਆਸਾਨੀ ਨਾਲ ਮਾਰਿਆ ਜਾ ਸਕਦਾ ਹੈ। ਜੇਕਰ ਉਹ ਇਸ ਕੰਮ ਵਿਚ ਕਾਮਯਾਬ ਨਾ ਵੀ ਹੋਇਆ ਤਾਂ ਉਸ ਨੇ ਸੋਚਿਆ ਕਿ ਉਹ ਘੱਟੋ ਘੱਟ ਉਨ੍ਹਾਂ ਨੂੰ ਡਰਾ ਤਾਂ ਜ਼ਰੂਰ ਹੀ ਦੇਵੇਗਾ ਤੇ ਇਸ ਤਰ੍ਹਾਂ ਵਿਆਹ ਕਾਰਜ ਦੀ ਖੁਸ਼ੀਆਂ ਵਿਚ ਵਿਘਨ ਜ਼ਰੂਰ ਪਵੇਗਾ। ਉਸ ਨੇ ਆਪਣੀ ਤੋੜੇਦਾਰ ਬੰਦੂਕ ਚੁੱਕੀ, ਉਸ ਵਿਚ ਪਲੀਤਾ ਲਾਇਆ ਤੇ ਗੁਰੂ ਜੀ ਵੱਲ ਨਿਸ਼ਾਨਾ ਕੀਤਾ। ਉਹ ਬੰਦੂਕ ਫਟ ਗਈ ਤੇ ਜਿਸ ਨੂੰ ਮਾਰਨਾ ਸੀ, ਉਸ ਦੀ ਬਜਾਇ ਉਹ ਸਿਪਾਹੀ ਖੁਦ ਹੀ ਮਾਰਿਆ ਗਿਆ। ਉਸ ਦੀ ਇਸ ਮੌਤ ਨੂੰ ਪਰਮਾਤਮਾ ਦਾ ਖਾਸ ਕੀਤਾ ਹੋਇਆ ਕੰਮ ਮੰਨਿਆ ਗਿਆ ਤੇ ਇਸ ਤਰ੍ਹਾਂ ਵਿਆਹ ਦੀ ਰਸਮ ਪੂਰੀ ਧੂਮ-ਧਾਮ ਨਾਲ ਸਿਰੇ ਚੜ੍ਹੀ।

ਆਪਣੀ ਪੁੱਤਰੀ ਨਾਲੋਂ ਵਿਛੜਨ ਤੋਂ ਪਹਿਲਾਂ ਗੁਰੂ ਜੀ ਨੇ ਉਸਨੂੰ ਇਹ ਸਲਾਹ ਦਿੱਤੀ, ''ਮੈਂ ਪਤੀ ਦੇ ਸਨਮਾਨ ਅਤੇ ਯੋਗਤਾ ਦਾ ਵਰਣਨ ਕੀ ਕਰਾਂ! ਪਤੀ ਦੀ ਸੇਵਾ ਕਰਨਾ ਪਤਨੀ ਦੇ ਕੀਤੇ ਜਾਣ ਵਾਲੇ ਕਰਮਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਣ ਹੈ। ਉਸ ਦੇ ਵੱਡਿਆਂ ਦਾ ਬਹੁਤ ਸਤਿਕਾਰ ਕਰਨਾ ਤੇ ਮਨ ਲਾ ਕੇ ਆਪਣੀ ਸੱਸ ਦੀ ਸੇਵਾ ਕਰਨਾ।'' ਇਸ ਤੋਂ ਬਾਅਦ ਵੀਰੋ ਆਪਣੀ ਮਾਤਾ ਜੀ ਨੂੰ ਮਿਲੀ ਅਤੇ ਮਾਤਾ ਜੀ ਨੇ ਉਸਨੂੰ ਇਸ ਤਰ੍ਹਾਂ ਸੰਬੋਧਿਤ ਕੀਤਾ, ''ਜੇ ਤੂੰ ਹਮੇਸ਼ਾ ਖੁਸ਼ ਰਹਿਣਾ ਚਾਹੁੰਦੀ ਹੈ ਤਾਂ ਤੂੰ ਹਮੇਸ਼ਾ ਆਪਣੇ ਪਤੀ ਦੀ ਸੇਵਾ ਕਰਦੀ ਰਹੀਂ। ਆਪਣੇ ਪਰਿਵਾਰ ਦੀ ਇੱਜ਼ਤ ਦਾ ਹਮੇਸ਼ਾ ਖਿਆਲ ਰੱਖੀਂ। ਮਾੜੇ ਕੰਮਾਂ ਨਾਲ ਆਪਣੇ ਆਪ ਨੂੰ ਕਦੇ ਨਾ ਜੋੜੀਂ। ਆਪਣਾ ਨਿੱਤ ਕਰਮ ਕਰਨ ਵਾਸਤੇ ਸਵੇਰੇ ਜਲਦੀ ਉਠਣਾ ਅਤੇ ਗੁਰੂ ਜੀ ਦੇ ਸ਼ਬਦਾਂ ਦਾ ਪਾਠ ਕਰਨਾ। ਤੇਰੇ ਖਿਲਾਫ਼ ਕੋਈ ਵੀ ਸ਼ਿਕਾਇਤ ਮੇਰੇ ਤੱਕ ਨਾ ਪਹੁੰਚੇ। ਇਸ ਤਰ੍ਹਾਂ ਤੂੰ ਪੂਰਨ ਰੂਪ ਵਿਚ ਖੁਸ਼ੀ ਮਾਣੇਂਗੀ। ਮੇਰੀ ਬੇਟੀ! ਧਿਆਨ ਲਾ ਕੇ ਸੁਣ, ਬਹੁਤ ਛੇਤੀ ਹੀ ਮੈਂ ਤੈਨੂੰ ਬੁਲਾਵਾਂਗੀ। ਗੁਰੂ ਨਾਨਕ ਦੇਵ ਜੀ ਸਾਡੇ ਰੱਖਿਅਕ ਹਨ ਨਹੀਂ ਤਾਂ ਤੇਰਾ ਇਹ ਵਿਆਹ ਕਾਰਜ ਨਹੀਂ ਹੋ ਸਕਣਾ ਸੀ।''

ਫਿਰ ਮਾਤਾ ਜੀ ਨੇ ਉਸਨੂੰ ਗਲਵਕੜੀ ਵਿਚ ਲੈ ਲਿਆ ਅਤੇ ਉਸ ਦੇ ਜਾਣ ਵੇਲੇ ਬਹੁਤ ਉਦਾਸ ਹੋ ਉਠੇ। ਗੁਰੂ ਜੀ ਆਪਣੇ ਨਿੱਜੀ ਕਮਰੇ ਵਿਚ ਪਹੁੰਚੇ ਤੇ ਬੋਲੇ, "ਧੀਆਂ ਪਰਾਇਆ ਧਨ ਹੁੰਦੀਆਂ ਹਨ। ਉਨ੍ਹਾਂ ਦੇ ਚਲੇ ਜਾਣ ਨੂੰ ਕਿਉਂ ਮਹਿਸੂਸ ਕੀਤਾ ਜਾਵੇ!" ਉਨ੍ਹਾਂ ਨੇ ਫਿਰ ਆਪਣੀ ਪੁੱਤਰੀ ਨੂੰ ਗਲ ਨਾਲ ਲਾ ਲਿਆ ਤੇ ਉਸਨੂੰ ਹੌਂਸਲਾ ਦਿੱਤਾ। ਇਸੇ ਵੇਲੇ ਬਾਬਾ ਗੁਰਦਿੱਤਾ ਜੀ ਵੀ ਪਿਆਰ ਭਰੇ ਹਿਰਦੇ ਨਾਲ ਉਥੇ ਆ ਪਹੁੰਚੇ ਤੇ ਉਨ੍ਹਾਂ ਨੇ ਵੀ ਆਪਣੀ ਭੈਣ ਨੂੰ ਗਲਵਕੜੀ ਵਿਚ ਲੈ ਲਿਆ।

ਝਬਾਲ ਵਿਖੇ ਗੁਰੂ ਜੀ ਨੂੰ ਹੋਰ ਕੋਈ ਕੰਮ ਨਹੀਂ ਸੀ ਇਸ ਲਈ ਉਹ ਪਰਿਵਾਰ ਸਮੇਤ ਤਰਨਤਾਰਨ ਦੇ ਦਰਸ਼ਨ ਕਰਨ ਚਲੇ ਗਏ। ਰਾਹ ਵਿਚ ਗੁਰੂ ਜੀ ਦੇ ਮਹਿਲ ਲੜਾਈ ਦੇ ਕਾਰਣਾਂ ਤੇ ਲੜਾਈ ਬਾਰੇ ਵਿਚਾਰ-ਵਟਾਂਦਰਾ ਕਰਦੇ ਰਹੇ, "ਜੇਕਰ ਸਾਡੇ ਸੱਸ ਮਾਤਾ ਗੰਗਾ ਜੀ ਜੀਵਤ ਹੁੰਦੇ ਤਾਂ ਉਹ ਗੁਰੂ ਜੀ ਨੂੰ ਜ਼ਰੂਰ ਸਿੱਖਿਆ ਦਿੰਦੇ। ਫਿਰ ਵੀ ਸ਼ਾਇਦ ਇਹ ਸਭ ਕੁਝ ਚੰਗੇ ਲਈ ਹੋਇਆ ਕਿਉਂਕਿ ਦੁਸ਼ਮਣਾਂ ਦੀ ਬਹੁਤ ਵੱਡੀ ਫ਼ੌਜ ਨਸ਼ਟ ਹੋ ਗਈ ਅਤੇ ਪਰਮਾਤਮਾ ਨੇ ਬਹੁਤ ਸਾਰੇ ਸਿੱਖਾਂ ਦੀ ਰੱਖਿਆ ਕੀਤੀ।" ਸਰੋਵਰ ਦੀ ਪ੍ਰਸੰਸਾ ਕਰਦੇ ਹੋਏ ਅਤੇ ਗੁਰੂ ਅਰਜਨ ਦੇਵ ਜੀ ਦੀ ਯਾਦ ਨੂੰ ਮਨ ਵਿਚ ਵਸਾਉਂਦੇ ਹੋਏ ਗੁਰੂ ਜੀ ਗੋਇੰਦਵਾਲ ਨੂੰ ਚਲ ਪਏ।

ਬਾਦਸ਼ਾਹ ਫਕੀਰਾਂ ਦੀ ਫ਼ੌਜ ਕਹੀ ਜਾਣ ਵਾਲੀ ਸੈਨਾ ਪਾਸੋਂ ਆਪਣੀ ਫ਼ੌਜ ਦੀ ਹਾਰ ਬਾਰੇ ਸੁਣ ਕੇ ਬਹੁਤ ਦੁਖੀ ਹੋਇਆ। ਉਸ ਨੇ ਸੋਚਿਆ ਕਿ ਇਹ ਜ਼ਰੂਰ ਜਾਦੂ-ਮੰਤਰ ਤੇ ਟੂਣੇ ਆਦਿ ਦਾ ਅਸਰ ਰਿਹਾ ਹੋਵੇਗਾ। ਪਰ ਲੜਾਈ ਵਿਚੋਂ ਬਚਣ ਵਾਲੇ ਮੁਸਲਮਾਨਾਂ ਨੇ ਆਪਣੇ ਢੰਗ ਨਾਲ ਲੜਾਈ ਦਾ ਵੇਰਵਾ ਉਸਨੂੰ ਦੱਸਿਆ, "ਭਾਵੇਂ ਸਿੱਖ ਸਾਰੀਆਂ ਜਾਤਾਂ ਤੇ ਧੰਧਿਆਂ ਨਾਲ ਸੰਬੰਧ ਰੱਖਣ ਵਾਲੇ ਸਨ ਪਰੰਤੂ ਲੜਾਈ ਵਿਚ ਉਹ ਬਹਾਦਰ ਸਿੱਧ ਹੋਏ ਅਤੇ ਹਾਰ ਜਾਣ ਵਿਚ ਸ਼ਾਹੀ ਫ਼ੌਜ ਦਾ ਕੋਈ ਕਸੂਰ ਨਹੀਂ ਸੀ।" ਬਾਦਸ਼ਾਹ ਨੇ ਜਦੋਂ ਮੁਖ਼ਲਿਸ ਖ਼ਾਂ ਦੀ ਮੌਤ ਬਾਰੇ ਸੁਣਿਆ ਤਾਂ ਉਹ ਅੱਗ ਉਤੇ ਘਿਓ ਪੈਣ 'ਤੇ ਭੜਕੀ ਹੋਈ ਅੱਗ ਵਾਂਗ ਭੜਕ ਉਠਿਆ। ਉਸ ਨੇ ਆਪਣੇ ਮੁੱਖ ਸਲਾਹਕਾਰਾਂ ਨੂੰ ਬੁਲਾਇਆ ਅਤੇ ਨਿਰਣਾ ਕੀਤਾ ਕਿ ਇਸ ਤੋਂ ਪਹਿਲਾਂ ਕਿ ਗੁਰੂ ਸਾਰੀ ਬਾਦਸ਼ਾਹਤ ਦੀ ਵਾਗਡੋਰ ਸੰਭਾਲ ਲਵੇ, ਉਸਨੂੰ ਫੜਿਆ ਜਾਂ ਮਾਰ ਦਿੱਤਾ ਜਾਣਾ ਚਾਹੀਦਾ ਹੈ।

ਗੁਰੂ ਜੀ ਦਾ ਹਮੇਸ਼ਾਂ ਹੀ ਭਲਾ ਚਾਹੁਣ ਵਾਲੇ ਵਜ਼ੀਰ ਖ਼ਾਂ ਨੇ ਗੁਰੂ ਜੀ ਦੇ ਹੱਕ ਵਿਚ ਇਸ ਤਰ੍ਹਾਂ ਕਿਹਾ, "ਹਜ਼ੂਰ, ਗੁਰੂ ਕੋਈ ਵਿਦਰੋਹੀ ਨਹੀਂ ਹੈ ਅਤੇ ਨਾ ਹੀ ਤੁਹਾਡਾ ਰਾਜ ਪ੍ਰਾਪਤ ਕਰਨ ਦੀ ਉਨ੍ਹਾਂ ਦੀ ਕੋਈ ਯੋਜਨਾ ਹੈ। ਉਹ ਤਾਂ ਰਾਜ ਵਾਸਤੇ ਹਮੇਸ਼ਾਂ ਸਹਾਇਕ ਰਹੇ ਹਨ। ਜੇ ਉਨ੍ਹਾਂ ਦੇ ਮਨ ਵਿਚ ਕਿਸੇ ਵਿਦਰੋਹ ਦਾ ਖਿਆਲ ਹੁੰਦਾ ਤਾਂ ਆਪਣੀ ਜਿੱਤ ਤੋਂ ਬਾਅਦ ਉਨ੍ਹਾਂ ਨੇ ਹੋਰ

ਕੁਝ ਕੀਤਾ ਹੁੰਦਾ, ਕੁਝ ਕਿਲ੍ਹੇ ਕਬਜ਼ੇ ਵਿਚ ਕੀਤੇ ਹੁੰਦੇ, ਤੁਹਾਡੇ ਰਾਜ ਦੇ ਕੁਝ ਹਿੱਸਿਆਂ 'ਤੇ ਕਬਜ਼ਾ ਕਰ ਲਿਆ ਹੁੰਦਾ, ਤੁਹਾਡੇ ਕਿਸੇ ਖਜ਼ਾਨੇ ਨੂੰ ਲੁੱਟ ਲਿਆ ਹੁੰਦਾ। ਪਰੰਤੂ ਉਨ੍ਹਾਂ ਦਾ ਧਿਆਨ ਕਿਸੇ ਦੁਨਿਆਵੀ ਧਨ-ਦੌਲਤ ਵੱਲ ਨਹੀਂ ਹੈ। ਕੀ ਇਹ ਚਮਤਕਾਰ ਨਹੀਂ ਹੈ ਕਿ ਸੱਤ ਸੌ ਤੋਂ ਵੀ ਘੱਟ ਆਦਮੀਆਂ ਨਾਲ ਉਨ੍ਹਾਂ ਨੇ ਸੱਤ ਹਜ਼ਾਰ ਦੀ ਫ਼ੌਜ ਨੂੰ ਤਬਾਹ ਕਰ ਦਿੱਤਾ ?'' ਇਹ ਅਤੇ ਕਈ ਹੋਰ ਦਲੀਲਾਂ ਵਜ਼ੀਰ ਖ਼ਾਂ ਵਲੋਂ ਅਤੇ ਦਰਬਾਰ ਵਿੱਚ ਗੁਰੂ ਜੀ ਦੇ ਕਈ ਹੋਰ ਮਿੱਤਰਾਂ ਵਲੋਂ ਦਿੱਤੀਆਂ ਗਈਆਂ। ਬਾਦਸ਼ਾਹ ਉਨ੍ਹਾਂ ਦੀਆਂ ਦਲੀਲਾਂ ਨੂੰ ਮੰਨ ਗਿਆ। ਉਸ ਨੇ ਫੈਸਲਾ ਕੀਤਾ ਕਿ ਫਕੀਰਾਂ ਅਤੇ ਧਾਰਮਿਕ ਵਿਅਕਤੀਆਂ ਨਾਲ ਲੜਾਈ ਵਿੱਚ ਹੋਰ ਉਲਝਣਾ ਠੀਕ ਨਹੀਂ ਹੈ ਅਤੇ ਬੀਤੇ ਨੂੰ ਭੁੱਲ ਜਾਣਾ ਹੀ ਚੰਗਾ ਹੈ।

ਆਪਣੇ ਰਿਸ਼ਤੇਦਾਰਾਂ ਅਤੇ ਆਪਣੇ ਪੂਰਵਜਾਂ ਦੇ ਸੰਬੰਧੀਆਂ ਨੂੰ ਗੋਇੰਦਵਾਲ ਮਿਲ ਕੇ ਅਤੇ ਉਥੋਂ ਦੇ ਸਾਰੇ ਪਵਿੱਤਰ ਸਥਾਨਾਂ ਦੇ ਦਰਸ਼ਨ ਕਰਕੇ ਗੁਰੂ ਜੀ, ਬਿਧੀ ਚੰਦ, ਜਾਤੀ ਮੱਲ, ਪੈਂਦੇ ਖ਼ਾਂ ਅਤੇ ਹੋਰ ਵਿਸ਼ਵਾਸ-ਪਾਤਰ ਸੂਰਬੀਰਾਂ ਦੋਸਤਾਂ ਨਾਲ ਕਰਤਾਰਪੁਰ ਵੱਲ ਚੱਲ ਪਏ। ਉਨ੍ਹਾਂ ਨੂੰ ਪਤਾ ਲਗਾ ਕਿ ਕੌਲਾਂ ਬੀਮਾਰ ਹੈ। ਉਸ ਦੀ ਜ਼ਰੂਰੀ ਸੇਵਾ-ਸੰਭਾਲ ਲਈ ਉਹ ਉਸ ਕੋਲ ਗਏ। ਉਹ ਬਹੁਤ ਹੀ ਕਮਜ਼ੋਰ ਆਵਾਜ਼ ਵਿਚ ਗੁਰੂ ਜੀ ਨਾਲ ਗੱਲ ਕਰ ਸਕੀ। ਗੁਰੂ ਜੀ ਨੇ ਕਿਹਾ ਕਿ ਕੱਟੜਪੰਥੀਆਂ ਦਾ ਸਮਾਜ ਛੱਡ ਦੇਣ ਲਈ ਤੁਸੀਂ ਭਾਗਸ਼ਾਲੀ ਹੋ। ਸਿੱਖ ਧਰਮ ਵਿਚ ਆ ਜਾਣ ਨਾਲ ਤੁਸੀਂ ਆਪਣੇ ਆਪ ਨੂੰ ਮੁਕਤੀ ਦੇ ਰਾਹ 'ਤੇ ਤੋਰ ਲਿਆ ਹੈ। ਗੁਰੂ ਜੀ ਨੇ ਉਸਨੂੰ ਪਰਮਾਤਮਾ ਉਤੇ ਧਿਆਨ ਲਾਉਣ ਦੀ ਸਲਾਹ ਦਿੱਤੀ ਕਿਉਂਕਿ ਉਹ ਕਾਲਾਤੀਤ ਹੈ। ਗੁਰੂ ਜੀ ਨੇ ਉਸਨੂੰ ਦੱਸਿਆ ਕਿ ਉਸ ਕੋਲ ਜੀਵਨ ਦੇ ਸਿਰਫ ਚੌਵੀ ਘੰਟੇ ਹੀ ਬਾਕੀ ਹਨ, ਅਤੇ ਇਸ ਸਮੇਂ ਦੌਰਾਨ ਉਸਨੂੰ ਉਸ ਰਚਨਹਾਰ ਉਤੇ ਧਿਆਨ ਲਾਉਣਾ ਚਾਹੀਦਾ ਹੈ। ਅੰਤਿਮ ਵਿਦਾਈ ਵੇਲੇ ਗੁਰੂ ਜੀ ਨੇ ਉਸ ਕੋਲ ਆਉਣ ਦਾ ਵਾਅਦਾ ਕੀਤਾ।

ਅਗਲੇ ਦਿਨ ਕੁਝ ਸਿੱਖ ਗੁਰੂ ਜੀ ਨੂੰ ਇਹ ਦੱਸਣ ਆਏ ਕਿ ਗੁਆਂਢ ਵਿਚ ਇਕ ਸ਼ੇਰ ਹੈ ਜਿਸ ਨੇ ਪਿੰਡ ਦੇ ਲੋਕਾਂ ਦੇ ਕਈ ਜਾਨਵਰ ਮਾਰ ਦਿੱਤੇ ਹਨ। ਗੁਰੂ ਜੀ ਨੇ ਘੋੜਾ ਮੰਗਵਾਇਆ ਤੇ ਸ਼ਸਤਰ ਧਾਰਨ ਕੀਤੇ। ਬਿਧੀ ਚੰਦ ਤੇ ਪੈਂਦੇ ਖ਼ਾਂ ਨੂੰ ਲੈ ਕੇ ਉਸ ਸ਼ੇਰ ਦੀ ਗੁਫਾ ਵੱਲ ਗਏ। ਇਹ ਇੱਕ ਸੰਘਣੇ ਜੰਗਲ ਵਿਚ ਸੀ ਜਿਥੇ ਹੋਰ ਵੀ ਬਹੁਤ ਜੰਗਲੀ ਜਾਨਵਰ ਸਨ। ਗੁਰੂ ਜੀ ਸ਼ੇਰ ਨੂੰ ਪੈਦਲ ਹੀ ਮਾਰਨ ਵਾਸਤੇ ਆਪਣੀ ਤਲਵਾਰ ਤੇ ਢਾਲ ਨਾਲ ਘੋੜੇ ਤੋਂ ਉਤਰ ਪਏ। ਜਿਵੇਂ ਹੀ ਸ਼ੇਰ ਉਛਲਿਆ ਤਾਂ ਨਾਲ ਦੇ ਵਿਅਕਤੀਆਂ ਨੇ ਗੁਰੂ ਜੀ ਨੂੰ ਬੰਦੂਕ ਇਸਤੇਮਾਲ ਕਰਨ ਲਈ ਅਤੇ ਸ਼ੇਰ ਨੂੰ ਹੋਰ ਨੇੜੇ ਨਾ ਆਉਣ ਦੇਣ ਲਈ ਕਿਹਾ। ਆਪਣੇ ਸਿਰ ਨੂੰ ਢਾਲ ਦੇ ਨਾਲ ਬਚਾਉਂਦੇ ਹੋਏ ਗੁਰੂ ਜੀ ਨੇ ਸ਼ੇਰ ਦੇ ਹਮਲੇ ਦੀ ਇੰਤਜ਼ਾਰ ਕੀਤੀ ਅਤੇ ਆਪਣੀ ਤਲਵਾਰ

ਨਾਲ ਉਸ ਦੀ ਕਮਰ 'ਤੇ ਅਜਿਹਾ ਵਾਰ ਕੀਤਾ ਉਸ ਨਾਲ ਉਹ ਦੋ ਟੁਕੜੇ ਹੋ ਗਿਆ। ਗੁਰੂ ਜੀ ਦੀ ਇਸ ਹਿੰਮਤ ਤੇ ਤਾਕਤ ਨੂੰ ਵੇਖ ਕੇ ਸਿੱਖ ਹੈਰਾਨ ਹੋ ਗਏ ਅਤੇ ਵਧਾਈਆਂ ਗਾਉਣ ਲੱਗ ਪਏ।

ਘਰ ਵਾਪਿਸ ਪਰਤਦੇ ਸਮੇਂ ਗੁਰੂ ਜੀ ਕੌਲਾਂ ਦੇ ਨਿਵਾਸ 'ਤੇ ਗਏ ਤੇ ਉਸਨੂੰ ਧੀਰਜ ਦਿੰਦੇ ਹੋਏ ਕਿਹਾ, ''ਤਿਆਰ ਹੋ ਜਾਓ, ਤੁਹਾਡਾ ਸਮਾਂ ਆ ਚੁਕਾ ਹੈ, ਸਰੀਰ ਬਾਰੇ ਸਾਰੇ ਵਿਚਾਰ ਛੱਡ ਦਿਓ ਅਤੇ ਉਸ ਅਜੂਨੀ ਅਤੇ ਕਦੇ ਵੀ ਨਸ਼ਟ ਨਾ ਹੋਣ ਵਾਲੇ ਪਰਮਾਤਮਾ ਵਿਚ ਧਿਆਨ ਲਾਓ। ਇਹ ਸੰਸਾਰ ਚਲਣਹਾਰ ਹੈ ਅਤੇ ਕੇਵਲ ਉਸ ਪਰਮਾਤਮਾ ਦੇ ਪ੍ਰਕਾਸ਼ ਕਾਰਨ ਹੀ ਪ੍ਰਕਾਸ਼ਮਾਨ ਹੈ। ਆਤਮਾ ਸ਼ੁੱਧ, ਸਦੀਵੀ, ਚੇਤੰਨ ਅਤੇ ਖੇੜਾ-ਭਰਪੂਰ ਹੈ। ਜਦੋਂ ਤੱਕ ਵਿਅਕਤੀ ਆਪਣੇ ਸਰੀਰ ਦਾ ਮਾਣ ਕਰਦਾ ਰਹਿੰਦਾ ਹੈ, ਉਹ ਜੀਵਨ ਤੇ ਮੌਤ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ। ਪਰੰਤੂ ਜਦੋਂ ਉਹ ਦਿੱਬ-ਗਿਆਨ ਪ੍ਰਾਪਤ ਕਰ ਲੈਂਦਾ ਹੈ ਅਤੇ ਪਿਆਰ ਅਤੇ ਨਫਰਤ ਦੀਆਂ ਹੱਦਾਂ ਤੋਂ ਪਰ੍ਹਾਂ ਚਲਾ ਜਾਂਦਾ ਹੈ ਤਾਂ ਉਸਨੂੰ ਮੁਕਤੀ ਪ੍ਰਾਪਤ ਹੁੰਦੀ ਹੈ।'' ਗੁਰੂ ਜੀ ਦੇ ਇਨ੍ਹਾਂ ਆਦੇਸ਼ਾਂ 'ਤੇ ਧਿਆਨ ਧਰ ਕੇ ਕੌਲਾਂ ਨੇ ਜਦੋਂ ਫਿਰ ਅੱਖਾਂ ਖੋਲ੍ਹੀਆਂ ਤਾਂ ਉਸ ਨੇ ਆਪਣੇ ਆਖਰੀ ਲਫ਼ਜ਼ ਗੁਰੂ ਜੀ ਨੂੰ ਕਹੇ, ''ਮੈਂ ਧੰਨਵਾਦੀ ਹਾਂ। ਮੈਂ ਧੰਨਵਾਦੀ ਹਾਂ! ਹੇ ਨਿਆਸਰਿਆਂ ਦੇ ਆਸਰੇ, ਮੈਨੂੰ ਤੁਹਾਡੇ ਕੋਲ ਸ਼ਰਣ ਮਿਲੀ ਹੈ। ਤੁਸਾਂ ਇਕ ਪਲ ਵਿਚ ਮੈਨੂੰ ਉਹ ਅਹੁਦਾ ਬਖਸ਼ਿਆ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਯੋਗੀ ਸਾਲਾਂ ਬੱਧੀ ਯਤਨ ਕਰਦੇ ਹਨ ਪਰ ਉਨ੍ਹਾਂ ਦੇ ਯਤਨ ਨਿਸਫਲ ਰਹਿੰਦੇ ਹਨ। ਮੇਰੇ ਲੱਖਾਂ ਜਨਮਾਂ ਉੱਤੇ ਛਾਏ ਹੋਏ ਅਗਿਆਨ ਦੇ ਰੋਗ ਨੂੰ ਤੁਸਾਂ ਦੂਰ ਕੀਤਾ ਹੈ।'' ਫਿਰ ਉਸ ਨੇ ਪਰਮਾਤਮਾ ਉੱਤੇ ਧਿਆਨ ਲਾਇਆ। 'ਵਾਹਿਗੁਰੂ, ਵਾਹਿਗੁਰੂ' ਉਚਾਰਨ ਕੀਤਾ ਅਤੇ ਆਖਰੀ ਸਾਹ ਲੈਂਦੇ ਹੋਏ ਆਪਣੇ ਮਿਥੇ ਹੋਏ ਸਵਰਗ ਵੱਲ ਤੁਰ ਗਈ। ਗੁਰੂ ਜੀ ਨੇ ਉਸ ਦੀਆਂ ਦਾਸੀਆਂ ਅਤੇ ਨੌਕਰਾਂ ਨੂੰ ਉਸਦਾ ਆਖਰੀ ਸੰਸਕਾਰ ਕਰਨ ਦੀ ਤਿਆਰੀ ਲਈ ਕਿਹਾ। ਦਾਸੀਆਂ ਨੇ ਉਸਨੂੰ ਇਸ਼ਨਾਨ ਕਰਵਾਇਆ, ਕੱਪੜੇ ਪੁਆਏ ਅਤੇ ਕੀਮਤੀ ਸ਼ਾਲ ਉੱਤੇ ਦਿੱਤਾ। ਗੁਰੂ ਜੀ ਦੇ ਰਾਗੀ ਸ਼ਬਦ ਗਾਇਨ ਕਰ ਰਹੇ ਸਨ ਅਤੇ ਉਸ ਦੇ ਸਰੀਰ ਨੂੰ ਉਸ ਦੇ ਨਿਵਾਸ ਨਾਲ ਲਗਦੇ ਬਗੀਚੇ ਵਿਚ ਲਿਜਾਇਆ ਗਿਆ, ਜਿਥੇ ਉਸਦਾ ਅੰਤਿਮ ਸੰਸਕਾਰ ਕਰ ਦਿੱਤਾ ਗਿਆ। ਉਸ ਦੀ ਆਤਮਿਕ ਸ਼ਾਂਤੀ ਲਈ ਸੋਹਿਲੇ ਦਾ ਪਾਠ ਕੀਤਾ ਗਿਆ ਤੇ ਅਰਦਾਸ ਕੀਤੀ ਗਈ।

## ਅਧਿਆਇ ਤੇਰ੍ਹਵਾਂ

# ਗੁਰੂ ਜੀ ਕਰਤਾਰਪੁਰ ਵਿੱਚ

ਜਦੋਂ ਗੁਰੂ ਜੀ ਕਰਤਾਰਪੁਰ ਵਿਖੇ ਸਨ ਤਾਂ ਕਈ ਵਿਅਕਤੀ ਉਨ੍ਹਾਂ ਦੇ ਝੰਡੇ ਥੱਲੇ ਆਪਣਾ ਨਾਂ ਦਰਜ ਕਰਵਾਉਣ ਵਾਸਤੇ ਆਏ। ਉਹ ਕਹਿੰਦੇ ਸਨ ਕਿ ਬਾਦਸ਼ਾਹ ਨਾਲ ਲੜਨ ਦੀ ਸ਼ਕਤੀ ਅਤੇ ਅਜਿਹੇ ਬਹਾਦਰ ਮੁਸਲਮਾਨਾਂ ਨੂੰ, ਜਿਹੜੇ ਕਿ ਅੰਮ੍ਰਿਤਸਰ ਦੀ ਲੜਾਈ ਵਿਚ ਮਾਰੇ ਗਏ ਸੀ, ਮਾਰਨ ਦੀ ਸ਼ਕਤੀ ਵੀ ਹੋਰ ਕਿਸੇ ਕੋਲ ਨਹੀਂ ਸੀ। ਗੁਰੂ ਜੀ ਦੁਨੀਆਂ ਭਰ ਦੇ ਸ਼ਾਨਦਾਰ ਅਤੇ ਅਨਮੋਲ ਹੀਰੇ ਸਨ । ਬਾਦਸ਼ਾਹ ਉਨ੍ਹਾਂ ਕੋਲੋਂ ਇੰਨਾ ਡਰ ਗਿਆ ਸੀ ਕਿ ਆਪਣੀ ਇਸ ਤਾਜੀ ਹਾਰ ਦਾ ਬਦਲਾ ਲੈਣ ਲਈ ਉਸਨੇ ਹੋਰ ਫ਼ੌਜ ਭੇਜਣ ਦੀ ਹਿੰਮਤ ਨਹੀਂ ਕੀਤੀ। ਸ਼ਹੀਦ ਹੋ ਚੁਕੇ ਵਿਅਕਤੀਆਂ ਦੀ ਥਾਂ ਭਰਨ ਲਈ ਤੇ ਆਪਣੀ ਫ਼ੌਜ ਨੂੰ ਵਧਾਉਣ ਲਈ ਗੁਰੂ ਜੀ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਆਪਣੇ ਸਿਪਾਹੀਆਂ ਨੂੰ ਲੜਾਈ ਦੇ ਤੌਰ-ਤਰੀਕਿਆਂ ਬਾਰੇ ਸਿਖਲਾਈ ਦੇਣੀ ਜਾਰੀ ਰੱਖੀ ਅਤੇ ਗੋਲੀ-ਸਿੱਕਾ ਤੇ ਤੀਰ ਕਮਾਨ ਚਲਾਉਣ ਦਾ ਅਭਿਆਸ ਵੀ ਲਗਾਤਾਰ ਜਾਰੀ ਰੱਖਿਆ।

ਛੇਤੀ ਹੀ ਹੁਣ ਪੈਂਦੇ ਖ਼ਾਂ ਵੀ ਗੁਰੂ ਜੀ ਦੀ ਚਿੰਤਾ ਦਾ ਵਿਸ਼ਾ ਬਣ ਗਿਆ। ਉਹ ਹੁਣ ਸ਼ੇਖੀਆਂ ਮਾਰਨ ਲੱਗ ਪਿਆ ਸੀ, ''ਗੁਰੂ ਜੀ ਦੁਆਰਾ ਇੰਨੇ ਵਿਅਕਤੀਆਂ ਨੂੰ ਭਰਤੀ ਕਰੀ ਜਾਣ ਦਾ ਕੋਈ ਅਰਥ ਨਹੀਂ ਹੈ, ਜੇਕਰ ਮੈਨੂੰ ਮੌਕਾ ਮਿਲੇ ਤਾਂ ਮੈਂ ਮੁਸਲਮਾਨਾਂ ਨੂੰ ਦੱਸ ਦੇਵਾਂਗਾ ਕਿ ਮੈਂ ਕੀ ਕਰ ਸਕਦਾ ਹਾਂ। ਗੁਰੂ ਜੀ ਦਾ ਨਮਕ ਖਾਣ ਅਤੇ ਉਨ੍ਹਾਂ ਦਾ ਸੇਵਕ ਹੋਣ ਦੇ ਨਾਤੇ ਇਹ ਮੈਂ ਹੀ ਸਾਂ ਜਿਸ ਨੇ ਅੰਮ੍ਰਿਤਸਰ ਵਿਚ ਅਣਗਿਣਤ ਫ਼ੌਜ ਨੂੰ ਜਿੱਤਿਆ ਸੀ। ਆਪਣੇ ਤੀਰਾਂ ਨਾਲ ਮੈਂ ਬਾਜ਼ ਦੀ ਤਰ੍ਹਾਂ ਉਨ੍ਹਾਂ 'ਤੇ ਝਪਟਿਆ ਸਾਂ। ਜੇਕਰ ਮੈਂ ਉਥੇ ਨਾ ਹੁੰਦਾ ਤਾਂ ਉਨ੍ਹਾਂ ਦਾ ਵਿਰੋਧ ਕਰਨ ਦੀ ਸ਼ਕਤੀ ਕਿਸੇ ਵਿਚ ਵੀ ਨਹੀਂ ਸੀ। ਗੁਰੂ ਜੀ ਦੇ ਸਿੱਖ ਤਾਂ ਸਾਰੇ ਹੀ ਭੱਜ ਗਏ ਹੁੰਦੇ।'' ਗੁਰੂ ਜੀ ਨੇ ਜਦੋਂ ਇਹ ਸੁਣਿਆ ਤਾਂ ਕਿਹਾ ਕਿ ਪੈਂਦੇ ਖ਼ਾਂ ਵਿਸ਼ਵਾਸਪਾਤਰ ਸੇਵਕ ਨਹੀਂ ਹੈ ਅਤੇ ਉਸ ਦੀਆਂ ਸ਼ੇਖੀਆਂ ਦਾ ਅੰਤ ਬੁਰਾ ਹੀ ਹੋਵੇਗਾ।'' ਇਹ ਸਭ ਦੇ ਬਾਵਜੂਦ ਗੁਰੂ ਜੀ ਨੇ

ਛੋਟਾ ਮੀਰ ਪਿੰਡ ਦੇ ਇੱਕ ਚੰਗੇ ਪਰਿਵਾਰ ਵਿਚ ਉਸਦਾ ਵਿਆਹ ਕਰਵਾਇਆ, ਉਸਨੂੰ ਰਹਿਣ ਵਾਸਤੇ ਇਕ ਮਕਾਨ ਦਿੱਤਾ, ਅਤੇ ਘਰ-ਬਾਰ ਚਲਾਉਣ ਵਾਸਤੇ ਉਸਨੂੰ ਧਨ ਵੀ ਦਿੱਤਾ ਸੀ। ਵਿਆਹ ਤੋਂ ਬਾਅਦ ਪੈਂਦੇ ਖ਼ਾਂ ਰਾਤ ਵੇਲੇ ਆਪਣੇ ਘਰ ਹੀ ਸੌਣ ਲੱਗ ਪਿਆ ਅਤੇ ਦਿਨ ਵੇਲੇ ਗੁਰੂ ਜੀ ਦੇ ਲਾਗੇ ਰਹਿਣ ਲੱਗ ਪਿਆ। ਪਰੰਤੂ ਥੋੜ੍ਹੇ ਸਮੇਂ ਬਾਅਦ ਪੈਂਦੇ ਖ਼ਾਂ ਦੀਆਂ ਸ਼ੇਖੀਆਂ ਤੋਂ ਕੁਝ ਰਾਹਤ ਲੈਣ ਲਈ ਗੁਰੂ ਜੀ ਨੇ ਉਸਨੂੰ ਆਦੇਸ਼ ਦਿੱਤਾ ਕਿ ਉਹ ਘਰ ਵਿਚ ਹੀ ਰਿਹਾ ਕਰੇ ਤੇ ਕਦੇ-ਕਦਾਈਂ ਉਨ੍ਹਾਂ ਕੋਲ ਆ ਜਾਇਆ ਕਰੇ।

ਇਸੇ ਦੌਰਾਨ ਪੈਸਾ, ਘੋੜੇ, ਸ਼ਸਤਰ ਅਤੇ ਗੋਲੀ-ਸਿੱਕੇ ਦੀਆਂ ਭੇਟਾਵਾਂ ਗੁਰੂ ਜੀ ਨੂੰ ਆਉਣੀਆਂ ਜਾਰੀ ਰਹੀਆਂ ਅਤੇ ਅਭਿਆਸ ਕਰਨ ਦੇ ਨਾਲ ਨਾਲ ਉਨ੍ਹਾਂ ਦੀਆਂ ਫ਼ੌਜਾਂ ਦੇ ਹੌਸਲੇ ਵਧਦੇ ਗਏ। ਲੋਕ ਇਥੋਂ ਤੱਕ ਆਖਣ ਲੱਗ ਪਏ ਕਿ ਜੇ ਗੁਰੂ ਜੀ ਉਨ੍ਹਾਂ ਨੂੰ ਆਗਿਆ ਦੇਣ ਤਾਂ ਉਹ ਇੱਕ ਦਿਨ ਵਿਚ ਹੀ ਦਿੱਲੀ ਤੇ ਲਾਹੌਰ ਨੂੰ ਕਬਜ਼ੇ ਵਿਚ ਲੈ ਲੈਣ। ਉਨ੍ਹਾਂ ਨੇ ਪ੍ਰਤਿਗਿਆ ਕੀਤੀ ਕਿ ਜੇਕਰ ਮੁੜ ਕੇ ਕਦੀ ਲੜਾਈ ਹੋਈ ਤਾਂ ਉਹ ਦੁਸ਼ਮਣ ਦਾ ਛੇਤੀ ਹੀ ਖ਼ਾਤਮਾ ਕਰ ਦੇਣਗੇ।

ਗੁਰੂ ਜੀ ਜਦੋਂ ਉਥੇ ਲਾਗੇ ਹੀ ਸਨ ਤਾਂ ਉਨ੍ਹਾਂ ਨੇ ਕਈ ਸ਼ਿਕਾਰੀ ਜਾਨਵਰਾਂ ਨੂੰ ਮਾਰਿਆ ਤੇ ਲਾਭਦਾਇਕ ਜਾਨਵਰਾਂ ਦੀ ਰੱਖਿਆ ਕੀਤੀ। ਆਮ ਜਨਤਾ ਵਿਚ ਇੰਨਾ ਅਮਨ-ਅਮਾਨ ਸੀ ਕਿ ਯਾਤਰੂ ਜੰਗਲਾਂ ਵਿਚੋਂ ਵੀ ਬਿਨਾਂ ਕਿਸੇ ਭੈਅ ਦੇ ਲੰਘ ਜਾਂਦੇ ਸਨ। ਚੋਰ, ਠੱਗ ਤੇ ਡਾਕੂ ਉਸੇ ਤਰ੍ਹਾਂ ਹੀ ਪੂਰਨ ਰੂਪ ਵਿਚ ਲੁਕ ਗਏ ਜਿਵੇਂ ਸੂਰਜ ਦੇ ਨਿਕਲਦਿਆਂ ਹੀ ਉੱਲੂ ਤੇ ਚਮਗਿੱਦੜ ਲੁਕ ਜਾਂਦੇ ਹਨ। ਇੰਜ ਲਗਦਾ ਸੀ ਜਿਵੇਂ ਦੁਆਬੇ ਵਿਚ ਸਤਜੁੱਗ ਦਾ ਸੁਨਹਿਰਾ ਸਮਾਂ ਪਰਤ ਆਇਆ ਹੋਵੇ। ਹਰ ਪਿੰਡ ਵਿਚ ਖੁਸ਼ੀਆਂ ਤੇ ਅਨੰਦ ਦੇ ਗੀਤ ਸੁਣਾਈ ਦਿੰਦੇ ਸਨ।

ਇੱਕ ਦਿਨ ਗੁਰੂ ਜੀ ਨੇ ਪੈਂਦੇ ਖ਼ਾਂ ਤੇ ਹੋਰ ਸਿੱਖਾਂ ਨੂੰ ਜੰਗਲ ਵਿਚ ਆਪਣੇ ਨਾਲ ਲਿਆ। ਜੰਗਲ ਵਿਚ ਸੁੰਦਰ ਚੌਗਿਰਦੇ ਦਾ ਆਨੰਦ ਮਾਣਦੇ ਹੋਏ ਫੁੱਲਾਂ ਦੀ ਮਿੱਠੀ ਖੁਸ਼ਬੂ ਲੈਂਦੇ ਹੋਏ ਅਤੇ ਚਿੜੀਆਂ ਦੀ ਚਹਿਕ ਨੂੰ ਸੁਣਦੇ ਹੋਏ ਗੁਰੂ ਜੀ ਨੇ ਉੱਚੀ ਅਵਸਥਾ ਵਿਚ ਪਹੁੰਚ ਕੇ ਗੁਰੂ ਅਰਜਨ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਉਚਾਰਣ ਕੀਤਾ :-

ਬਿਨੁ ਹਰਿ ਹੈ ਕੋ ਕਹਾ ਬਤਾਵਹੁ ॥
ਸੁਖ ਸਮੂਹ ਕਰੁਣਾਮੈ ਕਰਤਾ ਤਿਸੁ ਪ੍ਰਭ ਸਦਾ ਧਿਆਵਹੁ ॥੧॥ ਰਹਾਉ ॥
ਜਾ ਕੈ ਸੂਤਿ ਪਰੋਏ ਜੰਤਾ ਤਿਸੁ ਪ੍ਰਭ ਕਾ ਜਸੁ ਗਾਵਹੁ ॥
ਸਿਮਰਿ ਠਾਕੁਰੁ ਜਿਨਿ ਸਭੁ ਕਿਛੁ ਦੀਨਾ ਆਨ ਕਹਾ ਪਹਿ ਜਾਵਹੁ ॥੧॥
ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ ॥
ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥੨॥੫੦॥੭੩॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੮)

ਬਾਦਸ਼ਾਹ ਦੀ ਫ਼ੌਜ ਦਾ ਪਹਿਲਾਂ ਰਹਿ ਚੁਕਿਆ ਇਕ ਅਫਸਰ ਗੁਰੂ ਜੀ ਪਾਸੋਂ ਸਹਾਇਤਾ ਲੈਣ ਲਈ ਉਨ੍ਹਾਂ ਕੋਲ ਪਹੁੰਚਿਆ। ਬਾਦਸ਼ਾਹ ਦੀ ਫ਼ੌਜ ਤੋਂ ਇਸ ਅਫਸਰ 'ਤੇ ਕਾਇਰਤਾ ਦਾ ਦੋਸ਼ ਲਾ ਕੇ ਇਸ ਨੂੰ ਕੱਢ ਦਿੱਤਾ ਗਿਆ ਸੀ। ਜਿਸ ਵੇਲੇ ਇਹ ਆਇਆ ਤਾਂ ਗੁਰੂ ਜੀ ਦੈਵੀ ਸਮਾਧੀ ਵਿਚ ਲੀਨ ਸਨ। ਅਫਸਰ ਨੂੰ ਇੰਤਜ਼ਾਰ ਕਰਨਾ ਪਿਆ ਤੇ ਉਸ ਨੇ ਆਪਣਾ ਗੁੱਸਾ ਪ੍ਰਗਟ ਕੀਤਾ। ਉਸ ਦੀ ਬਦਤਮੀਜ਼ੀ ਨੂੰ ਵੇਖ ਕੇ ਗੁਰੂ ਜੀ ਨੇ ਕਿਹਾ, ''ਫਕੀਰਾਂ ਦੀ ਬਜਾਇ ਬਹਾਦਰਾਂ ਨਾਲ ਲੜਨਾ ਜ਼ਿਆਦਾ ਵਧੀਆ ਕੰਮ ਹੈ। ਪਰਮਾਤਮਾ ਦੀ ਸੇਵਾ ਵਿਚ ਲੱਗੇ ਹੋਏ ਵਿਅਕਤੀਆਂ ਨੂੰ ਨਾਰਾਜ਼ ਕਰਕੇ ਤੂੰ ਇਸ ਦੁਨੀਆਂ ਤੇ ਅਗਲੀ ਦੁਨੀਆਂ ਦੀ ਖੁਸ਼ੀ ਵੀ ਗਵਾ ਲਵੇਂਗਾ।'' ਇਹ ਸੁਣ ਕੇ ਉਹ ਅਫਸਰ ਗੁਰੂ ਜੀ ਦੇ ਚਰਨਾਂ ਉਤੇ ਡਿੱਗ ਪਿਆ ਤੇ ਆਪਣੇ ਰੁੱਖੇਪਣ ਤੇ ਜਲਦਬਾਜ਼ੀ ਵਾਸਤੇ ਉਨ੍ਹਾਂ ਕੋਲੋਂ ਮਾਫੀ ਮੰਗੀ। ਗੁਰੂ ਜੀ ਨੇ ਉਸਨੂੰ ਮਾਫ ਕਰ ਦਿੱਤਾ ਤੇ ਗੁਰਮੁਖਾਂ ਦੀ ਸੇਵਾ, ਪਰਮਾਤਮਾ ਦੀ ਪੂਜਾ, ਧੀਰਜ ਦਾ ਅਭਿਆਸ ਅਤੇ ਸੱਚੇ ਨਾਮ ਦੇ ਉਚਾਰਨ ਦਾ ਆਦੇਸ਼ ਦਿੱਤਾ ਅਤੇ ਕਿਹਾ ਕਿ ਉਹ ਜਲਦੀ ਹੀ ਆਪਣੇ ਪਹਿਲੇ ਅਹੁਦੇ 'ਤੇ ਰੱਖ ਲਿਆ ਜਾਵੇਗਾ। ਇਸ ਮੌਕੇ 'ਤੇ ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਨੂੰ ਦੁਹਰਾਇਆ:-



ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥
ਸਤਿਗੁਰਿ ਤੁਮਰੇ ਕਾਜ ਸਵਾਰੇ ॥੧ ॥ ਰਹਾਉ ॥
ਦੁਸਟ ਦੂਤ ਪਰਮੇਸਰਿ ਮਾਰੇ ॥
ਜਨ ਕੀ ਪੈਜ ਰਖੀ ਕਰਤਾਰੇ ॥੧ ॥
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥
ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨ ॥
ਨਿਰਭਉ ਹੋਇ ਭਜਹੁ ਭਗਵਾਨ ॥
ਸਾਧਸੰਗਤਿ ਮਿਲਿ ਕੀਨੋ ਦਾਨੁ ॥੩ ॥
ਸਰਣਿ ਪਰੇ ਪ੍ਰਭ ਅੰਤਰਜਾਮੀ ॥
ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੦੧)

ਉਸ ਅਫਸਰ ਨੇ ਗੁਰੂ ਜੀ ਦੀ ਸਲਾਹ ਅਨੁਸਾਰ ਕੰਮ ਕੀਤਾ ਅਤੇ ਕੁਝ ਹੀ ਦਿਨਾਂ ਵਿਚ ਬਾਦਸ਼ਾਹ ਨੇ ਉਸ ਲਈ ਸੰਦੇਸ਼ ਭੇਜਿਆ ਅਤੇ ਉਸਨੂੰ ਮੁੜ ਉਹੀ ਅਹੁਦਾ ਦੇ ਦਿੱਤਾ ਜਿਸ ਤੋਂ ਉਸਨੂੰ ਕਲੰਕਿਤ ਕਰਕੇ ਕੱਢਿਆ ਗਿਆ ਸੀ।

ਬਰਸਾਤ ਸ਼ੁਰੂ ਹੋ ਚੁਕੀ ਸੀ ਅਤੇ ਗਰਮੀ ਦਾ ਮੌਸਮ ਹੁਣ ਖਤਮ ਹੋ ਚੁਕਾ ਸੀ। ਅਕਾਸ਼ ਵਿਚ ਘੁੰਮਦੇ ਬੱਦਲ ਨਮੀ ਵਰਸਾ ਰਹੇ ਸਨ ਤੇ ਸਰੀਰ ਨੂੰ ਇਸ ਤਰ੍ਹਾਂ ਆਰਾਮ ਦੇ ਰਹੇ ਹਨ। ਰੰਗੀਨ ਬੱਦਲਾਂ ਵਿਚ ਬਿਜਲੀ ਖੇਡ ਰਹੀ ਸੀ, ਧੀਮੀ ਪੱਛਮੀ ਹਵਾ ਠੰਢ ਖਿਲਾਰ ਰਹੀ ਸੀ ਅਤੇ ਪਾਣੀ ਨਾਲ ਰੱਜੀ ਧਰਤੀ ਉਤੇ ਹਰਿਆਲੀ ਦਾ ਗਲੀਚਾ ਵਿਛਿਆ ਹੋਇਆ ਸੀ। ਹਰ ਦਿਸ਼ਾ ਵਿਚ ਪਾਣੀ ਦਾ ਪ੍ਰਵਾਹ ਚਲ ਰਿਹਾ ਸੀ ਅਤੇ ਤਲਾਬ ਕੰਢਿਆਂ ਤੱਕ ਭਰੇ ਹੋਏ ਸਨ। ਰੁੱਖਾਂ ਦੀ ਹਰਿਆਲੀ ਅਤੇ ਸਵ੍ਹਾਈ ਅੱਖਾਂ ਨੂੰ ਸੁਖ ਪਹੁੰਚਾ ਰਹੀ ਸੀ। ਕੋਇਲਾਂ ਬੋਲ ਰਹੀਆਂ ਸਨ, ਡੱਡੂ ਟਰ ਟਰ ਕਰ ਰਹੇ ਸਨ ਅਤੇ ਮੋਰ ਨੱਚ ਰਹੇ ਸਨ। ਇੰਦਰਧਨੁਸ਼ ਆਪਣੀ ਸੁੰਦਰਤਾ ਆਸਮਾਨ ਵਿਚ ਖਿਲਾਰ ਰਿਹਾ ਸੀ; ਨਦੀਆਂ ਕੰਢਿਆਂ ਉਤੋਂ ਦੀ ਵਗ ਰਹੀਆਂ ਸਨ ਅਤੇ ਉਨ੍ਹਾਂ ਦੀਆਂ ਲਹਿਰਾਂ ਦੀ ਖੇਡ ਖੁਸ਼ੀ ਅਤੇ ਆਨੰਦ ਨੂੰ ਹੋਰ ਵਧਾ ਰਹੀ ਸੀ। ਗੁਰੂ ਜੀ ਨੇ ਦ੍ਰਿਸ਼ ਦੀ ਪ੍ਰਸ਼ੰਸਾ ਕਰਦਿਆਂ ਹੋਇਆਂ ਆਖਿਆ ਕਿ ਸਾਵਣ, ਭਾਦੋਂ ਦੇ ਮਹੀਨੇ ਜੀਵਾਂ ਨੂੰ ਨਵਾਂ ਜੀਵਨ ਦੇ ਦਿੰਦੇ ਹਨ।

ਹੁਣ ਸੁਆਲ ਇਹ ਸੀ ਕਿ ਗੁਰੂ ਜੀ ਬਰਸਾਤ ਦਾ ਮੌਸਮ ਕਿਥੇ ਬਤੀਤ ਕਰਨ ਵਾਲੇ ਹਨ, ਅਤੇ ਇਸ ਵਿਸ਼ੇ ਉਤੇ ਉਨ੍ਹਾਂ ਨੇ ਆਪਣੇ ਸਿੱਖਾਂ ਦੀ ਸਲਾਹ ਮੰਨ ਲੈਣ ਦੀ ਇੱਛਾ ਪ੍ਰਗਟਾਈ। ਇਕ ਵਿਅਕਤੀ ਨੇ ਕਿਹਾ ਕਿ ਬਿਆਸ ਦਰਿਆ ਦੇ ਸੱਜੇ ਕਿਨਾਰੇ 'ਤੇ ਬਾਘਾ ਨਾਂ ਦਾ ਇੱਕ ਸੁੰਦਰ ਸਥਾਨ ਹੈ। ਨਦੀ ਉਥੇ ਬੜੇ ਸੁਖੈਨ ਢੰਗ ਨਾਲ ਵਗਦੀ ਹੈ ਅਤੇ ਵਾਤਾਵਰਣ ਨੂੰ ਠੰਢਿਆਂ ਕਰਦੀ ਰਹਿੰਦੀ ਹੈ। ਉਥੇ ਕੋਈ ਚਿੱਕੜ ਆਦਿ ਨਹੀਂ ਹੈ ਜਿਸ ਵਿਚ ਬੰਦਿਆਂ ਜਾ ਭਾਰ ਢੋਣ ਵਾਲੇ ਜਾਨਵਰਾਂ ਦੇ ਪੈਰ ਖੁੱਭ ਜਾਣ ਅਤੇ ਗੁਰੂ ਜੀ ਵਰਗੇ ਖੇਡ ਪ੍ਰੇਮੀ ਲਈ ਸ਼ਿਕਾਰ ਵਾਸਤੇ ਉਥੇ ਵਧੀਆ ਥਾਂ ਸੀ। ਇਕ ਹੋਰ ਸਿੱਖ ਨੇ ਪਹਿਲੇ ਦੀ ਸੁਰ ਵਿਚ ਸੁਰ ਮਿਲਾਈ ਅਤੇ ਗੁਰੂ ਜੀ ਨੂੰ ਉਸ ਸੁੰਦਰ ਜਗ੍ਹਾ ਨੂੰ ਜ਼ਰੂਰ ਵੇਖਣ ਲਈ ਕਿਹਾ। ਇੱਕ ਤੀਜੇ ਸਿੱਖ ਨੇ ਇੱਕ ਘੱਟ ਵਸੋਂ ਵਾਲੇ ਪਿੰਡ ਰੁਹੇਲਾ ਦੀ ਸਿਫਾਰਿਸ਼ ਕੀਤੀ ਜਿਥੇ ਗੁਰੂ ਸਾਹਿਬ ਨੂੰ ਉਥੋਂ ਦੇ ਨਿਵਾਸੀਆਂ ਨੂੰ ਮੁਕਤੀ ਪ੍ਰਦਾਨ ਕਰਨ ਲਈ ਜਾਣਾ ਚਾਹੀਦਾ ਸੀ। ਰੁਹੇਲਾ ਵੀ ਬਿਆਸ ਦੇ ਸੱਜੇ ਕਿਨਾਰੇ 'ਤੇ ਸੀ। ਇਹ ਅਖੀਰਲੀ ਸਲਾਹ ਗੁਰੂ ਜੀ ਨੇ ਮੰਨ ਲਈ ਅਤੇ ਰੁਹੇਲਾ ਪਿੰਡ ਵਿਚ ਜਾ ਉਸ ਦੇ ਲਾਗੇ ਬਰਸਾਤ ਦਾ ਮੌਸਮ ਬਤੀਤ ਕਰਨ ਦਾ ਫੈਸਲਾ ਕਰ ਲਿਆ।

ਗੁਰੂ ਜੀ ਨੇ ਬੇਟੇ ਗੁਰਦਿੱਤਾ ਜੀ ਨੂੰ ਭੇਜ ਦੇਣਾ ਠੀਕ ਸਮਝਿਆ ਅਤੇ ਉਸਨੂੰ ਕਿਹਾ : ''ਮੁਸਲਮਾਨਾਂ ਨਾਲ ਸਾਡੀ ਦੁਸ਼ਮਨੀ ਚਲ ਰਹੀ ਹੈ । ਇਹ ਪੱਕਾ ਹੈ ਕਿ ਉਹ ਇਕ ਵਾਰ ਫਿਰ ਸਾਡੇ 'ਤੇ ਹਮਲਾ ਕਰਨਗੇ। ਤੁਸੀਂ ਅਜੇ ਬੱਚੇ ਹੋ ਅਤੇ ਸ਼ਸਤਰ ਧਾਰਨ ਜਾਂ ਲੜਾਈ ਦੀ ਥਕਾਵਟ ਨੂੰ ਸਹਿਣ ਕਰਨ ਦੇ ਯੋਗ ਨਹੀਂ ਹੋ। ਇਸ ਤੋਂ ਇਲਾਵਾ ਕੁਝ ਸਮੇਂ ਤੋਂ ਤੁਸੀਂ ਰਿਸ਼ਤੇਦਾਰਾਂ ਤੋਂ

ਨਿਖੜੇ ਹੋਏ ਹੋ ਅਤੇ ਉਹ ਤੁਹਾਡਾ ਇੰਤਜ਼ਾਰ ਕਰ ਰਹੇ ਹਨ। ਇਸ ਲਈ ਤੁਸੀਂ ਗੋਇੰਦਵਾਲ ਜਾਉ ਅਤੇ ਆਪਣੀ ਮਾਤਾ ਜੀ ਅਤੇ ਦੋਸਤਾਂ ਨਾਲ ਰਹੋ। ਬਿਆਸ ਵੱਲ ਜਾਂਦੇ ਹੋਏ ਗੁਰੂ ਜੀ ਨੇ ਆਪਣੇ ਆਪ ਨੂੰ ਅਤੇ ਆਪਣੀਆਂ ਫ਼ੌਜਾਂ ਨੂੰ ਅਚਨਚੇਤੀ ਲੜਾਈ ਲਈ ਤਿਆਰ ਕਰ ਲਿਆ। ਪੈਂਦੇ ਖ਼ਾਂ ਨੇ ਜਦੋਂ ਇਹ ਸੁਣਿਆ ਤਾਂ ਉਸ ਨੇ ਨਾਲ ਚੱਲਣ ਦੀ ਇੱਛਾ ਪ੍ਰਗਟ ਕੀਤੀ। ਉਸ ਦੀਆਂ ਸ਼ੇਖੀਆਂ ਦਾ ਧਿਆਨ ਕਰਦੇ ਹੋਏ ਅਤੇ ਇਹ ਸੋਚਦੇ ਹੋਏ ਕਿ ਪਰਮਾਤਮਾ ਉਨ੍ਹਾਂ ਨੂੰ ਪੈਂਦੇ ਖ਼ਾਂ ਦੀ ਸਹਾਇਤਾ ਤੋਂ ਬਿਨਾਂ ਵੀ ਜਿੱਤ ਪ੍ਰਦਾਨ ਕਰੇਗਾ, ਉਸਨੂੰ ਭੇਜ ਦਿੱਤਾ ਕਿ ਤੇਰਾ ਵਿਆਹ ਅਜੇ ਹੁਣੇ ਹੀ ਹੋਇਆ ਹੈ, ਇਸ ਲਈ ਤੇਰੇ ਵਾਸਤੇ ਘਰ ਰਹਿਣਾ ਅਤੇ ਆਪਣੀ ਪਤਨੀ ਨੂੰ ਪ੍ਰਸੰਨ ਕਰਨਾ ਹੀ ਠੀਕ ਹੈ। ਮੈਂ ਦੂਰ ਨਹੀਂ ਜਾ ਰਿਹਾ – ਬਿਆਸ ਦੇ ਕੰਢੇ ਤੱਕ ਹੀ ਜਾ ਰਿਹਾ ਹਾਂ। ਤੇਰੀ ਮੈਨੂੰ ਜਦੋਂ ਲੋੜ ਹੋਵੇਗੀ ਮੈਂ ਤੈਨੂੰ ਬੁਲਾ ਲਵਾਂਗਾ। ਪੈਂਦੇ ਖ਼ਾਂ ਨੇ ਦੁਹਰਾਇਆ, ''ਬਾਦਸ਼ਾਹ ਦੀ ਤੁਹਾਡੇ ਨਾਲ ਦੁਸ਼ਮਨੀ ਹੈ। ਜੇਕਰ ਫ਼ੌਜ ਅਚਾਨਕ ਆ ਗਈ ਅਤੇ ਮੇਰੇ ਪਹੁੰਚਣ ਤੋਂ ਪਹਿਲਾਂ ਉਸ ਨੇ ਤੁਹਾਡੇ 'ਤੇ ਹਮਲਾ ਕਰ ਦਿੱਤਾ ਤਾਂ ਸਹੀ ਸਮੇਂ ਮਦਦ ਨ ਕਰਨ ਵਾਸਤੇ ਲੋਕ ਮੈਨੂੰ ਬੁਰਾ ਕਹਿਣਗੇ''। ਗੁਰੂ ਜੀ ਨੇ ਉੱਤਰ ਦਿੱਤਾ, ''ਮੈਂ ਤੈਨੂੰ ਆਪਣੀ ਇੱਛਾ ਨਾਲ ਛੱਡ ਕੇ ਜਾ ਰਿਹਾ ਹਾਂ। ਮੇਰੀ ਗ਼ੈਰ-ਹਾਜ਼ਰੀ ਵਿਚ ਆਪਣਾ ਭੋਜਨ ਵੰਡ ਕੇ ਛਕਣਾ, ਦੂਜੇ ਦੀ ਜਾਇਦਾਦ ਅਤੇ ਬੀਵੀ ਨੂੰ ਹੱਥ ਨ ਲਾਉਣਾ, ਦੁਸ਼ਮਨ ਨੂੰ ਪਿੱਠ ਨ ਵਿਖਾਉਣਾ, ਪਰਮਾਤਮਾ ਨੂੰ ਯਾਦ ਰੱਖਣਾ ਅਤੇ ਉਸ ਦੇ ਭਾਣੇ ਨੂੰ ਖਿੜੇ-ਮੱਥੇ ਪ੍ਰਵਾਨ ਕਰਨਾ।'' ਇਸ 'ਤੇ ਪੈਂਦੇ ਖ਼ਾਂ ਘਰ ਨੂੰ ਚਲਾ ਗਿਆ।

**ਚੌਧਰੀ ਘੇਰੜ :**

ਗੁਰੂ ਜੀ ਕਰਤਾਰਪੁਰ ਤੋਂ ਬਿਆਸ ਲਈ ਚਲ ਪਏ। ਨਦੀ ਦੇ ਪੱਛਮੀ ਨੀਵੇਂ ਕੰਢੇ 'ਤੇ ਪਹੁੰਚ ਕੇ ਉਹਨਾਂ ਨੇ ਵੇਖਿਆ ਕਿ ਉਨ੍ਹਾਂ ਨੂੰ ਅਤੇ ਉਨ੍ਹਾਂ ਦੀਆਂ ਫ਼ੌਜਾਂ ਨੂੰ ਸੱਜੇ ਕੰਢੇ ਵੱਲ ਲਿਜਾਣ ਲਈ ਬੇੜੀਆਂ ਤਿਆਰ ਹਨ। ਇਹ ਨਦੀ ਪ੍ਰਦੇਸ਼ ਦੇ ਮਾਝਾ ਹਿੱਸੇ ਨੂੰ ਉੱਤਰ-ਪੱਛਮ ਵਾਲੇ ਪਾਸੇ ਦੁਆਬੇ ਦੇ ਦੱਖਣ-ਪੂਰਬ ਵਾਲੇ ਪਾਸੇ ਤੋਂ ਵੱਖ ਕਰਦੀ ਹੈ। ਨਦੀ ਪਾਰ ਕਰਕੇ ਉਹਨਾਂ ਨੇ ਪੁਰਾਣੇ ਪਿੰਡ ਦੇ ਬਾਹਰਵਾਰ ਤੰਬੂ ਗੱਡ ਦਿੱਤੇ। ਗੁਰੂ ਜੀ ਨੇ ਵੇਖਿਆ ਕਿ ਬਸਤੀਆਂ ਕੇਵਲ ਇੱਕ ਦਿਸ਼ਾ ਵਿਚ ਹਨ ਅਤੇ ਬਾਕੀ ਧਰਤੀ ਖਾਲੀ ਪਈ ਹੈ। ਇਸ ਮੁਤਾਬਕ ਹੀ ਗੁਰੂ ਜੀ ਨੇ ਨਿਰਣਾ ਕੀਤਾ ਕਿ ਸ਼ਹਿਰ ਵਸਾਉਣ ਲਈ ਇਹ ਇਕ ਬਹੁਤ ਹੀ ਉਚਿਤ ਥਾਂ ਹੈ। ਲੋਕਾਂ ਨੇ ਬੜੇ ਨਿੱਘ ਨਾਲ ਉਨ੍ਹਾਂ ਦਾ ਸਵਾਗਤ ਕੀਤਾ ਅਤੇ ਇਕ ਦੂਜੇ ਨੂੰ ਇਸ ਗੱਲ ਉਤੇ ਵਧਾਈ ਦਿੱਤੀ ਕਿ ਗੁਰੂ ਜੀ ਨੂੰ ਬਿਨਾਂ ਜ਼ੋਰ ਲਾਇਆਂ ਹੀ ਉਹ ਇਸ ਪਾਸੇ ਵੱਲ ਆ ਗਏ ਹਨ। ਉਥੋਂ ਦਾ ਜ਼ਿਮੀਂਦਾਰ ਤੇ ਚੌਧਰੀ ਘੇਰੜ ਜਾਤ ਦਾ ਖੱਤਰੀ ਭਗਵਾਨ ਦਾਸ ਸੀ। ਸਿੱਖ ਇਤਿਹਾਸ ਵਿੱਚ ਉਸਨੂੰ ਆਮ ਤੌਰ 'ਤੇ ਉਸ ਦੇ ਜਾਤ ਨਾਲ ਸੰਬੰਧਤ ਨਾਂ ਨਾਲ ਹੀ ਜਾਣਿਆ ਜਾਂਦਾ ਹੈ।

ਘੇਰੜ ਦੇ ਵਿਅਕਤੀਤਵ ਦਾ ਬੜੀ ਬਾਰੀਕੀ ਨਾਲ ਵਰਣਨ ਹੋਇਆ ਹੈ। ਉਸਦਾ ਢਿੱਡ ਮੋਟਾ, ਗਰਦਨ ਛੋਟੀ, ਜਿਵੇਂ ਕਿ ਸਰੀਰ ਗਰਦਨ ਨੂੰ ਖਾ ਰਿਹਾ ਹੋਵੇ, ਚੌੜਾ ਮੂੰਹ, ਮੋਟੇ ਬੁੱਲ੍ਹ ਤੇ ਛੋਟੀਆਂ ਛੋਟੀਆਂ ਅੱਖਾਂ ਸਨ। ਭਾਵੇਂ ਉਸ ਦੇ ਵਾਲ ਅਤੇ ਦਾਹੜੀ ਚਿੱਟੀ ਹੋ ਗਈ ਸੀ ਅਤੇ ਉਹ ਇੱਕ ਸੋਟੀ ਦੀ ਮੱਦਦ ਨਾਲ ਤੁਰਦਾ ਸੀ ਪਰ ਫਿਰ ਵੀ ਉਸਦਾ ਸਰੀਰ ਮਜ਼ਬੂਤ ਸੀ। ਉਸ ਦੇ ਕੋਟ ਦੇ ਬਟਨ ਅਕਸਰ ਖੁਲ੍ਹ ਜਾਂਦੇ ਸਨ ਅਤੇ ਉਹ ਪੱਗ ਅਤੇ ਕੁੜਤਾ ਢਿੱਲਾ ਹੀ ਪਹਿਨਦਾ ਸੀ। ਝਗੜੇਬਾਜੀ ਵਿਚ ਉਹ ਪੰਜਾਬੀ ਬਾਣੀਏਂ ਵਾਂਗੂ ਹੁਸ਼ਿਆਰ ਸੀ। ਹੰਕਾਰ ਉਸ ਦੇ ਮਨ ਵਿਚ ਪੂਰੀ ਤਰ੍ਹਾਂ ਵਸਿਆ ਹੋਇਆ ਸੀ ਅਤੇ ਉਹ ਆਪਣੇ ਵਰਗਾ ਕਿਸੇ ਨੂੰ ਵੀ ਨਹੀਂ ਸਮਝਦਾ ਸੀ। ਉਹ ਇਹ ਸੋਚਿਆ ਕਰਦਾ ਸੀ ਕਿ ਉਹ ਗੁਰੂ ਦੀ ਜਾਤ ਵਾਲਾ ਸੀ ਤੇ ਇਸ ਲਈ ਉਸ ਦੇ ਅੰਦਰ ਈਰਖਾ ਸੀ ਜਿਹੜੀ ਕਿ ਦੋਸਤੀ ਲਈ ਘਾਤਕ ਸੀ। ਗੁਰੂ ਜੀ ਦੇ ਪਹੁੰਚਣ ਦੀ ਖਬਰ ਸੁਣਨ ਲਈ ਘੇਰੜ ਨੂੰ ਦੇਰ ਨਾ ਲੱਗੀ। ਉਸਨੂੰ ਇਹ ਵੀ ਪਤਾ ਲੱਗਾ ਕਿ ਗੁਰੂ ਜੀ ਬਹੁਤ ਸ਼ਕਤੀਸ਼ਾਲੀ ਹਨ; ਉਨ੍ਹਾਂ ਨੂੰ ਬਾਦਸ਼ਾਹ ਦਾ ਕੋਈ ਡਰ ਨਹੀਂ ਹੈ ਅਤੇ ਕੁਝ ਸਮਾਂ ਪਹਿਲਾਂ ਹੀ ਉਨ੍ਹਾਂ ਨੇ ਬਾਦਸ਼ਾਹ ਦੀ ਫ਼ੌਜ ਨੂੰ ਨਸ਼ਟ ਕੀਤਾ ਹੈ। ਘੇਰੜ ਸੋਚਣ ਲੱਗਾ ਕਿ ਗੁਰੂ ਜੀ ਦਾ ਇਥੇ ਆਉਣ ਦਾ ਮਕਸਦ ਕੀ ਹੋ ਸਕਦਾ ਹੈ। ਉਹ ਉਨ੍ਹਾਂ ਕੋਲ ਹੰਕਾਰ ਨਾਲ ਗਿਆ। ਬਿਨਾਂ ਪ੍ਰਣਾਮ ਕੀਤਿਆਂ ਇਕ ਦਮ ਪੁੱਛਣ ਲੱਗਾ ਕਿ ਇਸ ਬਰਸਾਤ ਦੇ ਮੌਸਮ ਵਿਚ ਉਨ੍ਹਾਂ ਨੇ ਆਪਣਾ ਘਰ ਕਿਉਂ ਛੱਡਿਆ ਹੈ। ਗੁਰੂ ਜੀ ਨੇ ਉੱਤਰ ਦਿੱਤਾ ਕਿ ਬੱਲੇ ਵਗਦੇ ਦਰਿਆ ਦੇ ਉੱਤੇ ਇਸ ਖੂਬਸੂਰਤ ਥਾਂ ਨੂੰ ਦੇਖ ਕੇ ਉਨ੍ਹਾਂ ਇਹ ਸੋਚਿਆ ਸੀ ਕਿ ਸ਼ਿਕਾਰ ਖੇਡਣ ਲਈ ਕੁਝ ਦਿਨ ਉਹ ਇੱਥੇ ਟਿਕਣਗੇ।

ਗੁੱਸਾ ਮਹਿਸੂਸ ਕਰਦਿਆਂ ਹੋਇਆਂ ਵਿਅੰਗ ਵਿਚ ਘੇਰੜ ਨੇ ਉੱਤਰ ਦਿੱਤਾ, ''ਵਧੀਆ ਖੇਡ ਤੁਸਾਂ ਦੱਸੀ। ਤੁਸੀਂ ਆਪਣੇ ਮਾਮਲੇ ਕਿਵੇਂ ਨਜਿੱਠ ਰਹੇ ਹੋ ? ਤੁਸੀਂ ਬਾਦਸ਼ਾਹ ਨੂੰ ਆਪਣਾ ਪੱਕਾ ਦੁਸ਼ਮਨ ਬਣਾਇਆ ਹੋਇਆ ਹੈ ਤੇ ਇਸ ਤਰ੍ਹਾਂ ਤੁਸੀਂ ਕਿਵੇਂ ਸ਼ਾਂਤੀ ਦੀ ਆਸ ਰੱਖ ਰਹੇ ਹੋ ? ਆਪਣੇ ਘਰ ਨੂੰ ਬਰਬਾਦ ਕਰਕੇ ਤੁਸੀਂ ਅੰਮ੍ਰਿਤਸਰ ਤੋਂ ਹੁਣ ਇਸ ਪਾਸੇ ਵੱਲ ਭੱਜੇ ਹੋ। ਕਿਸੇ ਸਿਆਣੇ ਬੰਦੇ ਕੋਲੋਂ ਜਦੋਂ ਗਲਤੀ ਹੋ ਜਾਂਦੀ ਹੈ ਤਾਂ ਉਸਨੂੰ ਚੇਤਾਵਨੀ ਦੇ ਤੌਰ 'ਤੇ ਲੈਂਦਿਆਂ ਹੋਇਆਂ ਆਪਣੇ ਆਪ ਨੂੰ ਸੁਧਾਰਨਾ ਚਾਹੀਦਾ ਹੈ। ਤੁਹਾਡੇ ਤੋਂ ਪਹਿਲੇ ਗੁਰੂਆਂ ਨੇ ਹਿੰਸਾ ਦਾ ਰਾਹ ਕਦੇ ਨਹੀਂ ਅਪਣਾਇਆ। ਬਾਦਸ਼ਾਹ ਤੇ ਉਸ ਦੀ ਪਰਜਾ ਸਾਰੇ ਹੀ ਉਨ੍ਹਾਂ ਕੋਲ ਜਾਂਦੇ ਸਨ ਤੇ ਉਨ੍ਹਾਂ ਦੇ ਸਾਹਮਣੇ ਸਿਰ ਝੁਕਾਉਂਦੇ ਸਨ। ਤੁਸੀਂ ਇਹ ਨਵਾਂ ਹੀ ਰਾਹ ਅਖ਼ਤਿਆਰ ਕੀਤਾ ਹੈ।''

ਗੁਰੂ ਜੀ ਨੇ ਉੱਤਰ ਦਿੱਤਾ, ''ਮੈਂ ਆਪਣੇ ਆਪ ਨੂੰ ਖ਼ੁਦ ਜ਼ਖਮੀ ਕੀਤਾ ਹੈ, ਤੁਸੀਂ ਇਸ ਨੂੰ ਮਨ 'ਤੇ ਕਿਉਂ ਲਾਉਂਦੇ ਹੋ ? ਜਿਹੜੀਆਂ ਮੁਸੀਬਤਾਂ ਮੇਰੇ 'ਤੇ ਆਈਆਂ ਹਨ, ਉਹ ਤੁਹਾਡੇ

ਵਰਗੇ ਵਿਅਕਤੀ ਦੇ ਸਿਰ 'ਤੇ ਕਿਉਂ ਪੈਣ ? ਗੁਰੂ-ਘਰ ਦੇ ਸਾਰੇ ਮਾਮਲੇ ਅੰਤ ਵਿਚ ਨਜਿੱਠੇ ਜਾਣਗੇ ਤੇ ਤੁਰਕਾਂ ਕੋਲ ਉਨ੍ਹਾਂ ਦੀ ਬਾਦਸ਼ਾਹਤ ਨਹੀਂ ਰਹੇਗੀ।'' ਇਹ ਸੁਣ ਕੇ ਘੇਰੜ ਉਠਿਆ ਤੇ ਜਲਦੀ ਨਾਲ ਘਰ ਨੂੰ ਚਲ ਪਿਆ।

ਗੁਰੂ ਜੀ ਦੀਆਂ ਸਿੱਖਿਆਵਾਂ ਦਾ ਉਥੋਂ ਦੇ ਲੋਕਾਂ 'ਤੇ ਅਜਿਹਾ ਪ੍ਰਭਾਵ ਪਿਆ ਕਿ ਉਹ ਸਾਰੇ ਗੁਰੂ ਜੀ ਨੂੰ ਉਥੇ ਰਹਿਣ ਦਾ ਸੱਦਾ ਦੇਣ ਲੱਗੇ ਤੇ ਕਹਿਣ ਲੱਗ ਪਏ ਕਿ ਲਾਗਲੇ ਪਾਸੇ ਦੀ ਸਾਰੀ ਖਾਲੀ ਥਾਂ ਉਹ ਗੁਰੂ ਜੀ ਨੂੰ ਅਤੇ ਉਨ੍ਹਾਂ ਦੇ ਪੈਰੋਕਾਰਾਂ ਨੂੰ ਦੇ ਦੇਣਗੇ। ਜਿਵੇਂ ਕਿ ਅਸੀਂ ਪਹਿਲਾਂ ਵੇਖਿਆ ਹੈ-ਘੇਰੜ ਨੇ ਜਿਹੜਾ ਕਿ ਕੱਟੜਵਾਦੀ ਹਿੰਦੂ ਸੀ ਅਤੇ ਗੁਰੂ ਜੀ ਦੇ ਉਥੇ ਪਹੁੰਚਣ ਤੋਂ ਬਹੁਤ ਪਹਿਲਾਂ ਹੀ ਉਨ੍ਹਾਂ ਦੇ ਖਿਲਾਫ਼ ਸੀ ਆਪਣੇ ਲੋਕਾਂ ਨੂੰ ਉਹ ਭੇਟਾ ਨਾ ਦੇਣ ਲਈ ਮਨਾਉਣ ਦਾ ਪੂਰਾ ਯਤਨ ਕੀਤਾ ਅਤੇ ਗੁਰੂ ਜੀ ਨੂੰ ਉਥੋਂ ਕੱਢ ਦੇਣ ਦੀ ਕੋਸ਼ਿਸ਼ ਕੀਤੀ।

ਗਰੀਬਾਂ ਉਤੇ ਅਤਿਆਚਾਰ ਕਰਨ ਦੇ ਕਾਰਨ ਬਦਨਾਮ ਘੇਰੜ ਆਪਣੇ ਲੋਕਾਂ ਨੂੰ ਗੁਰੂ ਜੀ ਦੇ ਵਿਰੁੱਧ ਕਰਨ ਵਿੱਚ ਸਫਲ ਨ ਹੋਇਆ ਤੇ ਉਸਨੂੰ ਹਾਲ ਦੀ ਘੜੀ ਆਪਣਾ ਗੁੱਸਾ ਦਬਾਉਣਾ ਪਿਆ। ਇਕ ਦਿਨ ਜਦੋਂ ਕਿ ਗੁਰੂ ਜੀ ਹਿੰਦੂ ਵਹਿਮਾਂ-ਭਰਮਾਂ ਦੀ ਨਿਖੇਧੀ ਕਰ ਰਹੇ ਸਨ ਤਾਂ ਘੇਰੜ ਸੰਗਤ ਵਿਚੋਂ ਉਠਿਆ ਅਤੇ ਗੁਰੂ ਜੀ ਦੇ ਲਫ਼ਜ਼ਾਂ ਦੇ ਨਾਲ ਆਪਣੇ ਵਲੋਂ ਕਈ ਕੁਝ ਜੋੜ ਕੇ ਉਸਨੂੰ ਪਿੰਡ ਦੇ ਬ੍ਰਾਹਮਣਾਂ ਨੂੰ ਦੱਸਿਆ। ਉਹ ਕਹਿਣ ਲੱਗਾ ਕਿ ਗੁਰੂ ਜੀ ਵੇਦ ਅਤੇ ਸ਼ਾਸਤਰਾਂ ਦੀ ਹੇਠੀ ਕਰ ਰਹੇ ਹਨ ਅਤੇ ਇਸ ਲਈ ਉਨ੍ਹਾਂ ਨੂੰ ਆਪਣੇ ਪਿੰਡ ਵਿਚੋਂ ਕੱਢ ਦਿਤਾ ਜਾਣਾ ਚਾਹੀਦਾ ਹੈ। ਇਸ ਦੇ ਨਾਲ ਹੀ ਉਸ ਨੇ ਗੁਰੂ ਜੀ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ ਜਿਸ 'ਤੇ ਸਿੱਖਾਂ ਦਾ ਨਾਰਾਜ਼ ਹੋਣਾ ਸੁਭਾਵਕ ਸੀ। ਇਸ ਤੋਂ ਤਤਕਾਲ ਬਾਅਦ ਸਿੱਖਾਂ ਤੇ ਹਿੰਦੂਆਂ ਵਿਚਕਾਰ ਝਗੜਾ ਸ਼ੁਰੂ ਹੋ ਗਿਆ ਜਿਸ ਵਿਚ ਘੇਰੜ ਮਾਰਿਆ ਗਿਆ ਅਤੇ ਉਸਨੂੰ ਦਰਿਆ ਵਿਚ ਸੁੱਟ ਦਿਤਾ ਗਿਆ। ਲੋਕਾਂ ਨੂੰ ਉਸ ਦੇ ਅਤਿਆਚਾਰਾਂ ਦੇ ਕਈ ਕਾਰਨਾਮੇ ਯਾਦ ਸਨ। ਇਸ ਲਈ ਕਿਸੇ ਨੇ ਵੀ ਉਸ ਦੀ ਮੌਤ 'ਤੇ ਦੁਖ ਪ੍ਰਗਟ ਨਹੀਂ ਕੀਤਾ। ਗੁਰੂ ਜੀ ਦੀਆਂ ਸਿੱਖਿਆਵਾਂ ਨੂੰ ਸੁਣ ਕੇ ਤੇ ਉਨ੍ਹਾਂ ਦੀ ਸੁਰੱਖਿਆ ਹੇਠ ਲੋਕ ਬੜੇ ਖੁਸ਼ ਸਨ ਅਤੇ ਹੁਣ ਉਹ ਵਧੇਰੇ ਇਸ ਗੱਲ ਦੇ ਚਾਹਵਾਨ ਹੋ ਗਏ ਕਿ ਗੁਰੂ ਜੀ ਉਨ੍ਹਾਂ ਦੇ ਵਿਚ ਹੀ ਰਹਿਣ।

**ਸ੍ਰੀ ਹਰਿਗੋਬਿੰਦਪੁਰ :**

ਇਸ ਤਰ੍ਹਾਂ ਲੋਕਾਂ ਦੀਆਂ ਸ਼ੁਭ ਇੱਛਾਵਾਂ ਪ੍ਰਾਪਤ ਕਰਕੇ ਗੁਰੂ ਜੀ ਨੇ ਉਸ ਜਗ੍ਹਾ 'ਤੇ ਇਕ ਨਗਰ ਵਸਾਉਣ ਦੀ ਯੋਜਨਾ ਬਿਧੀ ਚੰਦ ਨੂੰ ਦੱਸੀ। ਬਿਧੀ ਚੰਦ ਨੇ ਦਰਬਾਰੀ ਲਹਿਜੇ ਵਿਚ ਜੁਆਬ ਦਿੱਤਾ ਕਿ ਸਾਰੇ ਅਸਥਾਨ ਜਗਤ ਗੁਰੂ ਦੇ ਹਨ ਅਤੇ ਜਿਨ੍ਹਾਂ ਥਾਂਵਾਂ 'ਤੇ ਲੋਕਾਂ ਉਤੇ ਗੁਰੂ ਜੀ ਖੁਸ਼ ਹਨ-ਉਹ ਲੋਕ ਬੜੀ ਕਿਸਮਤ ਵਾਲੇ ਹਨ। ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਕੱਲ੍ਹ

ਹੀ ਸ਼ਹਿਰ ਦਾ ਨੀਂਹ ਪੱਥਰ ਰੱਖਿਆ ਜਾਏ ਅਤੇ ਸਭ ਤੋਂ ਪਹਿਲਾਂ ਬਾਹਰਲੀ ਚਾਰ ਦੀਵਾਰੀ ਬਣਾਈ ਜਾਏ ਅਤੇ ਬਿਨਾਂ ਹੋਰ ਢਿੱਲ ਕੀਤਿਆਂ ਸਾਰਾ ਕੰਮ ਸਮਾਪਤ ਕਰ ਲਿਆ ਜਾਏ।

ਅਗਲੀ ਸਵੇਰ ਖਾਣ-ਪੀਣ ਤੋਂ ਪਹਿਲਾਂ ਸਿੱਖਾਂ ਨੇ ਇਹ ਅਰਦਾਸ ਕੀਤੀ, ''ਹੇ ਪਵਿੱਤਰ ਗੁਰੂ ਨਾਨਕ, ਗੁਰੂ ਅੰਗਦ ਸਾਰੀਆਂ ਇੱਛਾਵਾਂ ਨੂੰ ਪੂਰੀਆਂ ਕਰਨ ਵਾਲੇ ਗੁਰੂ ਅਮਰਦਾਸ, ਸਾਰੀਆਂ ਖੁਸ਼ੀਆਂ ਦੇ ਸੋਮੇ ਗੁਰੂ ਰਾਮਦਾਸ, ਸਾਰੀਆਂ ਆਸਾਂ ਨੂੰ ਪੂਰਨ ਕਰਨ ਵਾਲੇ ਗੁਰੂ ਅਰਜਨ ਦੇਵ ਜੀ, ਤੁਹਾਡੀ ਕਿਰਪਾ ਦੇ ਇਲਾਹੀ ਆਦੇਸ਼ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਇਥੇ ਇੱਕ ਨਗਰ ਵਸਾਉਣਾ ਚਾਹੁੰਦੇ ਹਨ। ਹਮੇਸ਼ਾ ਉਨ੍ਹਾਂ ਦੇ ਅੰਗ ਸੰਗ ਹੋ ਕੇ ਸਹਾਇਤਾ ਕਰੋ। ਹੇ ਖੁਸ਼ੀਆਂ ਦੇ ਦਾਤੇ, ਤੁਹਾਡੀ ਕਿਰਪਾ ਨਾਲ ਹੀ ਹਰ ਵਸਤੂ ਕਾਮਯਾਬ ਹੁੰਦੀ ਹੈ। ਆਪਣੇ ਸੇਵਕਾਂ ਦੀ ਹਮੇਸ਼ਾ ਪੈਜ ਰੱਖਣੀ।'' ਇਸ ਉਤੇ ਸਾਰਿਆਂ ਨੇ ਸਿਰ ਝੁਕਾਏ ਅਤੇ ਉਸ ਸਮੇਂ ਮੁਤਾਬਕ ਤਿਆਰ ਕੀਤੇ ਪਵਿੱਤਰ ਲੰਗਰ ਦਾ ਸੇਵਨ ਕੀਤਾ। ਪ੍ਰਸ਼ਾਦ ਛਕਣ ਤੋਂ ਬਾਅਦ ਉਨ੍ਹਾਂ ਨੇ ਲੜਾਈ ਵਾਲਾ ਨਗਾਰਾ ਵਜਾਇਆ ਅਤੇ ਗੁਰੂ ਦੇ ਨਾਂ ਦਾ ਸਮੂਹ ਰੂਪ ਵਿਚ ਇੱਕ ਜੈਕਾਰਾ ਬੁਲਾਇਆ।

ਪਹਿਲਾ ਟੱਕ ਗੁਰੂ ਜੀ ਨੇ ਖੁਦ ਲਾਇਆ ਅਤੇ ਨਾਲ ਦੇ ਪਿੰਡਾਂ ਵਿਚੋਂ ਰਾਜ ਮਿਸਤਰੀ ਅਤੇ ਮਜ਼ਦੂਰ ਬੁਲਾ ਲਏ। ਹੁਣ ਉਨ੍ਹਾਂ ਦੇ ਚਾਰ-ਚੁਫੇਰੇ ਪਹਿਲਾਂ ਨਾਲੋਂ ਵੀ ਜ਼ਿਆਦਾ ਗਿਣਤੀ ਵਿਚ ਸ਼ਰਧਾਵਾਨ ਸਿੱਖ ਇਕੱਠੇ ਹੋ ਗਏ। ਗੁਰੂ ਜੀ ਨੂੰ ਹੁਣ ਕੰਮ ਦੀ ਨਿਗਰਾਨੀ ਵਾਸਤੇ ਵਿਹਲ ਸੀ ਅਤੇ ਉਹ ਆਪਣੇ ਵਿਉਂਤੇ ਹੋਏ ਸ਼ਹਿਰ ਦੀ ਉਸਾਰੀ ਦੇਖਣ ਦੀ ਸਥਿਤੀ ਵਿਚ ਸਨ। ਗੁਰੂ ਦੀ ਯਾਦ ਵਿਚ  ਬਾਅਦ ਵਿਚ ਇਸ ਸ਼ਹਿਰ ਦਾ ਨਾਂ ਸ੍ਰੀ ਹਰਿਗੋਬਿੰਦਪੁਰ ਰੱਖਿਆ ਗਿਆ।

ਘੇਰੜ ਦੇ ਪੁੱਤਰ ਰਤਨ ਚੰਦ ਨੇ ਇਹ ਸੌਂਹ ਖਾਧੀ ਕਿ ਉਹ ਆਪਣੇ ਪਿਤਾ ਦੀ ਮੌਤ ਦਾ ਬਦਲਾ ਲਵੇਗਾ ਜਾਂ ਖੁਦ ਵੀ ਡੁੱਬ ਕੇ ਜਾਨ ਦੇ ਕੇ ਉਸਨੂੰ ਜਾ ਮਿਲੇਗਾ। ''ਮੈਂ ਗੁਰੂ ਦੇ ਮਿਰਤਕ ਸਰੀਰ ਨੂੰ ਪੈਰਾਂ ਥੱਲੇ ਕੁਚਲਾਂਗਾ ਅਤੇ ਜਾਂ ਉਸਨੂੰ ਬੇੜੀਆਂ ਪੁਆ ਕੇ ਜੇਲ੍ਹ ਪਹੁੰਚਾਵਾਂਗਾ ਤੇ ਜਾਂ ਫਿਰ ਉਸੇ ਤਰ੍ਹਾਂ ਹੀ ਦਰਿਆ ਵਿੱਚ ਸੁਟਾਂਗਾ ਜਿਵੇਂ ਸਿੱਖਾਂ ਨੇ ਮੇਰੇ ਪਿਤਾ ਦੇ ਸਰੀਰ ਨੂੰ ਸੁੱਟਿਆ ਸੀ। ਜਲੰਧਰ ਦੇ ਸੂਬੇਦਾਰ ਅਬਦੁੱਲਾ ਖ਼ਾਂ ਨਾਲ ਮੇਰੇ ਬਹੁਤ ਵਧੀਆ ਸੰਬੰਧ ਹਨ; ਮੈਂ ਉਸ ਕੋਲ ਜਾਵਾਂਗਾ ਤੇ ਸ਼ਿਕਾਇਤ ਕਰਾਂਗਾ। ਚੰਦੂ ਦਾ ਲੜਕਾ ਕਰਮਚੰਦ ਵੀ ਉਥੇ ਹੀ ਰਹਿੰਦਾ ਹੈ ਅਤੇ ਗੁਰੂ ਦੇ ਬਦਲੇ ਦਾ ਕਰਜਾ ਉਸ ਨੇ ਵੀ ਉਤਾਰਨਾ ਹੈ। ਅਸੀਂ ਤਿੰਨੇ ਜਣੇ ਸਲਾਹ ਕਰਾਂਗੇ ਕਿ ਗੁਰੂ ਦੀ ਨਿਤਾਪ੍ਰਤੀ ਦੀ ਚੜ੍ਹਤ ਨੂੰ ਕਿਵੇਂ ਠੱਲ੍ਹ ਪਾਈ ਜਾ ਸਕਦੀ ਹੈ''। ਰਤਨ ਚੰਦ ਛੇਤੀ ਹੀ ਕਰਮਚੰਦ ਕੋਲ ਗਿਆ ਅਤੇ ਸਾਂਝੇ ਦੁਸ਼ਮਣ ਦੇ ਵਿਰੋਧ ਵਿਚ ਉਸਨੂੰ ਨਾਲ ਚੱਲਣ ਲਈ ਕਿਹਾ। ਵਰਤਮਾਨ ਗੁਰੂ ਸ਼ਾਹਜਹਾਂ ਨੂੰ ਕਦੀ ਵੀ ਨਹੀਂ ਮਿਲਿਆ। ਇਸ ਤੋਂ ਵੀ ਅੱਗੇ ਇਨ੍ਹਾਂ ਦੋਵਾਂ ਵਿੱਚ ਖਾਸ ਦੁਸ਼ਮਣੀ ਸੀ ਕਿਉਂਕਿ ਗੁਰੂ (ਜੀ) ਨੇ ਬਾਦਸ਼ਾਹ ਦੀ ਫ਼ੌਜ ਨੂੰ ਨਸ਼ਟ ਕਰ

ਦਿੱਤਾ ਸੀ। ਇਸ ਲਈ ਜੇਕਰ ਮਾਰੇ ਗਏ ਪਿਤਾਵਾਂ ਦੇ ਪੁੱਤਰ ਮਿਲ ਜਾਣ ਤਾਂ ਇਹ ਸਮਝਿਆ ਗਿਆ ਕਿ ਉਹ ਗੁਰੂ ਜੀ ਦੀ ਬਰਬਾਦੀ ਦਾ ਘੇਰਾ ਪੂਰਾ ਕਰ ਲੈਣਗੇ।

ਚੰਦੂ ਦੇ ਲੜਕੇ ਕਰਮ ਚੰਦ ਨਾਲ ਜਦੋਂ ਸਲਾਹ ਕੀਤੀ ਗਈ ਤਾਂ ਉਸ ਨੇ ਉੱਤਰ ਦਿੱਤਾ "ਅਸੀਂ ਗੁਰੂ ਨੂੰ ਕਿਵੇਂ ਫੜਾਂਗੇ ਜਾਂ ਮਾਰਾਂਗੇ। ਉਹ ਮਹਾਨ ਸੂਰਬੀਰ ਹੈ ਅਤੇ ਇਸ ਤੋਂ ਇਲਾਵਾ ਉਸ ਕੋਲ ਇੱਕ ਫ਼ੌਜ ਵੀ ਹੈ। ਇਹ ਜਾਣਦੇ ਹੋਏ ਬਾਦਸ਼ਾਹ ਨੇ ਵੀ ਆਪਣੇ ਗੁੱਸੇ ਨੂੰ ਘੱਟ ਕੀਤਾ ਹੈ ।ਖੁਲ੍ਹੇ ਤਰੀਕੇ ਨਾਲ ਗੁਰੂ ਨੂੰ ਮਾਰਨਾ ਸਾਡੇ ਲਈ ਸੰਭਵ ਨਹੀਂ ਹੋਵੇਗਾ ਉਸਨੂੰ ਕਿਸੇ ਚਤੁਰਾਈ ਨਾਲ ਫੜਿਆ ਜਾਵੇ। ਮੈਂ ਉਦੋਂ ਤੱਕ ਆਪਣੇ ਸਿਰ 'ਤੇ ਪੱਗ ਨਹੀਂ ਬੰਨ੍ਹਾਂਗਾ ਜਦੋਂ ਤੱਕ ਉਸਨੂੰ ਮਾਰ ਨਾ ਲਵਾਂਗਾ ਜਾਂ ਘੱਟੋ ਘੱਟ ਉਸਨੂੰ ਫੜ ਨਹੀਂ ਲਵਾਂਗਾ। ਉਦੋਂ ਹੀ ਮੈਨੂੰ ਜਿੰਦਗੀ ਦੀ ਖੁਸ਼ੀ ਮਿਲੇਗੀ ਜਦ ਕਿ ਹੁਣ ਮੈਂ ਇਕ ਮੁਰਦਾ ਵਿਅਕਤੀ ਦੀ ਤਰ੍ਹਾਂ ਜੀਅ ਰਿਹਾ ਹਾਂ। ਦੇਵਤੇ ਜੇਕਰ ਸਾਡੀ ਸਹਾਇਤਾ ਕਰਨ ਤਾਂ ਅਸੀਂ ਕਾਮਯਾਬ ਹੋਵਾਂਗੇ। ਇਸ ਵਾਸਤੇ ਮੈਂ ਕਿਸੇ ਵੀ ਕੰਮ ਵਿਚ ਸ਼ਾਮਲ ਹੋਣ ਵਾਸਤੇ ਤਿਆਰ ਹਾਂ। ਜੇਕਰ ਬਾਦਸ਼ਾਹ ਕੋਲ ਲਿਖ ਕੇ ਕੁਝ ਭੇਜਣਾ ਹੈ ਤਾਂ ਇਸ ਵਿਚ ਵੀ ਮੇਰੀ ਪੂਰੀ ਦਿਲਚਸਪੀ ਹੈ। ਤੇਰਾ ਅਤੇ ਮੇਰਾ ਦੋਵਾਂ ਦਾ ਕਾਰਣ ਇਕ ਹੀ ਹੈ ਅਰਥਾਤ ਅਸਾਂ ਦੋਵਾਂ ਨੇ ਆਪਣੇ ਮਾਰੇ ਗਏ ਪਿਤਾਵਾਂ ਦਾ ਬਦਲਾ ਲੈਣਾ ਹੈ। ਪਹਿਲਾਂ ਮੈਂ ਅੱਗ ਦੀ ਤਰ੍ਹਾਂ ਗੁਰੂ ਦਾ ਨਾਸ ਕਰਨਾ ਚਾਹੁੰਦਾ ਸਾਂ ਲੇਕਿਨ ਅਜਿਹਾ ਮੈਂ ਇਕੱਲਾ ਨਹੀਂ ਕਰ ਸਕਿਆ। ਤੂੰ ਹੁਣ ਤੂਫਾਨ ਦੀ ਤਰ੍ਹਾਂ ਮੈਨੂੰ ਮਿਲਿਆ ਹੈ। ਅੱਗ ਤੇ ਹਨੇਰੀ ਮਿਲ ਕੇ ਇਕ ਬਹੁਤ ਵੱਡਾ ਤੂਫਾਨ ਪੈਦਾ ਕਰਨਗੇ ਜਿਸ ਵਿਚ ਗੁਰੂ ਨਿਸ਼ਚਿਤ ਰੂਪ ਵਿਚ ਨਸ਼ਟ ਹੋ ਜਾਵੇਗਾ। ਜਦੋਂ ਮੈਂ ਤੇਰੇ ਪਿਤਾ ਦੀ ਮੌਤ ਬਾਰੇ ਸੁਣਿਆ ਤਾਂ ਜਿਵੇਂ ਕਿ ਮੈਂ ਅੰਦਾਜਾ ਲਾਇਆ ਸੀ ਤੂੰ ਮੇਰੇ ਕੋਲ ਆਇਆ ਹੈਂ। ਕੰਮ ਕਰ ਅਤੇ ਸਾਡੇ ਦਿਲ ਦੀਆਂ ਇਛਾਵਾਂ ਪੂਰੀਆਂ ਹੋ ਜਾਣਗੀਆਂ।"

ਅਗਲੇ ਦਿਨ ਸਵੇਰੇ ਉਹ ਦੋਵੇਂ ਜਲੰਧਰ ਦੇ ਸੂਬੇਦਾਰ ਕੋਲ ਚਲ ਪਏ। ਰਤਨ ਚੰਦ ਨੇ ਆਪਣੀ ਪੱਗ ਸਿਰ ਤੋਂ ਲਾਹੀ ਅਤੇ ਸੂਬੇਦਾਰ ਦੇ ਸਾਹਮਣੇ ਫਰਸ਼ 'ਤੇ ਸੁੱਟਦਿਆਂ ਹੋਇਆਂ ਆਪਣੀਆਂ ਸ਼ਿਕਾਇਤਾਂ ਤੇ ਗੁੱਸੇ ਦਾ ਇਜ਼ਹਾਰ ਕੀਤਾ। ਉਸ ਨੇ ਇਹ ਕਿਹਾ ਕਿ ਜੇਕਰ ਛੇਤੀ ਕਾਰਵਾਈ ਕੀਤੀ ਜਾਵੇ ਤਾਂ ਗੁਰੂ ਫੜਿਆ ਜਾਣਾ ਸੰਭਵ ਹੋ ਜਾਵੇਗਾ। ਰਤਨ ਚੰਦ ਨੇ ਅੱਗੇ ਹੋਰ ਕਿਹਾ ਕਿ ਬਾਦਸ਼ਾਹ ਦੇ ਹੱਥ ਵਿਚ ਗੁਰੂ ਦੇ ਦੇਣ ਨਾਲ ਬਾਦਸ਼ਾਹ ਕਿੰਨਾ ਖੁਸ਼ ਹੋਵੇਗਾ ਅਤੇ ਸੂਬੇਦਾਰ ਨੂੰ ਹੋਰ ਵੀ ਕਿੰਨਾ ਵੱਡਾ ਅਹੁਦਾ ਪ੍ਰਾਪਤ ਹੋ ਸਕੇਗਾ। ਸੂਬੇਦਾਰ ਤੇ ਉਸ ਦੇ ਸਲਾਹਕਾਰ ਰਤਨ ਚੰਦ ਦੀਆਂ ਦਲੀਲਾਂ ਨਾਲ ਸਹਿਮਤ ਹੋ ਗਏ। ਉਨ੍ਹਾਂ ਨੇ ਗੁਰੂ ਜੀ ਖਿਲਾਫ ਤਤਕਾਲ ਇਕ ਹਮਲੇ ਦੀ ਯੋਜਨਾ ਬਣਾ ਲਈ । ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਗੁਰੂ ਜੀ ਦੀ ਫ਼ੌਜ ਦਾ ਇਕ ਵੱਡਾ ਹਿੱਸਾ ਤਾਂ ਅੰਮ੍ਰਿਤਸਰ ਵਿਚ ਹੀ ਮਾਰਿਆ ਗਿਆ ਸੀ ਤੇ ਹੁਣ ਉਹ

ਪਹਿਲੇ ਨਾਲੋਂ ਜ਼ਿਆਦਾ ਅਸੁਰੱਖਿਅਤ ਹਨ। ਇਹ ਵੀ ਮੰਨਿਆ ਗਿਆ ਕਿ ਥੋੜ੍ਹੇ ਜਿਹੇ ਵਿਅਕਤੀ ਜਿਹੜੇ ਗੁਰੂ ਜੀ ਨਾਲ ਹਨ, ਉਹ ਕਿਸੇ ਕੰਮ ਦੇ ਨਹੀਂ ਹਨ ਕਿਉਂਕਿ ਉਹ ਲੋਕਾਂ ਦੇ ਮਜ਼ਦੂਰਾਂ ਆਦਿ ਵਿਚੋਂ ਲਏ ਗਏ ਹਨ। ਇਹ ਕਿਹਾ ਗਿਆ ਕਿ ਉਹ ਲੋਕ ਕੇਵਲ ਤੁਰਦੇ ਫਿਰਦੇ ਗਾਉਣ ਵਾਲੇ, ਨਾਈ , ਧੋਬੀ, ਚਮਾਰ ਅਤੇ ਇਸੇ ਤਰ੍ਹਾਂ ਦੇ ਹੋਰ ਲੋਕ ਹਨ ਜਿਹੜੇ ਉਸੇ ਵੇਲੇ ਹੀ ਭੱਜ ਉਠਣਗੇ ਜਦੋਂ ਉਨਾਂ ਨੂੰ ਬਾਕਾਇਦਾ ਫ਼ੌਜ ਨਾਲ ਲੜਨਾ ਪਿਆ। ਗਿਣਤੀ ਦੇ ਹਿਸਾਬ ਨਾਲ ਉਹ ਕਾਫੀ ਸਾਰੇ ਆਟੇ ਵਿਚ ਥੋੜ੍ਹੇ ਜਿਹੇ ਲੂਣ ਦੇ ਬਰਾਬਰ ਹਨ ਤੇ ਇਸ ਲਈ ਬਿਲਕੁਲ ਹੀ ਧਿਆਨ ਨਾ ਦੇਣ ਯੋਗ ਹਨ।

ਗੁਰੂ ਜੀ ਨੇ ਜਦੋਂ ਰਤਨ ਚੰਦ ਦੇ ਅਜਿਹੇ ਇਲਜ਼ਾਮਾਂ ਅਤੇ ਉਸ ਦੇ ਸ੍ਰੀ ਹਰਿਗੋਬਿੰਦ ਉਤੇ ਹਮਲੇ ਦੀ ਤਿਆਰੀ ਬਾਰੇ ਸੁਣਿਆ ਤਾਂ ਉਨਾਂ ਨੇ ਕੇਵਲ ਇੰਨਾ ਹੀ ਕਿਹਾ, ''ਜੋ ਪਰਮਾਤਮਾ ਨੂੰ ਭਾਉਂਦਾ ਹੈ, ਉਹੀ ਸਭ ਤੋਂ ਵਧੀਆ ਹੁੰਦਾ ਹੈ।''ਸੂਬੇਦਾਰ ਦੀ ਫ਼ੌਜ ਦੀ ਗਿਣਤੀ ਦਸ ਹਜ਼ਾਰ ਦੱਸੀ ਜਾਂਦੀ ਹੈ ਅਤੇ ਉਹ ਗੁਰੂ ਜੀ ਉਤੇ ਇਸ ਤਰ੍ਹਾਂ ਟੁੱਟ ਕੇ ਪੈ ਗਏ ਜਿਵੇਂ ਉਛਲੀ ਹੋਈ ਪਹਾੜੀ ਨਦੀ ਸਮੁੰਦਰ ਨੂੰ ਮਿਲਣ ਵਾਸਤੇ ਤੇਜੀ ਨਾਲ ਅੱਗੇ ਵਧਦੀ ਹੈ। ਅਬਦੁੱਲਾ ਖ਼ਾਂ ਨੇ ਆਪਣੀ ਫ਼ੌਜ ਨੂੰ ਵੱਖਰੇ-ਵੱਖਰੇ ਹਿੱਸਿਆਂ ਵਿਚ ਵੰਡ ਲਿਆ। ਬੈਰਮ ਖ਼ਾਂ ਨੂੰ ਇਕ ਹਜ਼ਾਰ ਵਿਅਕਤੀਆਂ ਦਾ ਨਾਇਕ ਬਣਾਇਆ ਗਿਆ; ਇੰਨੀ ਹੀ ਗਿਣਤੀ ਇਕ ਬਹੁਤ ਹੀ ਅਜਮਾਏ ਹੋਏ ਸੂਰਬੀਰ ਮੁਹੰਮਦ ਖ਼ਾਂ ਨੂੰ ਦਿੱਤੀ ਗਈ; ਅਤੇ ਬਲਵੰਡ ਖ਼ਾਂ ਨੂੰ ਇਸੇ ਤਰ੍ਹਾਂ ਹੀ ਇਕ ਹਿੱਸਾ ਫ਼ੌਜ ਦਾ ਸੌਂਪਿਆ ਗਿਆ। ਫ਼ੌਜ ਦਾ ਇਕ ਹਿੱਸਾ ਬਹੁਤ ਹੀ ਪ੍ਰਸਿੱਧ ਨਿਸ਼ਾਨੇਬਾਜ ਅਲੀ ਬਖਸ਼ ਨੂੰ ਦਿੱਤਾ ਗਿਆ। ਇਮਾਮ ਬਖਸ਼ ਨੂੰ ਪੰਜਵੀਂ ਟੁਕੜੀ ਦਾ ਸੈਨਾਪਤੀ ਬਣਾਇਆ ਗਿਆ। ਇਹ ਪੰਜੇ ਸੈਨਾਪਤੀ ਆਪਣੀਆਂ ਫ਼ੌਜਾਂ ਸਮੇਤ ਅੱਗੇ ਵਧੇ ਤੇ ਮੈਦਾਨ ਵਿਚ ਆ ਗਏ । ਸੂਬੇਦਾਰ ਦੇ ਦੋਵਾਂ ਲੜਕਿਆਂ ਨਬੀ ਬਖਸ਼ ਤੇ ਕਰੀਮ ਬਖਸ਼ ਵਿਚੋਂ ਹਰ ਇਕ ਸੂਬੇਦਾਰ ਨੂੰ ਦੋ ਹਜ਼ਾਰ ਵਿਅਕਤੀਆਂ ਦਾ ਜਰਨੈਲ ਥਾਪਿਆ। ਇਹ ਦੋਵੇਂ ਸੋਨੇ ਦੀਆਂ ਕਾਠੀਆਂ ਵਾਲੇ ਘੋੜਿਆਂ ਤੇ ਸਵਾਰ ਸਨ। ਸੂਬੇਦਾਰ ਨੇ ਆਪਣੇ ਅੰਗ-ਰੱਖਿਅਕਾਂ ਵਜੋਂ ਇੱਕ ਹਜ਼ਾਰ ਘੋੜ-ਸਵਾਰਾਂ ਨੂੰ ਆਪਣੇ ਨਾਲ ਰੱਖਿਆ।

ਗੁਰੂ ਜੀ ਨੇ ਜਦੋਂ ਆਪਣੀ ਫ਼ੌਜ ਨੂੰ ਅੱਗੇ ਲਿਆਂਦਾ ਤਾਂ ਭਾਈ ਜੱਟੂ ਜਿਹੜਾ ਕਿ ਇੱਕ ਬਹੁਤ ਵਧੀਆ ਨਿਸ਼ਾਨਚੀ ਸੀ ਆਪਣੇ ਹੱਥ ਵਿਚ ਤੋੜੇਦਾਰ ਬੰਦੂਕ ਲੈ ਕੇ ਇੱਕ ਬੰਦ ਗੱਡੀ ਵਿਚ ਸਾਹਮਣੇ ਆਇਆ। ਗੁਰੂ ਜੀ ਨੇ ਉਸਨੂੰ ਦੋ ਹਜ਼ਾਰ ਘੋੜ ਸਵਾਰਾਂ ਦਾ ਨਾਇਕ ਥਾਪਿਆ। ਭਾਈ ਕਲਿਆਣ ਨੂੰ ਇਕ ਸੌ ਫ਼ੌਜੀ ਦਿੱਤੇ ਗਏ। ਭਾਈ ਨਾਨੋ ਨੂੰ ਏਸੇ ਤਰ੍ਹਾਂ ਤਿਆਰ ਤੇ ਘੋੜੇ 'ਤੇ ਚੜ੍ਹਿਆ ਵੇਖ ਕੇ ਗੁਰੂ ਜੀ ਨੇ ਉਸਨੂੰ ਵੀ ਇੱਕ ਸੌ ਘੋੜ ਸਵਾਰ ਦੇ ਦਿੱਤੇ। ਲੜਾਈ ਵਿਚ ਪਹਿਲਾਂ ਹੀ ਅਜਮਾਏ ਜਾ ਚੁੱਕੇ ਭਾਈ ਪਿਰਾਗਾ ਨੂੰ ਪੰਜ ਸੌ ਵਿਅਕਤੀ ਇਨ੍ਹਾਂ ਆਦੇਸ਼ਾਂ ਨਾਲ

ਦਿਤੇ ਗਏ ਕਿ ਉਹ ਮੁਸਲਮਾਨਾਂ ਦੇ ਪਹਿਲੇ ਹਮਲੇ ਨੂੰ ਰੋਕਣਗੇ। ਚਾਰ ਸੌ ਘੋੜ-ਸਵਾਰਾਂ ਦੀ ਇੱਕ ਟੁਕੜੀ ਭਾਈ ਮਥਰਾ ਦੇ ਅਧੀਨ ਕੀਤੀ ਗਈ। ਜਗਨਾ ਨਾਂ ਦੇ ਨਾਂ ਨਾਲ ਜਾਣੇ ਜਾਂਦੇ ਇਕ ਸ਼ਕਤੀਸ਼ਾਲੀ ਅਤੇ ਸੁਸਿਖਿਅਤ ਸਿਪਾਹੀ ਭਾਈ ਜਗਨ ਨਾਥ ਨੂੰ ਵੀ ਇੰਨੇ ਹੀ ਘੋੜਸਵਾਰ ਦਿੱਤੇ ਗਏ। ਮੰਨੇ-ਪ੍ਰਮੰਨੇ ਤੀਰ-ਅੰਦਾਜ ਭਾਈ ਸ਼ਕਤੂ ਤੇ ਭਾਈ ਪਾਰਸ ਰਾਮ ਨੂੰ ਇਕ ਸੌ ਘੋੜ ਸਵਾਰ ਦਿੱਤੇ ਗਏ। ਜਾਤੀ ਮੱਲ, ਭਾਈ ਮੋਲਕ ਅਤੇ ਹੋਰ ਅਫਸਰਾਂ ਨੂੰ ਇਹ ਕਿਹਾ ਗਿਆ ਕਿ ਉਹ ਭਾਈ ਬਿਧੀ ਚੰਦ ਦੀ ਸਹਾਇਤਾ ਕਰਨ। ਇਸ ਤਰ੍ਹਾਂ ਗੁਰੂ ਜੀ ਨੇ ਆਪਣੀ ਫ਼ੌਜ ਅੱਠ ਟੁਕੜੀਆਂ ਜਾਂ ਕੰਪਨੀਆਂ ਵਿੱਚ ਵੰਡ ਲਈ।

ਇੰਜ ਲੱਗ ਰਿਹਾ ਸੀ ਜਿਵੇਂ ਗੁਰੂ ਜੀ ਇਕ ਹੋਰ ਨਗਰ ਨੂੰ ਵਸਾ ਰਹੇ ਹੋਣ ਅਤੇ ਉਸ ਦੇ ਉਦਘਾਟਨ ਸਮੇਂ ਇਕ ਦਾਅਵਤ ਦੇਣ ਦੀ ਸੋਚ ਰਹੇ ਹੋਣ। ਮੁਸਲਮਾਨਾਂ ਦੀ ਫ਼ੌਜ ਉਨ੍ਹਾਂ ਬ੍ਰਾਹਮਣਾਂ ਦੀ ਤਰ੍ਹਾਂ ਲਗ ਰਹੀ ਸੀ ਜਿਹੜੇ ਢਿੱਡ ਭਰ ਕੇ ਖਾਣ ਲਈ ਆਏ ਹੋਣ। ਦਾਅਵਤ ਵਿਚ ਉਨ੍ਹਾਂ ਵਾਸਤੇ ਪਲੇਟਾਂ ਦੀ ਥਾਂ ਢਾਲਾਂ, ਕੱਦੂ ਦੀ ਥਾਂ ਤਲਵਾਰਾਂ, ਮਿਠਿਆਈਆਂ ਦੀ ਥਾਂ ਗੋਲੀਆਂ, ਜਲੇਬੀਆਂ ਦੀ ਥਾਂ ਖੰਜਰ, ਗੁਲਬਹਿਸ਼ਤਾਂ ਦੀ ਥਾਂ ਤੀਰ ਅਤੇ ਇਸੇ ਤਰ੍ਹਾਂ ਹੋਰ ਖਾਣ-ਪੀਣ ਵਾਲੇ ਪਦਾਰਥਾਂ ਦੀ ਥਾਂ ਹੋਰ ਸ਼ਸਤਰ ਪੇਸ਼ ਕੀਤੇ ਗਏ ਸਨ। ਮੁੱਠਭੇੜ ਸ਼ੁਰੂ ਹੋਣ ਤੋਂ ਪਹਿਲਾਂ ਅਬਦੁੱਲਾ ਖ਼ਾਂ ਨੇ ਗੁਰੂ ਜੀ ਨਾਲ ਸੁਲਹ-ਸਫਾਈ ਲਈ ਸ਼ਰਤਾਂ ਦੇ ਕੇ ਆਪਣੇ ਦੂਤ ਨੂੰ ਯਤਨ ਕਰਨ ਲਈ ਭੇਜਿਆ ਤਾਂ ਕਿ ਗੁਰੂ ਜੀ ਨੂੰ ਬਣ ਰਹੇ ਸ਼ਹਿਰ ਨੂੰ ਛੱਡ ਦੇਣ ਲਈ ਸਮਝਾਇਆ ਜਾ ਸਕੇ। ਗੁਰੂ ਜੀ ਨੇ ਉੱਤਰ ਦਿੱਤਾ, "ਤੂੰ ਕੇਵਲ ਇੱਕ ਬਾਦਸ਼ਾਹ ਦੇ ਆਸਰੇ ਹੈਂ, ਮੈਂ ਉਸ ਅਬਿਨਾਸੀ ਪ੍ਰਭੂ ਦੀ ਟੇਕ ਉਤੇ ਹਾਂ। ਮਹਾਨ ਗੁਰੂ ਨੇ ਮੈਨੂੰ ਮੀਰੀ ਅਤੇ ਪੀਰੀ ਦੇ ਅਧਿਕਾਰ ਸੌਂਪੇ ਹਨ ਅਤੇ ਮੈਨੂੰ ਲੜਾਈ ਅਤੇ ਪ੍ਰਹੁਣਾਚਾਰੀ ਦੋਵਾਂ ਦਾ ਮਾਲਿਕ ਬਣਾਇਆ ਹੈ; ਪਰੰਤੂ ਲੜਾਈ ਮੈਂ ਨਹੀਂ ਚਾਹੁੰਦਾ ਤੇ ਇਸ ਲਈ ਖੁਦ ਹਮਲਾ ਨਹੀਂ ਕਰਾਂਗਾ, ਜਦੋਂ ਤੱਕ ਤੁਸੀਂ ਮੇਰੇ 'ਤੇ ਹਮਲਾ ਨਾ ਕਰੋ। ਮੇਰੇ ਮਨ ਵਿਚ ਕਿਸੇ ਲਈ ਕੋਈ ਦੁਸ਼ਮਣੀ ਨਹੀਂ ਹੈ, ਮੇਰਾ ਧਿਆਨ ਕਿਸੇ ਦੀ ਜਾਇਦਾਦ ਉਤੇ ਵੀ ਨਹੀਂ, ਜੇਕਰ ਤੁਸੀਂ ਮੇਰੇ ਨਾਲ ਲੜੋਗੇ ਤਾਂ ਮੈਂ ਤੁਹਾਨੂੰ ਉਥੇ ਹੀ ਭੇਜਾਂਗਾ ਜਿਥੇ ਮੁਖ਼ਲਿਸ ਖ਼ਾਂ ਨੂੰ ਭੇਜਿਆ ਸੀ। ਮੇਰੇ ਨਾਲ ਲੜਾਈ ਦਾ ਨਤੀਜਾ ਕੇਵਲ ਤੁਹਾਡੀ ਆਪਣੀ ਬਰਬਾਦੀ ਹੀ ਹੋਵੇਗਾ। ਤੁਸੀਂ ਜੇਕਰ ਆਪਣੇ ਘਰ ਚਲੇ ਜਾਵੋ ਤਾਂ ਮੈਂ ਤੁਹਾਡਾ ਪਿੱਛਾ ਨਹੀਂ ਕਰਾਂਗਾ। ਤੁਹਾਡੀ ਸੁਰੱਖਿਆ ਦੇ ਕੇਵਲ ਦੋ ਹੀ ਰਸਤੇ ਹਨ, ਜਾਂ ਤਾਂ ਮੇਰੇ ਨਾਲ ਸੁਲਹ ਕਰੋ ਅਤੇ ਜਾਂ ਫਿਰ ਭੱਜ ਜਾਓ। ਜੇਕਰ ਤੁਸੀਂ ਲੜੇ ਤਾਂ ਤੁਹਾਡੀ ਜਿੱਤ ਕਦੀ ਵੀ ਨਹੀਂ ਹੋ ਸਕੇਗੀ।"

ਇਹ ਉੱਤਰ ਕੋਈ ਸੁਖਾਵਾਂ ਮਾਹੌਲ ਪੈਦਾ ਕਰਨ ਵਾਲਾ ਨਹੀਂ ਸੀ। ਦੋਵਾਂ ਪਾਸਿਆਂ ਨੇ ਲੜਾਈ ਦੀਆਂ ਤਿਆਰੀਆਂ ਕਰ ਲਈਆਂ। ਆਪਣੇ ਕਿਲ੍ਹੇ ਦੇ ਸਿਖਰ ਤੋਂ ਖੜ੍ਹੇ ਹੋ ਕੇ ਅੱਗੇ ਵਧਦੀ ਹੋਈ ਦੁਸ਼ਮਣ ਦੀ ਫ਼ੌਜ ਨੂੰ ਗੁਰੂ ਜੀ ਨੇ ਵੇਖਿਆ ਅਤੇ ਆਪਣੀ ਫ਼ੌਜ ਨੂੰ ਇਸ ਤਰ੍ਹਾਂ ਸੰਬੋਧਨ ਕੀਤਾ। ''ਸਿੱਖ ਭਰਾਵੋ! ਇਹ ਲੜਾਈ ਕਿਸੇ ਰਾਜ, ਧਨ ਜਾਂ ਜ਼ਮੀਨ ਲਈ ਨਹੀਂ ਹੈ; ਦਰਅਸਲ ਇਹ ਲੜਾਈ ਆਪਣੇ ਧਰਮ ਲਈ ਹੈ। ਇਸ ਲਈ ਆਪਣੇ ਦੁਸ਼ਮਣਾਂ ਨੂੰ ਪਿੱਠ ਨ ਵਿਖਾਇਓ; ਉਨ੍ਹਾਂ ਨਾਲ ਸਨਮੁੱਖ ਹੋ ਕੇ ਜੂਝੋ ਤੇ ਉਨ੍ਹਾਂ ਨੂੰ ਨਸ਼ਟ ਕਰ ਦਿਉ। ਹਰ ਜਰਨੈਲ ਆਪਣੇ ਵਿਅਕਤੀਆਂ ਉਤੇ ਪੂਰਾ ਧਿਆਨ ਰੱਖੇ। ਉਸ ਵਿਅਕਤੀ ਨੂੰ ਨਹੀਂ ਮਾਰਨਾ ਜਿਹੜਾ ਆਤਮ-ਸਮਰਪਣ ਕਰ ਦੇਵੇ ਜਾਂ ਭੱਜ ਜਾਵੇ। ਹੌਂਸਲਾ ਨਹੀਂ ਹਾਰਨਾ ਅਤੇ ਮਰਦੇ ਦਮ ਤੱਕ ਲੜਦੇ ਰਹਿਣਾ ਹੈ।'' ਇਸ ਤੋਂ ਬਾਅਦ ਏਸ਼ੀਆ ਭਰ ਵਿਚ ਲੜਾਈ ਸਮੇਂ ਵਰਤੇ ਜਾਣ ਵਾਲੇ ਹਥਿਆਰਾਂ ਦੀ ਵਰਤੋਂ ਹੋਣ ਲਗ ਪਈ। ਇਹ ਕਿਹਾ ਜਾਂਦਾ ਹੈ ਕਿ ਗੁਰੂ ਦੇ ਬਹਾਦਰ ਮੋਰਾਂ ਵਾਂਗੂੰ ਨੱਚ ਰਹੇ ਸਨ ਅਤੇ ਦੁਸ਼ਮਣਾਂ ਦੇ ਵਿਚ ਕਾਇਰ ਉਸ ਤਰ੍ਹਾਂ ਹੀ ਲੁਕ ਰਹੇ ਸਨ ਜਿਵੇਂ ਸਰਦੀ ਦਾ ਮੌਸਮ ਆਉਣ 'ਤੇ ਸੱਪ ਲੁਕ ਜਾਂਦੇ ਹਨ। ਜਿਸ ਵੇਲੇ ਲੜਾਈ ਹੋਰ ਅੱਗੇ ਚਲੀ ਤਾਂ ਇਸ ਤਰ੍ਹਾਂ ਹੀ ਭੱਜ-ਦੌੜ ਮੱਚ ਗਈ ਕਿ ਦੁਸ਼ਮਣ ਤੇ ਦੋਸਤ ਨੂੰ ਪਛਾਣਨਾ ਕਠਿਨ ਹੋ ਗਿਆ।

ਜਿਵੇਂ ਹੀ ਮੁਹੰਮਦ ਖ਼ਾਂ ਅੱਗੇ ਵਧਿਆ ਤਾਂ ਭਾਈ ਜੱਟੂ ਨੇ ਉਸਨੂੰ ਲਲਕਾਰਿਆ ਅਤੇ ਭਾਈ ਜੱਟੂ ਦੇ ਘੋੜੇ ਨੂੰ ਇੱਕ ਤੀਰ ਨਾਲ ਉਸ ਨੇ ਇਕੋ ਝਟਕੇ ਨਾਲ ਮਾਰ ਦਿੱਤਾ। ਇਸ ਤੋਂ ਬਾਅਦ ਜੱਟੂ ਨੇ ਆਪਣੀ ਬੰਦੂਕ ਨਾਲ ਮੁਹੰਮਦ ਖ਼ਾਂ ਉਤੇ ਅਤੇ ਮੁਹੰਮਦ ਖ਼ਾਂ ਨੇ ਨਾਲ ਦੇ ਨਾਲ ਹੀ ਇੱਕ ਹੋਰ ਤੀਰ ਨਾਲ ਜੱਟੂ 'ਤੇ ਵਾਰ ਕੀਤਾ। ਗੋਲੀ ਅਤੇ ਤੀਰ ਦੋਵਾਂ ਨੇ ਆਪਣਾ ਪ੍ਰਭਾਵ ਵਿਖਾਇਆ ਅਤੇ ਦੋਵੇਂ ਬਹਾਦਰ ਜ਼ਖਮੀ ਹੋ ਕੇ ਮਰ ਗਏ। ਜਦੋਂ ਮੁਹੰਮਦ ਖ਼ਾਂ ਡਿੱਗਿਆ ਤਾਂ ਉਸ ਦੀ ਫ਼ੌਜ ਭੱਜ ਉਠੀ। ਉਸ ਦੀ ਥਾਂ ਲੈਣ ਲਈ ਅਬਦੁੱਲਾ ਖ਼ਾਂ ਨੇ ਬੈਰਮ ਖ਼ਾਂ ਨੂੰ ਆਪਣੇ ਆਦਮੀਆਂ ਨਾਲ ਅੱਗੇ ਵਧਣ ਦਾ ਆਦੇਸ਼ ਦਿੱਤਾ ਅਤੇ ਕਿਹਾ ਕਿ ਪਿੱਛੇ ਨਹੀਂ ਮੁੜਨਾ ਤਾਂ ਕਿ ਇਹ ਨਾ ਕਿਹਾ ਜਾਏ ਕਿ ਤੁਸੀਂ ਸਿੱਖਾਂ ਕੋਲੋਂ ਕਾਇਰਾਂ ਵਾਂਗ ਭੱਜ ਆਏ ਹੋ। 'ਮਾਰੋ ਮਾਰੋ' ਦੀ ਪੁਕਾਰ ਨਾਲ ਆਪਣੇ ਇਕ ਹਜ਼ਾਰ ਫ਼ੌਜੀਆਂ ਨਾਲ ਬੈਰਮ ਖ਼ਾਂ ਅੱਗੇ ਵਧਿਆ ਜਿਸਦਾ ਸੁਆਗਤ ਭਾਈ ਮਥਰਾ ਨੇ ਕੀਤਾ ਜਿਸ ਨੂੰ ਗੁਰੂ ਸਾਹਿਬ ਨੇ ਇਹ ਹਮਲਾ ਰੋਕਣ ਲਈ ਆਦੇਸ਼ ਦਿੱਤੇ ਸਨ। ਆਪਣੇ ਤੋਂ ਵਧੀਆ ਫ਼ੌਜ ਆਪਣੇ ਵਿਰੁੱਧ ਆਉਂਦੀ ਵੇਖ ਕੇ ਮਥਰਾ ਨੇ ਆਪਣੇ ਸਿਪਾਹੀਆਂ ਨੂੰ ਕਿਹਾ, ''ਮੇਰੇ ਭਰਾਵੋ, ਹਰ ਇੱਕ ਨੇ ਮਰਨਾ ਹੈ। ਪੀੜ੍ਹੀਆਂ ਦੀਆਂ ਪੀੜ੍ਹੀਆਂ ਮਰੀਆਂ ਹਨ ਅਤੇ ਮਰ ਰਹੀਆਂ ਹਨ। ਦੂਜੇ ਤਾਂ ਐਵੇਂ ਹੀ ਮਰਦੇ ਹਨ ਲੇਕਿਨ ਜੇਕਰ ਤੁਸੀਂ ਮਾਰੇ ਜਾਉਗੇ ਤਾਂ ਤੁਹਾਡੀ ਮੌਤ ਲਾਭਦਾਇਕ ਹੋਵੇਗੀ ਕਿਉਂਕਿ ਤੁਸੀਂ ਆਪਣੇ ਜੀਵਨ ਗੁਰੂ ਦੀ ਭੇਟ ਕੀਤੇ ਹਨ ਅਤੇ

ਤੁਹਾਡਾ ਸਵਰਗ ਵਿਚ ਵਾਸਾ ਹੋਵੇਗਾ; ਲੇਕਿਨ ਜੇਕਰ ਦੂਜੇ ਪਾਸੇ ਤੁਸੀਂ ਆਪਣੇ ਦੁਸ਼ਮਣ ਦਾ ਖ਼ਾਤਮਾ ਕਰ ਦੇਵੋਗੇ ਤਾਂ ਰਾਜ ਤੁਹਾਡਾ ਹੋਵੇਗਾ ਅਤੇ ਤੁਹਾਨੂੰ ਬਿਨਾਂ ਕਿਸੇ ਅੜਿੱਕੇ ਤੋਂ ਖ਼ੁਸ਼ੀ ਅਤੇ ਸ਼ਾਂਤੀ ਮਾਣਨ ਨੂੰ ਮਿਲੇਗੀ। ਕਿਸੇ ਵੀ ਪਾਸਿਓਂ ਲੈ ਲਵੋ, ਤੁਹਾਡਾ ਲਾਭ ਬਹੁਤ ਵੱਡਾ ਹੈ।''

ਸਿੱਖ ਜੀਅ-ਜਾਨ ਨਾਲ ਲੜੇ ਅਤੇ ਉਹਨਾਂ ਨੇ ਦੁਸ਼ਮਨ ਨੂੰ ਆਪਣੇ ਅੱਗੇ ਲਾ ਲਿਆ। ਇਕ ਗੋਲੀ ਨਾਲ ਮਥਰਾ ਨੇ ਬੈਰਮ ਖ਼ਾਂ ਦੇ ਘੋੜੇ ਨੂੰ ਅਪੰਗ ਕਰ ਦਿੱਤਾ। ਬੈਰਮ ਖ਼ਾਂ ਦੀਆਂ ਫ਼ੌਜਾਂ ਨੂੰ ਸਿੱਖਾਂ ਨੇ ਚਾਰੇ ਪਾਸੇ ਤੋਂ ਘੇਰਾ ਪਾ ਲਿਆ ਅਤੇ ਬਹਾਦਰੀ ਨਾਲ ਲੜੇ। ਇਹ ਸਭ ਵੇਖ ਕੇ ਮਥਰਾ ਜੋਸ਼ ਵਿਚ ਆ ਕੇ ਘੋੜੇ ਤੋਂ ਉਤਰ ਪਿਆ ਅਤੇ ਬੈਰਮ ਖ਼ਾਂ ਵੱਲ ਭੱਜ ਉਠਿਆ। ਦੋਵੇਂ ਸੂਰਬੀਰ ਆਪਣੀ ਜਲਦਬਾਜ਼ੀ ਕਾਰਨ ਇਕ ਦੂਜੇ ਦੇ ਇੰਨਾ ਲਾਗੇ ਆ ਗਏ ਕਿ ਉਹ ਚਲਾ ਕੇ ਮਾਰਨ ਵਾਲੇ ਹਥਿਆਰ ਵਰਤ ਹੀ ਨ ਸਕੇ ਅਤੇ ਘੋਲ ਦੇ ਮੁਕਾਬਲੇ ਵਾਂਗ ਇਕ ਦੂਜੇ ਨਾਲ ਗੁੱਥਮ-ਗੁੱਥਾ ਹੋ ਗਏ। ਇਸ ਸੰਘਰਸ਼ ਵਿਚ ਮਥਰਾ ਦਾ ਪੱਲੜਾ ਭਾਰੀ ਰਿਹਾ ਅਤੇ ਉਸ ਨੇ ਆਪਣੇ ਵਿਰੋਧੀ ਨੂੰ ਹੇਠਾਂ ਸੁੱਟ ਕੇ ਉਸੇ ਦੇ ਮਿਆਨ ਵਿਚੋਂ ਤਲਵਾਰ ਕੱਢ ਕੇ ਉਸਦਾ ਸਿਰ ਵੱਢ ਦਿੱਤਾ। ਗੁੱਸੇ ਵਿਚ ਬੈਰਮ ਖ਼ਾਂ ਦੀ ਫ਼ੌਜ ਨੇ ਇਹ ਵੇਖ ਕੇ ਭਾਈ ਮਥਰਾ ਨੂੰ ਘੇਰ ਲਿਆ ਅਤੇ ਉਸ ਦੇ ਟੋਟੇ ਕਰ ਦਿੱਤੇ।



ਬੈਰਮ ਖ਼ਾਂ ਨੂੰ ਮਾਰੇ ਜਾਂਦੇ ਵੇਖ ਕੇ ਮੁੱਖ ਸੈਨਾਪਤੀ ਨੇ ਬਲਵੰਡ ਖ਼ਾਂ ਨੂੰ ਅੱਗੇ ਵਧਣ ਦਾ ਆਦੇਸ਼ ਦਿੱਤਾ। ਉਸ ਦੀ ਸਹਾਇਤਾ ਲਈ ਅਲੀ ਬਖਸ਼ ਅੱਗੇ ਵਧਿਆ। ਉਹਨਾਂ ਦੇ ਖ਼ਿਲਾਫ਼ ਡਟਣ ਲਈ ਗੁਰੂ ਜੀ ਨੇ ਭਾਈ ਕਲਿਆਣਾ ਜੀ ਨੂੰ ਭੇਜਿਆ। ਬਲਵੰਡ ਖ਼ਾਂ ਬੜੀ ਬਹਾਦਰੀ ਨਾਲ ਲੜਿਆ ਅਤੇ ਆਪਣੇ ਨੇਜ਼ੇ ਨਾਲ ਉਸ ਨੇ ਕਈ ਸਿੱਖਾਂ ਨੂੰ ਅੱਗੇ ਤੋਰ ਦਿਤਾ। ਇਹ ਵੇਖ ਕੇ ਕਲਿਆਣਾ ਨੇ ਆਪਣੀ ਤੋੜੇਦਾਰ ਬੰਦੂਕ ਦਾ ਨਿਸ਼ਾਨਾ ਲਾਇਆ ਅਤੇ ਗੋਲੀ ਉਸ ਦੇ ਸੀਨੇ ਤੋਂ ਪਾਰ ਕਰ ਦਿੱਤੀ। ਮੈਦਾਨ ਵਿਚ ਉਸਨੂੰ ਪਿਆ ਵੇਖ ਕੇ ਅਲੀ ਬਖਸ਼ ਨੇ ਉਸਦਾ ਬਦਲਾ ਲੈਣ ਲਈ ਆਪਣੀ ਫ਼ੌਜ ਨੂੰ ਲਲਕਾਰਿਆ। ਉਹਨਾਂ ਨੇ ਕਲਿਆਣੇ ਨੂੰ ਘੇਰ ਲਿਆ ਪਰ ਆਪਣੇ ਤੀਰਾਂ ਦੀ ਮਾਰ ਨਾਲ ਇਸ ਨੇ ਉਹਨਾਂ ਨੂੰ ਦੂਰ ਹੀ ਰੱਖਿਆ । ਜਦੋਂ ਇਸਦਾ ਭੱਥਾ ਖ਼ਾਲੀ ਹੋ ਗਿਆ ਤਾਂ ਇਸਨੇ ਤਲਵਾਰ ਦਾ ਸਹਾਰਾ ਲਿਆ। ਦਰਅਸਲ ਇੰਨੀ ਭਾਰੀ ਗਿਣਤੀ ਵਿਚ ਵਿਰੋਧੀਆਂ ਨਾਲ ਮੁਕਾਬਲਾ ਕੋਈ ਬਰਾਬਰੀ ਦਾ ਮੁਕਾਬਲਾ ਨਹੀਂ ਸੀ ਅਤੇ ਭਾਈ ਕਲਿਆਣਾ ਕਈ ਜ਼ਖ਼ਮਾਂ ਕਾਰਨ ਪੂਰੀ ਸ਼ਾਨ ਨਾਲ ਥੱਲੇ ਡਿੱਗ ਪਿਆ। ਅਖ਼ੀਰ ਤੱਕ ਉਸ ਨੇ ਹਿੰਮਤ ਨਹੀਂ ਹਾਰੀ ਅਤੇ ਵਾਹਿਗੁਰੂ ਕਹਿੰਦਾ ਹੋਇਆ ਉਹ ਚੜ੍ਹਾਈ ਕਰ ਗਿਆ।

ਅਲੀ ਬਖਸ਼ ਨੇ ਫਿਰ ਆਪਣੀ ਫ਼ੌਜ ਦਾ ਰੁਖ਼ ਗੁਰੂ ਜੀ ਵੱਲ ਕੀਤਾ। ਇਹ ਵੇਖ ਕੇ ਭਾਈ ਨਾਨੋ ਉਸ ਹਮਲੇ ਅੱਗੇ ਜਾ ਡਟਿਆ। ਉਸ ਦੀ ਪਿੱਠ 'ਤੇ ਥਾਪੀ ਦਿੰਦੇ ਹੋਏ ਗੁਰੂ ਜੀ ਨੇ ੨੦੦

ਹੋਰ ਵਿਅਕਤੀ ਉਸ ਦੇ ਨਾਲ ਕਰ ਦਿੱਤੇ। ਇਸ ਤਰ੍ਹਾਂ ਹੁਣ ਭਾਈ ਨਾਨੋ ਦੇ ਅਧੀਨ ੩੦੦ ਬੰਦੇ ਸਨ। ਉਹ ਬੜੀ ਦ੍ਰਿੜ੍ਹਤਾ-ਪੂਰਵਕ ਲੜੇ ਅਤੇ ਉਹਨਾਂ ਨੇ ਦੁਸ਼ਮਣ ਦਾ ਭਾਰੀ ਨੁਕਸਾਨ ਕੀਤਾ। ਅਲੀ ਬਖਸ਼ ਨੇ ਆਪਣੀ ਤੋੜੇਦਾਰ ਬੰਦੂਕ ਚੁਕੀ ਅਤੇ ਭਾਈ ਨਾਨੋ ਉਤੇ ਗੋਲੀ ਚਲਾਈ ਪਰੰਤੂ ਨਿਸ਼ਾਨਾ ਠੀਕ ਨਾ ਲੱਗਾ। ਇਸ ਉਤੇ ਨਾਨੋ ਨੇ ਇਕ ਤੀਰ ਛੱਡਿਆ ਜਿਹੜਾ ਅਲੀ ਬਖਸ਼ ਦੇ ਸਰੀਰ ਤੋਂ ਪਾਰ ਹੋ ਗਿਆ। ਕਿਸੇ ਤਰੀਕੇ ਨਾਲ ਸਰਦਾਰ ਇਮਾਮ ਬਖਸ਼ ਨੇ ਫ਼ੌਜ ਨੂੰ ਇਕੱਠਾ ਕੀਤਾ। ਇਮਾਮ ਬਖਸ਼ ਆਪਣੀ ਟੁਕੜੀ ਨਾਲ ਉਥੇ ਹੁਣ ਪਹੁੰਚ ਚੁਕਾ ਸੀ। ਇਸੇ ਦੌਰਾਨ ਮੁਸਲਮਾਨਾਂ ਨੂੰ ਮਾਰੀ ਜਾਣ ਦਾ ਸਿਲਸਿਲਾ ਨਾਨੋ ਨੇ ਜਾਰੀ ਰੱਖਿਆ। ਉਸ ਦੇ ਇਸ ਕੰਮ ਨੂੰ ਬੰਦ ਕਰਨ ਲਈ ਇਮਾਮ ਬਖਸ਼ ਕਾਹਲੀ ਨਾਲ ਅੱਗੇ ਵਧਿਆ। ਨਾਨੋ ਨੇ ਇਹ ਵੇਖ ਕੇ ਗੁਰੂ ਜੀ ਉਤੇ ਧਿਆਨ ਲਾਇਆ ਅਤੇ ਆਪਣੀ ਦੋ-ਧਾਰੀ ਤਲਵਾਰ ਨਾਲ ਉਸਦਾ ਖੱਬਾ ਹੱਥ ਵੱਢ ਦਿੱਤਾ। ਬਿਨਾਂ ਡੋਲੇ ਹੋਏ ਇਮਾਮ ਬਖਸ਼ ਨੇ ਨਾਨੋ ਉਤੇ ਆਪਣੀ ਦੂਜੀ ਬਾਂਹ ਦਾ ਇਸਤੇਮਾਲ ਕੀਤਾ ਅਤੇ ਉਸਨੂੰ ਮਾਰ ਦਿੱਤਾ। ਨਾਨੋ ਦੀ ਫ਼ੌਜ ਹੁਣ ਪਿੱਛੇ ਹਟ ਗਈ।

ਗੁਰੂ ਜੀ ਨੇ ਨਾਨੋ ਦੀ ਬਹਾਦਰੀ ਦੀ ਖ਼ੂਬ ਪ੍ਰਸੰਸਾ ਕੀਤੀ ਅਤੇ ਕਿਹਾ ਕਿ ਕੀ ਕੋਈ ਅਜਿਹਾ ਸਿੱਖ ਹੈ ਜਿਹੜਾ ਹੁਣ ਇਸ ਲੜਾਈ ਨੂੰ ਨਿਭਾ ਸਕੇ। ਭਾਈ ਪਿਰਾਗਾ ਅੱਗੇ ਆਇਆ ਅਤੇ ਬੋਲਿਆ, ''ਹੇ ਮੇਰੇ ਸ਼ਹਿਨਸ਼ਾਹ, ਤੇਰੀ ਕ੍ਰਿਪਾ ਨਾਲ ਮੈਂ ਦੁਸ਼ਮਣ ਦੀ ਫ਼ੌਜ ਨਸ਼ਟ ਕਰ ਦੇਵਾਂਗਾ।'' ਭਾਈ ਜਗਨਾ, ਕ੍ਰਿਸ਼ਨ ਅਤੇ ਹੋਰ ਵਿਸ਼ਵਾਸ-ਪਾਤਰ ਵਿਅਕਤੀ ਆਪਣੀਆਂ ਫ਼ੌਜਾਂ ਨਾਲ ਭਾਈ ਪਿਰਾਗਾ ਦੀ ਸਹਾਇਤਾ ਲਈ ਆ ਗਏ। ਜਦੋਂ ਭਾਈ ਜਗਨਾ ਅਤੇ ਹੋਰ ਖਾਸ-ਖਾਸ ਸਿੱਖ ਮਾਰੇ ਗਏ ਤਾਂ ਭਾਈ ਬਿਧੀ ਚੰਦ ਅੱਗੇ ਆਏ ਅਤੇ ਭਾਈ ਪਿਰਾਗੇ ਦੀ ਮਦਦ ਲਈ ਲੜਾਈ ਵਿਚ ਸ਼ਾਮਲ ਹੋਣ ਲਈ ਉਹਨਾਂ ਨੇ ਗੁਰੂ ਜੀ ਤੋਂ ਆਗਿਆ ਮੰਗੀ। ਇਹ ਆਗਿਆ ਮਿਲਣ 'ਤੇ ਭਾਈ ਬਿਧੀ ਚੰਦ ਅਤੇ ਹੋਰ ਸਿੱਖ ਆਪਣੀ ਆਮ ਬਹਾਦਰੀ ਨਾਲ ਲੜੇ ਅਤੇ ਇਸ ਦੇ ਨਤੀਜੇ ਵਜੋਂ ਮਸਲਮਾਨ ਫ਼ੌਜ ਦਾ ਨੈਤਿਕ ਬਲ ਖਤਮ ਹੋ ਗਿਆ ਅਤੇ ਉਸ ਦੇ ਸਿਪਾਹੀ ਭੱਜ ਉਠੇ। ਮੁਸਲਮਾਨਾਂ ਦਾ ਸੈਨਾਪਤੀ ਅਬਦੁੱਲਾ ਖ਼ਾਂ ਆਪਣੇ ਹੱਥ ਵਿਚ ਇਕ ਸੋਟੀ ਲੈ ਕੇ ਮਾਰਨ ਅਤੇ ਭੱਜੇ ਜਾਂਦੇ ਸਿਪਾਹੀਆਂ ਨੂੰ ਰੋਕਣ ਵਾਸਤੇ ਉਥੇ ਆ ਪਹੁੰਚਿਆ। ਉਸ ਨੇ ਹੁਣ ਕਰਮ ਚੰਦ ਅਤੇ ਰਤਨ ਚੰਦ ਨੂੰ ਲੜਾਈ ਵਿਚ ਸ਼ਾਮਲ ਹੋਣ ਲਈ ਅਤੇ ਬਹਾਦਰੀ ਵਿਖਾਉਣ ਲਈ ਬੇਨਤੀ ਕੀਤੀ ਤਾਂ ਕਿ ਇਹ ਨਾ ਕਿਹਾ ਜਾ ਸਕੇ ਕਿ ਦਸ ਹਜ਼ਾਰ ਸ਼ਾਹੀ ਫ਼ੌਜ ਖਾਹਮਖਾਹ ਹੀ ਮਾਰੀ ਗਈ। ਮੁੱਖ ਸੈਨਾਪਤੀ ਨੇ ਆਪਣੇ ਵੱਡੇ ਲੜਕੇ ਨਬੀ ਬਖਸ਼ ਨੂੰ ਉਸ ਦੇ ਅਧੀਨ ਫ਼ੌਜ ਨਾਲ ਅੱਗੇ ਵਧਣ ਲਈ ਆਦੇਸ਼ ਦਿੱਤਾ।

ਜਦੋਂ ਗੁਰੂ ਜੀ ਨੇ ਇਹ ਸੁਣਿਆ ਤਾਂ ਉਹ ਇਹ ਸੋਚ ਕੇ ਬਹੁਤ ਖੁਸ਼ ਹੋਏ ਕਿ ਹੁਣ ਉਹਨਾਂ ਦਾ ਲੜਾਈ ਵਿਚ ਸ਼ਾਮਲ ਹੋਣ ਦਾ ਸਮਾਂ ਆ ਚੁਕਾ ਹੈ। ਕਿਹਾ ਜਾਂਦਾ ਹੈ ਕਿ ਜਦੋਂ ਉਹਨਾਂ

ਨੇ ਆਪਣੀ ਕਮਾਨ ਦੀ ਡੋਰੀ ਨੂੰ ਖਿੱਚ ਕੇ ਛੱਡਿਆ ਤਾਂ ਦੁਸ਼ਮਣ ਕੰਬ ਉਠੇ ਅਤੇ ਜਦੋਂ ਲੜਾਈ ਦੇ ਮੈਦਾਨ ਵਿਚ ਪਹੁੰਚ ਕੇ ਉਹਨਾਂ ਦੇ ਘੋੜੇ ਦੇ ਹਿਨਹਿਨਾਉਣ ਨੂੰ ਵਿਰੋਧੀਆਂ ਨੇ ਸੁਣਿਆ ਤਾਂ ਦੂਰ ਦੂਰ ਤੱਕ ਮੁਸਲਮਾਨੀ ਸਫਾਂ ਵਿੱਚ ਘਬਰਾਹਟ ਫੈਲ ਗਈ।

ਜਦੋਂ ਪੂਰੀ ਤਰ੍ਹਾਂ ਸ਼ਸਤਰ-ਬਸਤਰ ਪਹਿਨ ਕੇ ਗੁਰੂ ਜੀ ਆਪਣੀ ਫ਼ੌਜ ਵਿਚ ਆਏ ਤਾਂ ਉਹਨਾਂ ਨੇ ਆਪਣੇ ਸਿਪਾਹੀਆਂ ਨੂੰ ਕਿਹਾ ਕਿ ਅਬਦੁੱਲਾ ਖ਼ਾਂ ਨੂੰ ਮਾਰ ਦਿਉ ਅਤੇ ਇਸ ਲੜਾਈ ਦਾ ਇਸ ਤਰ੍ਹਾਂ ਹੁਣ ਅੰਤ ਕਰੋ। ਚੰਦੂ ਦੇ ਪੁੱਤਰ ਕਰਮ ਚੰਦ ਨੇ ਕਿਹਾ ਕਿ ਹੁਣ ਉਹ ਬਿਧੀ ਚੰਦ ਨੂੰ ਮਾਰ ਕੇ ਅਤੇ ਗੁਰੂ ਜੀ ਨੂੰ ਫੜ ਕੇ ਆਪਣੇ ਪਿਤਾ ਦੀ ਮੌਤ ਦਾ ਬਦਲਾ ਲਏਗਾ। ਬਿਧੀ ਚੰਦ ਨੇ ਜੁਆਬ ਦਿੱਤਾ, ''ਖਬਰਦਾਰ! ਮੈਂ ਤੈਨੂੰ ਹੁਣ ਮੇਰੇ ਪਿਤਾ ਦੇ ਕੋਲ ਹੀ ਭੇਜਦਾ ਹਾਂ।'' ਕਰਮ ਚੰਦ ਨੇ ਤੀਰਾਂ ਦੀ ਝੜੀ ਲਾ ਦਿੱਤੀ। ਉਹਨਾਂ ਵਿਚੋਂ ਇਕ ਤੀਰ ਬਿਧੀ ਚੰਦ ਦੇ ਸਰੀਰ ਵਿਚ ਲੱਗਾ। ਬਿਧੀ ਚੰਦ ਨੇ ਉਸਨੂੰ ਕੱਢਿਆ ਅਤੇ ਵਾਪਿਸ ਕਰਮ ਚੰਦ ਵੱਲ ਚਲਾ ਦਿੱਤਾ। ਤੀਰ ਉਸ ਤੋਂ ਲਾਂਭੇ ਚਲਾ ਗਿਆ ਪਰ ਉਸ ਦੇ ਘੋੜੇ ਨੂੰ ਲੱਗਾ ਜਿਸ ਨਾਲ ਘੋੜਾ ਤੜਫਿਆ ਅਤੇ ਡਿੱਗ ਪਿਆ। ਇਸ ਤੋਂ ਬਾਅਦ ਬਿਧੀ ਚੰਦ ਨੇ ਕਰਮ ਚੰਦ ਨੂੰ ਬੰਨ੍ਹ ਲਿਆ, ਘੜੀਸ ਕੇ ਉਸਨੂੰ ਗੁਰੂ ਸਾਹਿਬ ਸਾਹਮਣੇ ਲੈ ਆਇਆ ਅਤੇ ਉਸਨੂੰ ਇਸ ਤਰ੍ਹਾਂ ਸੰਬੋਧਨ ਕੀਤਾ, ''ਗੁਰੂ ਦਾ ਇਕ ਕਰਜਾ ਤੂੰ ਇਸ ਤਰ੍ਹਾਂ ਅਦਾ ਕਰਨਾ ਹੈ ਕਿ ਤੇਰੇ ਪਿਤਾ ਨੇ ਇਹਨਾਂ ਦੇ ਪਿਤਾ ਨੂੰ ਮਾਰ ਦਿੱਤਾ ਸੀ ਅਤੇ ਹੁਣ ਤੂੰ ਇਨ੍ਹਾਂ ਨਾਲ ਲੜਾਈ ਛੇੜ ਕੇ ਦੂਜਾ ਕਰਜਾ ਚਾੜ੍ਹ ਲਿਆ।'' ਬਿਧੀ ਚੰਦ ਨੇ ਗੁਰੂ ਜੀ ਤੋਂ ਇਸ ਨੂੰ ਮਾਰ ਦੇਣ ਦੀ ਆਗਿਆ ਮੰਗੀ। ਉਸਨੂੰ ਇਸ ਤਰਸਯੋਗ ਹਾਲਤ ਵਿਚ ਵੇਖ ਕੇ ਗੁਰੂ ਜੀ ਨੂੰ ਉਸ ਉੱਪਰ ਦਇਆ ਆ ਗਈ ਅਤੇ ਉਹਨਾਂ ਨੇ ਇਹ ਕਹਿ ਕੇ ਉਸਨੂੰ ਛੱਡ ਦੇਣ ਦਾ ਆਦੇਸ਼ ਦਿੱਤਾ ਕਿ ਨਿਹੱਥੇ ਕੈਦੀ ਨੂੰ ਮਾਰ ਦੇਣਾ ਉਚਿਤ ਨਹੀਂ ਹੁੰਦਾ।

ਇਸ ਤਰ੍ਹਾਂ ਛੱਡਿਆ ਹੋਇਆ ਕਰਮ ਚੰਦ ਜਦੋਂ ਆਪਣੇ ਸੈਨਾਪਤੀ ਕੋਲ ਪੁੱਜਾ ਤਾਂ ਇਸ ਘਟਨਾ ਨੂੰ ਉਸ ਨੇ ਇਸ ਪ੍ਰਕਾਰ ਬਿਆਨ ਕੀਤਾ। ''ਮੈਂ ਗੁਰੂ ਕੋਲ ਉਸ ਦੀ ਫ਼ੌਜ ਦਾ ਅੰਦਾਜ਼ਾ ਲਾਉਣ ਲਈ ਗਿਆ ਸੀ। ਉਸ ਨੇ ਮੈਨੂੰ ਫੜ ਲਿਆ ਅਤੇ ਤਸੀਹੇ ਦਿੱਤੇ ਪਰੰਤੂ ਮੈਂ ਆਪਣੀ ਚਤੁਰਾਈ ਅਤੇ ਬਾਹਾਂ ਦੀ ਤਾਕਤ ਨਾਲ ਉਥੋਂ ਬਚ ਨਿਕਲਿਆ ਹਾਂ ਅਤੇ ਤੇਰੇ ਲਈ ਇਕ ਸੂਚਨਾ ਲੈ ਕੇ ਆਇਆ ਹਾਂ। ਗੁਰੂ ਕੋਲ ਬਹੁਤ ਹੀ ਥੋੜ੍ਹੀ ਜਿਹੀ ਫ਼ੌਜ ਹੈ। ਇਕ ਹਮਲਾ ਕਰੋ ਅਤੇ ਅਸੀਂ ਉਸਨੂੰ ਉਸ ਦੀ ਪੂਰੀ ਜਾਇਦਾਦ ਸਮੇਤ ਫੜ ਲਵਾਂਗੇ।'' ਸੈਨਾਪਤੀ ਨੇ ਉਸੇ ਅਨੁਸਾਰ ਆਪਣੀ ਫ਼ੌਜ ਨੂੰ ਹਮਲਾ ਕਰਨ ਦਾ ਆਦੇਸ਼ ਦਿੱਤਾ ਜਿਸ ਨਾਲ ਦੋਵੇਂ ਪਾਸਿਉਂ ਸੂਰਬੀਰ ਇਕ ਦੂਜੇ ਨਾਲ ਗੁੱਥਮਗੁੱਥਾ ਹੋ ਉਠੇ। ਮੁਸਲਮਾਨ ਫ਼ੌਜ ਦੇ ਇਕ ਹਿੱਸੇ ਨਾਲ ਨਬੀ ਬਖਸ਼ ਅੱਗੇ ਵਧਿਆ ਅਤੇ ਦੂਜੇ ਹਿੱਸੇ ਨਾਲ ਉਸਦਾ ਪਿਤਾ ਅੱਗੇ ਵਧਿਆ। ਸੈਨਾਪਤੀ ਦੇ ਦੂਸਰੇ

ਲੜਕੇ ਕਰੀਮ ਬਖਸ਼ ਨੇ ਜਦੋਂ ਆਪਣੇ ਪਿਤਾ ਨੂੰ ਖੁਦ ਲੜਾਈ ਵਿੱਚ ਲੱਗਾ ਹੋਇਆ ਵੇਖਿਆ ਤਾਂ ਉਹ ਉਸ ਦੀ ਸਹਾਇਤਾ ਲਈ ਛੇਤੀ ਨਾਲ ਆ ਪਹੁੰਚਿਆ। ਉਹਨਾਂ ਦੀ ਫ਼ੌਜ ਭਾਈ ਸ਼ਕਤੂ ਦੀ ਬਹਾਦਰੀ ਅਤੇ ਮਿਹਨਤ ਸਦਕਾ ਉਸੇ ਤਰ੍ਹਾਂ ਨਸ਼ਟ ਹੋ ਗਈ ਜਿਵੇਂ ਜੰਗਲ ਦੀ ਅੱਗ ਕਾਰਨ ਸੁੱਕਾ ਘਾਹ ਸੜ ਕੇ ਸੁਆਹ ਹੋ ਜਾਂਦਾ ਹੈ।

ਸਿੱਖਾਂ ਦੇ ਇਕ ਆਗੂ ਪਰਸ ਰਾਮ ਉਤੇ ਨਬੀ ਬਖਸ਼ ਨੇ ਇਕ ਤੀਰ ਛੋਡਿਆ ਅਤੇ ਉਸਨੂੰ ਬੁਰੀ ਤਰ੍ਹਾਂ ਜ਼ਖਮੀ ਕਰ ਦਿੱਤਾ। ਸ਼ਕਤੂ ਦੀ ਅਗਵਾਈ ਵਿਚ ਸਿੱਖਾਂ ਨੇ ਉਸ ਦੇ ਚਾਰ-ਚੁਫੇਰੇ ਇਕੱਠੇ ਹੋ ਕੇ ਉਸਨੂੰ ਬਚਾਅ ਲਿਆ। ਹੋਸ਼ ਵਿੱਚ ਆਉਣ ਤੋਂ ਬਾਅਦ ਉਹ ਤਲਵਾਰ ਲੈ ਕੇ ਨਬੀ ਬਖਸ਼ ਵੱਲ ਭੱਜਾ ਅਤੇ ਇਕੋ ਵਾਰ ਨਾਲ ਉਸਦਾ ਸਿਰ ਵੱਢ ਦਿੱਤਾ। ਇਸ ਉਤੇ ਪਰਸ ਰਾਮ ਅਤੇ ਸ਼ਕਤੂ ਉਤੇ ਮੁਸਲਮਾਨਾਂ ਨੇ ਹਮਲਾ ਕੀਤਾ ਅਤੇ ਦੋਵਾਂ ਨੂੰ ਮਾਰ ਦਿੱਤਾ। ਆਪਣੇ ਲੜਕੇ ਦੇ ਮਾਰੇ ਜਾਣ ਨੂੰ ਵੇਖ ਕੇ ਸੈਨਾਪਤੀ ਉਚੀ ਉਚੀ ਰੋ ਉਠਿਆ ਅਤੇ ਉਸ ਨੇ ਇਹ ਇੱਛਾ ਪ੍ਰਗਟਾਈ ਕਿ ਲੜਕੇ ਦੀ ਥਾਂ ਉਹ ਖੁਦ ਮਾਰਿਆ ਜਾਂਦਾ। ਸੈਨਾਪਤੀ ਦਾ ਦੂਜਾ ਲੜਕਾ ਕਰੀਮ ਬਖਸ਼ ਇਹ ਕਹਿੰਦਾ ਹੋਇਆ ਕਿ ਆਪਣੇ ਪਿਤਾ ਨੂੰ ਹੌਂਸਲਾ ਦੇਣ ਲੱਗਾ ਕਿ ਉਹ ਆਪਣੇ ਭਰਾ ਦੀ ਮੌਤ ਦਾ ਬਦਲਾ ਲਏਗਾ। ਉਹ ਜਾਂ ਤਾਂ ਗੁਰੂ ਨੂੰ ਮਾਰ ਦੇਵੇਗਾ ਜਾਂ ਖੁਦ ਮਾਰਿਆ ਜਾਵੇਗਾ। ਉਸ ਦੇ ਸੰਕਲਪ ਨੂੰ ਸੁਣ ਕੇ ਸੈਨਾਪਤੀ ਖੁਸ਼ ਹੋ ਗਿਆ। ਉਹ ਨੌਜਵਾਨ ਗੁਰੂ ਜੀ ਨੂੰ ਲਲਕਾਰਦਾ ਹੋਇਆ ਅੱਗੇ ਵਧਿਆ। ਉਸਨੇ ਉਹਨਾਂ ਲੋਕਾਂ ਨੂੰ ਆਪਣੇ ਨਾਲ ਆਉਣ ਵਾਸਤੇ ਕਿਹਾ ਜਿਨ੍ਹਾਂ ਨੂੰ ਕਿਸੇ ਕਿਸਮ ਦਾ ਕੋਈ ਡਰ ਨਾ ਹੋਵੇ, ਜਾਂ ਜਿਨ੍ਹਾਂ ਨੂੰ ਕਿਸੇ ਨਾਲ ਪਿਆਰ ਨਾ ਹੋਵੇ ਤਾਂ ਕਿ ਗੁਰੂ ਨੂੰ ਫੜਿਆ ਜਾਂ ਮਾਰਿਆ ਜਾ ਸਕੇ। ''ਜਿਹੜੇ ਚਾਹੁਣ ਇਸ ਲੜਾਈ ਤੋਂ ਲਾਂਭੇ ਹੋ ਸਕਦੇ ਹਨ,'' ਸੈਨਾਪਤੀ ਨੇ ਜਦੋਂ ਉਸ ਦੇ ਇਹ ਲਫ਼ਜ਼ ਸੁਣੇ ਤਾਂ ਜ਼ਰੂਰਤ ਤੋਂ ਜ਼ਿਆਦਾ ਉਸ ਦੀ ਆਸ਼ਾਵਾਦਤਾ ਤੋਂ ਡਰਦੇ ਹੋਏ ਉਸ ਨੇ ਉਸਨੂੰ ਅੱਗੇ ਨਾ ਵਧਣ ਦੀ ਚੇਤਾਵਨੀ ਦਿੱਤੀ ਅਤੇ ਕਿਹਾ ਕਿ ਉਹ ਜਿਥੇ ਖੜ੍ਹਾ ਹੈ ਉਥੇ ਹੀ ਰੁਕੇ ਕਿਉਂਕਿ ਗੁਰੂ ਸਿੱਖਾਂ ਵਿਚੋਂ ਸਭ ਤੋਂ ਬਹਾਦਰ ਹੀ ਨਹੀਂ ਹੈ ਬਲਕਿ ਨਿਸਚਿਤ ਤੌਰ 'ਤੇ ਮੌਤ ਦਾ ਦੂਤ ਵੀ ਹੈ। ਉਸ ਜੋਸ਼ੀਲੇ ਨੌਜਵਾਨ ਨੇ ਆਪਣੇ ਪਿਤਾ ਦੀ ਸਲਾਹ ਨੂੰ ਅਣਸੁਣਿਆ ਕਰ ਦਿੱਤਾ।



ਕਰੀਮ ਬਖਸ਼ ਨੂੰ ਥੋੜ੍ਹੀ ਦੂਰੀ 'ਤੇ ਵੇਖ ਕੇ ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਬੁਲਾਇਆ ਅਤੇ ਕਿਹਾ, ''ਲਉ ਸੈਨਾਪਤੀ ਦਾ ਨੌਜਵਾਨ ਲੜਕਾ ਆਪਣੇ ਭਰਾ ਦਾ ਬਦਲਾ ਲੈਣ ਆ ਪਹੁੰਚਿਆ ਹੈ। ਚੁਗਲਖੋਰਾਂ ਨੇ ਉਸ ਦੇ ਦਿਮਾਗ ਨੂੰ ਭੜਕਾ ਦਿੱਤਾ ਹੈ; ਹੁਣ ਆਪਣੀ ਸ਼ਕਤੀ ਲਾਉ ਅਤੇ ਇਸ ਨਾਲ ਭਿੜ ਜਾਉ। ਉਹ ਤੇਰੇ 'ਤੇ ਹਮਲਾ ਕਰਨ ਆਇਆ ਹੈ ਪਰ ਤੂੰ ਉਸ ਉਤੇ ਹਮਲਾ ਕਰ।'' ਵਿਰੋਧ ਵਿਚ ਲਲਕਾਰਦਾ ਹੋਇਆ ਬਿਧੀ ਚੰਦ ਅੱਗੇ ਵਧਿਆ। ਸੈਨਾਪਤੀ

ਨੇ ਰਤਨ ਚੰਦ ਅਤੇ ਕਰਮ ਚੰਦ ਨੂੰ ਆਪਣੇ ਪੁੱਤਰ ਦੀ ਸਹਾਇਤਾ ਲਈ ਭੇਜਿਆ ਅਤੇ ਇਸ ਦੇ ਨਾਲ ਹੀ ਗੁਰੂ ਜੀ ਨੂੰ ਫੜਨ ਦੇ ਯਤਨ ਵਿਚ ਸਾਰੇ ਜੀਅ ਤੋੜ ਕੋਸ਼ਿਸ਼ ਨਾਲ ਜੁਟ ਗਏ। ਉਹ ਸਾਰੇ ਰੌਲਾ ਪਾ ਰਹੇ ਸਨ ਕਿ ਗੁਰੂ ਕੋਲ ਕੋਈ ਫ਼ੌਜ ਨਹੀਂ ਹੈ; ਉਹ ਉਹਨਾਂ ਦਾ ਸੌਖਾ ਸ਼ਿਕਾਰ ਹੈ ਅਤੇ ਉਹਨਾਂ ਨੂੰ ਬਾਦਸ਼ਾਹ ਕੋਲੋਂ ਉਚਿਤ ਇਨਾਮ ਹਾਸਿਲ ਹੋਵੇਗਾ। ਸ਼ਾਹੀ ਫ਼ੌਜਾਂ ਦਾ ਸ਼ੋਰ-ਸ਼ਰਾਬਾ ਇੰਨਾ ਤਕੜਾ ਸੀ ਕਿ ਇਕ ਵਾਰ ਤਾਂ ਸਿੱਖ ਵੀ ਪਿਛਾਂਹ ਹਟਣ ਹੀ ਵਾਲੇ ਸਨ। ਭਾਈ ਬਿਧੀ ਚੰਦ ਨੇ ਉਹਨਾਂ ਨੂੰ ਸੰਭਾਲੀ ਰੱਖਿਆ। ਕਰੀਮ ਬਖਸ਼ ਨੇ ਆਪਣੇ ਨੇਜ਼ੇ ਨੂੰ ਚੁੱਕ ਕੇ ਬਿਧੀ ਚੰਦ ਵੱਲ ਨਿਸ਼ਾਨਾ ਲਾਇਆ ਜਿਹੜਾ ਕਿ ਉਸ ਦੀ ਗੱਦੀ ਨਾਲ ਟੰਗੇ ਕਮਾਨ ਉਤੇ ਲੱਗਿਆ। ਹੁਣ ਕਰੀਮ ਬਖਸ਼ ਅਤੇ ਬਿਧੀ ਚੰਦ ਤਲਵਾਰਾਂ ਖਿੱਚ ਕੇ ਇਕ ਦੂਜੇ ਉਤੇ ਝਪਟ ਪਏ। ਕਰੀਮ ਬਖਸ਼ ਨੇ ਬਿਧੀ ਚੰਦ ਉਤੇ ਵਾਰ ਕੀਤਾ ਪਰੰਤੂ ਰੱਬ ਵੱਲੋਂ ਉਸਦਾ ਬਚਾਅ ਹੋ ਗਿਆ। ਕੁਝ ਸਮੇਂ ਲਈ ਫਿਰ ਤਲਵਾਰਬਾਜੀ ਦੀ ਖੇਡ ਉਦੋਂ ਤੱਕ ਚਲਦੀ ਰਹੀ ਜਦੋਂ ਤੱਕ ਤਲਵਾਰ-ਤਲਵਾਰ ਨਾਲ ਟਕਰਾਉਂਦੀ ਰਹੀ ਅਤੇ ਕਰੀਮ ਬਖਸ਼ ਦੇ ਇਕ ਤਕੜੇ ਵਾਰ ਨੇ ਬਿਧੀ ਚੰਦ ਦੇ ਸ਼ਸਤਰ ਦੇ ਦੋ ਟੁਕੜੇ ਕਰ ਦਿੱਤੇ। ਬਿਧੀ ਚੰਦ ਨੇ ਘੋੜਾ ਮੋੜਿਆ ਅਤੇ ਦੂਜੀ ਤਲਵਾਰ ਲੈਣ ਲਈ ਦੌੜ ਪਿਆ। ਵਾਪਸੀ 'ਤੇ ਇਕ ਵਧੀਆ ਧਾਰ ਵਾਲੀ ਤਲਵਾਰ ਨਾਲ ਉਸ ਨੇ ਕਰੀਮ ਬਖਸ਼ ਉਤੇ ਇਕ ਅਜਿਹਾ ਵਾਰ ਕੀਤਾ ਕਿ ਲੜਾਈ ਦਾ ਅੰਤ ਹੋ ਗਿਆ।



ਚੰਦੂ ਅਤੇ ਘੇਰੜ ਦੇ ਲੜਕੇ ਇਹ ਵੇਖ ਕੇ ਮੈਦਾਨ ਵਿਚੋਂ ਭੱਜ ਨਿਕਲੇ ਪਰ ਆਪਣੇ ਸੈਨਾਪਤੀ ਨੂੰ ਮੂੰਹ ਵਿਖਾਉਣ ਤੋਂ ਘਬਰਾ ਰਹੇ ਸਨ ਅਤੇ ਇਸ ਲਈ ਉਹ ਕੁਝ ਦੂਰ ਹੀ ਰਹੇ। ਇਸੇ ਤਰ੍ਹਾਂ ਹੀ ਕਈ ਹੋਰਨਾਂ ਨੇ ਵੀ ਕੀਤਾ ਅਤੇ ਬਿਧੀ ਚੰਦ ਅਤੇ ਹੋਰ ਸਿੱਖਾਂ ਨੇ ਉਹਨਾਂ ਦਾ ਪਿੱਛਾ ਕੀਤਾ। ਭੱਜੇ ਹੋਏ ਵਿਅਕਤੀਆਂ ਨੇ ਸੈਨਾਪਤੀ ਨੂੰ ਉਸ ਦੇ ਦੂਜੇ ਲੜਕੇ ਦੀ ਮੌਤ ਬਾਰੇ ਦੱਸਿਆ ਅਤੇ ਉਹ ਕੁਝ ਸਮੇਂ ਲਈ ਬੇਹੋਸ਼ ਹੋ ਗਿਆ। ਥੋੜ੍ਹਾ ਜਿਹਾ ਠੀਕ ਹੋਣ ਤੋਂ ਬਾਅਦ ਉਹ ਦੁਖੀ ਆਵਾਜ਼ ਵਿਚ ਬੋਲਿਆ, "ਹਾਏ ! ਮੈਂ ਕਿੰਨਾ ਮੂਰਖ ਸਾਂ ਕਿ ਮੈਂ ਇਹ ਨਹੀਂ ਸਮਝਿਆ ਕਿ ਮੈਂ ਉਸ ਦੇ ਸਾਹਮਣੇ ਸ਼ਕਤੀਹੀਨ ਹਾਂ ਜਿਸ ਬਾਰੇ ਆਪਣੀ ਫ਼ੌਜ ਦਾ ਨੁਕਸਾਨ ਕਰਵਾ ਕੇ ਬਾਦਸ਼ਾਹ ਵੀ ਚੁੱਪ ਸੀ। ਮੇਰੇ ਦੋਵੇਂ ਲੜਕੇ ਮਾਰੇ ਜਾ ਚੁਕੇ ਹਨ ਅਤੇ ਮੈਂ ਅਜੇ ਵੀ ਜ਼ਿੰਦਾ ਹਾਂ। ਮੇਰੇ ਅਤੇ ਮੇਰੇ ਜੀਵਨ ਦੇ ਲਾਹਨਤ ਹੈ। ਮੈਂ ਬਾਦਸ਼ਾਹ ਵੱਲੋਂ ਵੀ ਝੂਠਾ ਹਾਂ ਅਤੇ ਆਪਣੇ ਰਿਸ਼ਤੇਦਾਰਾਂ ਵੱਲੋਂ ਵੀ ਕਿਉਂਕਿ ਗੁਰੂ ਦੇ ਖਿਲਾਫ਼ ਨਾ ਖਲੋਣ ਦੀ ਚੇਤਾਵਨੀ ਉਹਨਾਂ ਨੇ ਮੈਨੂੰ ਦਿੱਤੀ ਸੀ। ਗੁਰੂ ਨੇ ਮੇਰੇ ਪੰਜ ਬਹਾਦਰ ਜਰਨੈਲਾਂ ਨੂੰ ਅਤੇ ਮੇਰੇ ਦੋ ਪਿਆਰੇ ਲੜਕਿਆਂ ਨੂੰ ਮਾਰ ਦਿੱਤਾ ਹੈ। ਮੇਰਾ ਖਾਨਦਾਨ ਖਤਮ ਹੋ ਚੁਕਾ ਹੈ ਅਤੇ ਇਸ ਦੁਨੀਆਂ ਵਿਚ ਮੇਰਾ ਨਾਂ ਲੈਣ ਵਾਲਾ ਹੁਣ ਕੋਈ ਵੀ ਨਹੀਂ ਹੈ।"

ਸੈਨਾਪਤੀ ਨੇ ਰਤਨ ਚੰਦ ਅਤੇ ਕਰਮ ਚੰਦ ਨੂੰ ਇਕੱਠਿਆਂ ਕਰਨ ਦਾ ਯਤਨ ਕੀਤਾ ਅਤੇ ਕਿਹਾ, ''ਦਿਨ ਅਜੇ ਲਗਭਗ ਦੋ ਘੰਟੇ ਬਾਕੀ ਹੈ। ਅੱਗੇ ਵਧੋ ਅਤੇ ਲੜੋ। ਸ਼ਾਇਦ ਗੁਰੂ ਸਾਡੇ ਕਬਜ਼ੇ ਵਿਚ ਆ ਜਾਵੇ। ਤੁਹਾਡੀਆਂ ਸਾਰੀਆਂ ਸ਼ੇਖੀਆਂ ਵਿਅਰਥ ਹਨ। ਤੁਸੀਂ ਗਿੱਦੜਾਂ ਵਾਂਗ ਕੇਵਲ ਭੌਂਕ ਸਕਦੇ ਹੋ। ਅਜੇ ਵੀ ਲੜਾਈ ਦਾ ਲਾਭ ਇਕੱਠਾ ਕਰਨ ਦਾ ਸਮਾਂ ਹੈ। ਮੈਂ ਤੁਹਾਡੀ ਮਰਦਾਨਗੀ ਵੇਖਣੀ ਚਾਹੁੰਦਾ ਹਾਂ। ਜਿੱਤੋ ਜਾਂ ਮਰ ਜਾਵੋ।'' ਇਸ ਤੋਂ ਬਾਅਦ ਸੈਨਾਪਤੀ ਨੇ ਸਾਰਿਆਂ ਨੂੰ ਅੱਗੇ ਵਧਣ ਦਾ ਆਦੇਸ਼ ਦਿੱਤਾ।

ਮੁਸਲਮਾਨਾਂ ਦੇ ਇਸ ਹਮਲੇ ਨੂੰ ਵਿਸ਼ੇਸ਼ ਕਰ ਆਪਣੇ ਵਿਰੁੱਧ ਅੱਗੇ ਵਧਦੇ ਵੇਖ ਕੇ ਗੁਰੂ ਜੀ ਨੇ ਆਪਣੀਆਂ ਫ਼ੌਜਾਂ ਨੂੰ ਇਸ ਤਰ੍ਹਾਂ ਸੰਬੋਧਨ ਕੀਤਾ, ''ਮੇਰੇ ਭਰਾਵੋ, ਤੁਰਕ ਅੱਗੇ ਵਧ ਰਹੇ ਹਨ; ਹੁਣ ਮੈਂ ਖੁਦ ਲੜਾਂਗਾ ਅਤੇ ਉਹਨਾਂ ਦੁਸ਼ਮਣਾਂ ਦਾ ਨਾਸ ਕਰਾਂਗਾ ਜਿਹੜੇ ਬਿਨਾਂ ਕਿਸੇ ਕਾਰਨ ਤੋਂ ਰੱਬ ਦੇ ਬੰਦਿਆਂ ਦੇ ਖਿਲਾਫ਼ ਹਜ਼ਾਰਾਂ ਦੀ ਗਿਣਤੀ ਵਿਚ ਫ਼ੌਜ ਲੈ ਕੇ ਆਏ ਹਨ।'' ਦੋਵੇਂ ਫ਼ੌਜਾਂ ਫਿਰ ਗਰਮਜੋਸ਼ੀ ਨਾਲ ਇਕ ਦੂਜੇ ਨਾਲ ਭਿੜ ਗਈਆਂ। ਤੁਰਕ ਅੱਗੇ ਇਸ ਤਰ੍ਹਾਂ ਵਧ ਰਹੇ ਸਨ ਜਿਵੇਂ ਉਹ ਗੁਰੂ ਜੀ ਨੂੰ ਆਪਣਾ ਬਲੀਦਾਨ ਭੇਟ ਕਰਨ ਲਈ ਅੱਗੇ ਵਧ ਰਹੇ ਹੋਣ। ਆਪਣੇ ਲੜਕਿਆਂ ਦੀ ਮੌਤ ਕਾਰਨ ਪਾਗਲ ਹੋਇਆ ਅਬਦੁੱਲਾ ਖ਼ਾਂ ਤੀਰਾਂ ਦੀ ਝੜੀ ਲਾ ਰਿਹਾ ਸੀ ਅਤੇ ਉਹ ਇਹ ਨਹੀਂ ਸੀ ਵੇਖ ਰਿਹਾ ਕਿ ਉਹ ਦੋਸਤ ਨੂੰ ਮਾਰ ਰਿਹਾ ਹੈ ਜਾਂ ਦੁਸ਼ਮਨ ਨੂੰ। ਲੜਾਈ ਦਾ ਇਹ ਹਿੱਸਾ ਬੜਾ ਹੀ ਜੀਅ-ਤੋੜਵਾਂ ਸੀ। ਕੋਈ ਵੀ ਪਿੱਛੇ ਨਹੀਂ ਸੀ ਹਟਿਆ ਅਤੇ ਕੋਈ ਵੀ ਕਿਸੇ ਥਾਂ ਲਈ ਨਹੀਂ ਦੌੜਿਆ। ਸਿੱਖ ਜਿਹੜੇ ਪਹਿਲਾਂ ਖਰਗੋਸ਼ਾਂ ਵਾਂਗ ਕਮਜ਼ੋਰ ਸਨ ਹੁਣ ਗੁਰੂ ਜੀ ਦੀ ਕ੍ਰਿਪਾ-ਦ੍ਰਿਸ਼ਟੀ ਦੇ ਅੰਤਰਗਤ ਸ਼ੇਰਾਂ ਵਾਂਗ ਬਲਵਾਨ ਹੋ ਗਏ ਸਨ। ਇਹ ਕੋਈ ਗੱਲ ਨਹੀਂ ਸੀ ਕਿ ਉਹਨਾਂ ਦਾ ਜਨਮ ਕਿਸ ਘਰਾਣੇ ਵਿਚ ਹੋਇਆ ਸੀ। ਉਹਨਾਂ ਸਾਰਿਆਂ ਨੇ ਮੈਦਾਨ ਵਿਚ ਆਪਣੇ ਆਪ ਨੂੰ ਬਹਾਦਰ ਸੂਰਬੀਰ ਸਿੱਧ ਕਰ ਦਿੱਤਾ। ਅਬਦੁੱਲਾ ਖ਼ਾਂ ਨੇ ਵੀ ਜਿੱਤਣ ਦਾ ਜਾਂ ਮਰਨ ਦਾ ਨਿਸਚਾ ਕੀਤਾ ਹੋਇਆ ਸੀ। ਜੇਕਰ ਉਸਦੀਆਂ ਦਸ ਹਜ਼ਾਰ ਫ਼ੌਜਾਂ ਵਿਅਰਥ ਹੀ ਮਾਰੀਆਂ ਜਾਣ ਤਾਂ ਉਹ ਬਾਦਸ਼ਾਹ ਸਾਹਮਣੇ ਆਪਣਾ ਮੂੰਹ ਨਹੀਂ ਵਿਖਾ ਸਕਦਾ ਸੀ। ਉਸਨੂੰ ਹੁਣ ਥਾਂ ਨਹੀਂ ਸੀ ਲੱਭਦੀ ਕਿ ਉਹ ਆਪਣੇ ਆਪ ਨੂੰ ਕਿਥੇ ਲੁਕਾਵੇ ਅਤੇ ਧਰਤੀ ਉਸਨੂੰ ਵਿਹਲ ਨਹੀਂ ਸੀ ਦਿੰਦੀ। ਇਸ ਲਈ ਗੁਰੂ ਜੀ ਹੱਥੋਂ ਮਾਰਿਆ ਜਾਣਾ ਹੀ ਉਸ ਲਈ ਬੇਹਤਰ ਸੀ। ਕਰਮ ਚੰਦ ਅਤੇ ਰਤਨ ਚੰਦ ਨੂੰ ਆਪਣੇ ਸਾਹਮਣੇ ਵੇਖ ਕੇ ਗੁਰੂ ਜੀ ਨੇ ਉਹਨਾਂ ਨੂੰ ਕਿਹਾ, ''ਕੀ ਸੋਚਦੇ ਹੋ। ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈ ਲਉ। ਕਾਇਰਾਂ ਵਾਂਗੂ ਭੱਜੋ ਨਹੀਂ। ਬਹਾਦਰ ਬਣੋ ਅਤੇ ਮੇਰੇ ਸਾਹਮਣੇ ਖਲੋਵੋ, ਨਹੀਂ ਤਾਂ ਉਥੇ ਜਾਉ ਜਿਥੇ ਤੁਹਾਡੇ ਪਿਤਾ ਜਾ ਚੁਕੇ ਹਨ''। ਗੁਰੂ ਜੀ ਨੇ ਇਕ ਤੀਰ ਛੱਡਿਆ ਜਿਸ ਨਾਲ

ਰਤਨ ਚੰਦ ਦਾ ਘੋੜਾ ਅਪੰਗ ਹੋ ਗਿਆ। ਇਸ ਤੋਂ ਬਾਅਦ ਕਰਮ ਚੰਦ ਅੱਗੇ ਵਧਿਆ ਉਸ ਨੇ ਕੰਨਾਂ ਤੱਕ ਕਮਾਨ ਦੀ ਡੋਰੀ ਨੂੰ ਖਿੱਚ ਕੇ ਗੁਰੂ ਜੀ ਦੇ ਉਸ ਪ੍ਰਸਿੱਧ ਘੋੜੇ ਵੱਲ ਤੀਰ ਛੱਡਿਆ ਜਿਸ ਨੂੰ ਗੁਰੂ ਜੀ ਨੇ ਬੜੀ ਮੁਸ਼ਕਲ ਨਾਲ ਕਾਬਲ ਤੋਂ ਪ੍ਰਾਪਤ ਕੀਤਾ ਸੀ। ਗੁਰੂ ਜੀ ਨੇ ਤੀਰ ਕੱਢਿਆ ਅਤੇ ਕਰਮ ਚੰਦ ਦੇ ਘੋੜੇ ਨੂੰ ਵਿੰਨ ਦਿੱਤਾ। ਰਤਨ ਚੰਦ ਅਤੇ ਕਰਮ ਚੰਦ ਕੋਲ ਹੁਣ ਧਰਤੀ ਉੱਤੇ ਖਲੋ ਕੇ ਲੜਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਆਪਣੇ ਸੈਨਾਪਤੀ ਨਾਲ ਮਿਲ ਕੇ ਉਹਨਾਂ ਨੇ ਗੁਰੂ ਜੀ ਵੱਲ ਅਨੇਕਾਂ ਤੀਰ ਚਲਾਏ ਅਤੇ ਗੁਰੂ ਜੀ ਆਪਣੀ ਹੁਸ਼ਿਆਰੀ ਨਾਲ ਬਚਦੇ ਰਹੇ। ਤੀਰ ਉਹਨਾਂ ਦੇ ਚਾਰ-ਚੁਫੇਰੇ ਫੁੱਲਾਂ ਦੀ ਵਰਖਾ ਵਾਂਗ ਡਿੱਗਦੇ ਰਹੇ ਅਤੇ ਇੰਜ ਲਗਦਾ ਸੀ ਕਿ ਤਿੰਨੇ ਵਿਅਕਤੀ ਜਿਵੇਂ ਗੁਰੂ ਜੀ ਦੀ ਪੂਜਾ ਕਰ ਰਹੇ ਹੋਣ ਅਤੇ ਉਹਨਾਂ ਕੋਲੋਂ ਮੁਕਤੀ ਦਾ ਦਾਨ ਮੰਗ ਰਹੇ ਹੋਣ। ਇਨ੍ਹਾਂ ਤਿੰਨਾਂ ਨਾਲ ਲੜਨ ਲਈ ਗੁਰੂ ਜੀ ਇਕੱਲੇ ਹੀ ਰਹਿ ਗਏ ਸਨ ਅਤੇ ਬਿਧੀ ਚੰਦ ਅਤੇ ਹੋਰ ਸੂਰਬੀਰ ਮੈਦਾਨ ਵਿਚ ਦੂਰ ਲੜਾਈ ਵਿਚ ਰੁੱਝੇ ਹੋਏ ਸਨ। ਦੁਸ਼ਮਣ ਗੁਰੂ ਜੀ ਨੂੰ ਇਕੱਲਿਆਂ ਅਤੇ ਬਗੈਰ ਘੋੜੇ ਤੋਂ ਵੇਖ ਕੇ ਬਹੁਤ ਖੁਸ਼ ਸਨ। ਇੱਧਰ ਸ਼ਾਮ ਵੀ ਹੋ ਰਹੀ ਸੀ। ਫਿਰ ਵੀ ਉਹ ਇਹ ਮਹਿਸੂਸ ਕਰ ਰਹੇ ਸਨ ਕਿ ਜਿੱਤ ਹਮੇਸ਼ਾ ਧਰਮ ਵਾਲੇ ਪਾਸੇ ਹੀ ਰਹਿੰਦੀ ਹੈ, ''ਪਰਮਾਤਮਾ ਆਪਣੇ ਸੇਵਕਾਂ ਦੀ ਰੱਖਿਆ ਕਰਦਾ ਹੈ।'' ਉਨ੍ਹਾਂ ਨੇ ਸੋਚਿਆ, ''ਘੁਮੰਡੀ ਅਤੇ ਚਾਲਬਾਜ ਨਸ਼ਟ ਹੋ ਜਾਣਗੇ''।

ਜਦੋਂ ਕਰਮਚੰਦ ਨੇ ਬਹੁਤ ਲਾਗੇ ਹੋ ਕੇ ਗੁਰੂ ਜੀ 'ਤੇ ਵਾਰ ਕੀਤਾ ਤਾਂ ਗੁਰੂ ਜੀ ਨੇ ਆਪਣੀ ਢਾਲ ਨਾਲ ਉਸਨੂੰ ਧੱਕਾ ਦਿੱਤਾ ਜਿਸ ਨਾਲ ਉਹ ਲੜਖੜਾ ਕੇ ਡਿਗ ਪਿਆ। ਇਹ ਵੇਖ ਕੇ ਰਤਨ ਚੰਦ ਉਸ ਦੀ ਸਹਾਇਤਾ ਲਈ ਆਇਆ। ਗੁਰੂ ਜੀ ਨੇ ਆਪਣਾ ਪਿਸਤੌਲ ਕੱਢਿਆ ਅਤੇ ਉਸਨੂੰ ਗੋਲੀ ਮਾਰ ਦਿੱਤੀ। ਇਹ ਅਨੁਭਵ ਕਰਕੇ ਕਿ ਦੁਸ਼ਮਨ ਕਿਤੇ ਬਚ ਹੀ ਨਾ ਗਿਆ ਹੋਵੇ ਅਤੇ ਭੱਜ ਜਾਵੇ ਗੁਰੂ ਜੀ ਨੇ ਇਕ ਤੀਰ ਛੱਡਿਆ ਜਿਸ ਨੇ ਕੰਮ ਪੂਰਾ ਕਰ ਦਿੱਤਾ। ਅਬਦੁੱਲਾ ਖ਼ਾਂ ਹੁਣ ਆਪਣੇ ਆਪ ਉਤੇ ਆਪਣਾ ਕਾਬੂ ਗੁਆ ਚੁਕਾ ਸੀ ਅਤੇ ਉਸ ਨੇ ਸੱਜੇ ਖੱਬੇ, ਥੱਲੇ, ਉਪਰ ਸਭ ਪਾਸੇ ਤਲਵਾਰ ਚਲਾਉਣੀ ਸ਼ੁਰੂ ਕਰ ਦਿੱਤੀ। ਉਸ ਦੇ ਤਕੜੇ ਵਾਰ ਨੂੰ ਪਹਿਲਾਂ ਗੁਰੂ ਜੀ ਨੇ ਆਪਣੀ ਮਜ਼ਬੂਤ ਢਾਲ ਉਤੇ ਰੋਕਿਆ। ਫਿਰ ਪੂਰੀ ਤਾਕਤ ਨਾਲ ਆਪਣੀ ਸ਼ਮਸ਼ੀਰ ਸੈਨਾਪਤੀ ਉਤੇ ਚਲਾ ਕੇ ਉਸਦੇ ਸਰੀਰ ਨਾਲੋਂ ਸਿਰ ਵੱਖਰਾ ਕਰ ਦਿੱਤਾ। ਇਸ ਸਮੇਂ ਤੱਕ ਕਰਮਚੰਦ ਹੋਸ਼ ਵਿਚ ਆ ਕੇ ਇਹ ਕਹਿੰਦਾ ਹੋਇਆ ਗੁਰੂ ਜੀ ਵੱਲ ਦੌੜਿਆ, ''ਮੇਰੇ ਸਭ ਦੋਸਤਾਂ ਨੂੰ ਮਾਰ ਕੇ ਹੁਣ ਤੂੰ ਕਿਥੇ ਚਲਿਆ ਹੈਂ ? ਇਹ ਨਾ ਸਮਝੀ ਕਿ ਰਤਨ ਚੰਦ ਨੂੰ ਮਾਰ ਦੇਣ ਨਾਲ ਤੇਰੀ ਜਿੱਤ ਹੋ ਗਈ''।

ਕੁਝ ਸਮੇਂ ਲਈ ਗੁਰੂ ਜੀ ਅਤੇ ਕਰਮ ਚੰਦ ਵਿਚਕਾਰ ਉਦੋਂ ਤੱਕ ਤਲਵਾਰਬਾਜੀ ਦੀ ਖੇਡ ਚਲਦੀ ਰਹੀ ਜਦੋਂ ਤੱਕ ਕਰਮ ਚੰਦ ਦੀ ਤਲਵਾਰ ਟੁੱਟ ਨਹੀਂ ਗਈ। ਇਕ ਅਧਿਆਤਮਕ

ਪੁਰਸ਼ ਹੋਣ ਦੇ ਨਾਤੇ ਅਤੇ ਹਲਕਾ ਲਾਭ ਨਾ ਲੈਣ ਦੇ ਕਾਰਨ ਗੁਰੂ ਜੀ ਨੇ ਆਪਣੀ ਤਲਵਾਰ ਨੂੰ ਆਪਣੇ ਮਿਆਨ ਵਿੱਚ ਪਾ ਲਿਆ ਅਤੇ ਕਰਮਚੰਦ ਨਾਲ ਕੁਸ਼ਤੀ ਦੀ ਲੜਾਈ ਵਿਚ ਜੁਟ ਗਏ। ਉਹ ਇਸ ਤਰ੍ਹਾਂ ਇਕ ਦੂਜੇ ਦੀਆਂ ਬਾਹਵਾਂ ਵਿੱਚ ਸਨ ਜਿਵੇਂ ਲੜਾਈ ਤੋਂ ਬਾਅਦ ਉਹ ਇੱਕ ਦੂਜੇ ਦੇ ਪੱਕੇ ਮਿੱਤਰ ਬਣ ਗਏ ਹੋਣ। ਅਖੀਰ ਵਿਚ ਕਰਮਚੰਦ ਨੂੰ ਦੋਹਾਂ ਬਾਹਾਂ ਤੋਂ ਫੜ ਕੇ ਗੁਰੂ ਜੀ ਨੇ ਇਸ ਤਰ੍ਹਾਂ ਉਸਨੂੰ ਚਾਰੇ ਪਾਸੇ ਘੁਮਾਇਆ ਜਿਵੇਂ ਕ੍ਰਿਸ਼ਨ ਨੇ ਆਪਣੇ ਮਾਮੇ ਕੰਸ ਨੂੰ ਘੁਮਾਇਆ ਸੀ ਅਤੇ ਉਸਦਾ ਸਿਰ ਧਰਤੀ ਨਾਲ ਮਾਰ ਕੇ ਉਸਨੂੰ ਮਾਰ ਦਿੱਤਾ। ਹੁਣ ਤੱਕ ਹਨ੍ਹੇਰਾ ਹੋ ਚੁਕਾ ਸੀ। ਸੈਨਾਪਤੀ ਅਤੇ ਉਸ ਦੇ ਸਾਰੇ ਸਰਦਾਰ ਮਾਰੇ ਜਾ ਚੁਕੇ ਸਨ; ਉਸ ਦੀ ਫ਼ੌਜ ਭੱਜ ਚੁਕੀ ਸੀ, ਲੜਾਈ ਖਤਮ ਹੋ ਚੁਕੀ ਸੀ ਅਤੇ ਜਿੱਤ ਗੁਰੂ ਜੀ ਦੀ ਹੋ ਚੁਕੀ ਸੀ। ਬਿਧੀ ਚੰਦ ਨੇ ਇਕ ਮਸ਼ਾਲ ਜਗਾਈ ਅਤੇ ਮੁਰਦਿਆਂ ਦੇ ਢੇਰਾਂ ਵਿਚੋਂ ਹੋ ਕੇ ਆਪਣੇ ਮਾਲਕ ਨੂੰ ਲੱਭਣ ਲੱਗਾ ਅਤੇ ਕੁਝ ਦੇਰ ਬਾਅਦ ਉਸ ਨੇ ਗੁਰੂ ਜੀ ਨੂੰ ਲੱਭ ਲਿਆ।

ਗੁਰੂ ਜੀ ਤੰਬੂ ਵਿਚ ਚਲੇ ਗਏ ਅਤੇ ਬਿਧੀ ਚੰਦ ਨੇ ਜ਼ਖਮੀਆਂ ਨੂੰ ਲੱਭਿਆ ਅਤੇ ਉਹਨਾਂ ਦੀ ਸੇਵਾ-ਸੰਭਾਲ ਕੀਤੀ। ਅਗਲਾ ਸਾਰਾ ਦਿਨ ਮਾਰੇ ਗਏ ਵਿਅਕਤੀਆਂ ਨੂੰ ਦਫ਼ਨਾਉਣ ਅਥਵਾ ਉਹਨਾਂ ਦਾ ਸੰਸਕਾਰ ਕਰਨ ਵਿਚ ਲੰਘ ਗਿਆ। ਸੈਨਾਪਤੀ, ਉਸ ਦੇ ਦੋ ਲੜਕੇ ਅਤੇ ਉਸਦੇ ਪੰਜ ਜਰਨੈਲਾਂ ਨੂੰ ਇਕੋ ਹੀ ਕਬਰ ਵਿੱਚ ਰੱਖਿਆ ਗਿਆ। ਮਿਰਤਕ ਸਿੱਖਾਂ ਦੇ ਸਰੀਰਾਂ ਨੂੰ ਗੁਰੂ ਜੀ ਕੋਲ ਲਿਆਂਦਾ ਗਿਆ ਅਤੇ ਉਹਨਾਂ ਦੇ ਨਾਂ ਦੱਸੇ ਗਏ। ਗੁਰੂ ਜੀ ਨੇ ਇੱਕ ਇੱਕ ਨੂੰ ਅਸ਼ੀਰਵਾਦ ਦਿੱਤਾ ਅਤੇ ਬਿਆਸ ਦਰਿਆ ਵਿਚ ਪਰਵਾਹ ਕਰ ਦਿੱਤਾ। ਮਰੇ ਹੋਏ ਮੁਸਲਮਾਨਾਂ ਦੇ ਸਰੀਰਾਂ ਨਾਲ ਵੀ ਇਹੀ ਕੁਝ ਕੀਤਾ ਗਿਆ। ਜਿਸ ਜਗ੍ਹਾ 'ਤੇ ਉਹਨਾਂ ਨੂੰ ਦਫ਼ਨਾਇਆ ਗਿਆ ਉਸ ਦੇ ਲਾਗੇ ਹੀ ਇਕ ਚਬੂਤਰਾ ਬਣਾਇਆ ਗਿਆ। ਬਾਅਦ ਦੇ ਦਿਨਾਂ ਵਿਚ ਗੁਰੂ ਜੀ ਉਥੇ ਜਾ ਉਸ ਉਤੇ ਬੈਠਦੇ ਸਨ ਅਤੇ ਬਿਧੀ ਚੰਦ ਅਤੇ ਹੋਰ ਅਫ਼ਸਰਾਂ ਨੂੰ ਸਹੀ ਕੰਮਾਂ ਦੇ ਲਾਭ ਦੱਸਦੇ ਹੁੰਦੇ ਸਨ ਅਤੇ ਇਹ ਵੀ ਕਹਿੰਦੇ ਹੁੰਦੇ ਸਨ ਕਿ ਸਹੀ ਕਾਰਨ ਹੋਣ ਕਰਕੇ ਹੀ ਉਹਨਾਂ ਨੇ ਹੰਕਾਰੀ ਦੁਸ਼ਮਨਾਂ ਦਾ ਨਾਸ ਕੀਤਾ ਸੀ ਅਤੇ ਆਪਣੇ ਵਿਸ਼ਵਾਸ਼-ਪਾਤਰ ਬਹਾਦਰ ਸਹਿ-ਧਰਮੀਆਂ ਨੂੰ ਬਚਾਇਆ ਸੀ।

ਇਸ ਤੋਂ ਬਾਅਦ ਗੁਰੂ ਜੀ ਨੇ ਅੰਤਮ-ਸੰਸਕਾਰਾਂ ਦੇ ਬਾਰੇ ਲੰਮੀ ਗੱਲਬਾਤ ਕੀਤੀ ਜਿਸ ਵਿਚ ਗੁਰੂ ਜੀ ਨੇ ਕਿਹਾ, "ਮੌਤ ਬਹੁਤ ਸ਼ਕਤੀਸ਼ਾਲੀ ਹੈ ਅਤੇ ਪਲ ਵਿਚ ਮਨੁੱਖੀ ਮਾਮਲਿਆਂ ਨੂੰ ਬਦਲ ਦੇਣ ਦੀ ਸਮਰੱਥਾ ਰੱਖਦੀ ਹੈ। ਇਹ ਹੱਸਦਿਆਂ ਨੂੰ ਰੁਆ ਸਕਦੀ ਹੈ ਅਤੇ ਰੋਂਦੇ ਹੋਇਆਂ ਨੂੰ ਹਸਾ ਵੀ ਸਕਦੀ ਹੈ।" ਇਸ ਤੋਂ ਬਾਅਦ ਉਹਨਾਂ ਨੇ ਗੁਰੂ ਅਰਜਨ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ।

ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥੧ ॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧ ॥ ਰਹਾਉ ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨ ॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥੩ ॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥੪ ॥੧ ॥੩੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੦੮)

"ਇਹ ਅਬਦੁੱਲਾ ਖ਼ਾਂ ਦੀ ਬੁਰੀ ਕਿਸਮਤ ਹੀ ਸੀ ਕਿ ਉਹ ਬਿਨਾਂ ਕਿਸੇ ਕਾਰਨ ਜਾਂ ਭੜਕਾਹਟ ਦੇ ਦਸ ਹਜ਼ਾਰ ਆਦਮੀ ਨਾਲ ਲੈ ਕੇ ਸਾਡੇ ਉਤੇ ਆ ਚੜ੍ਹਿਆ ਸੀ। ਆਪਣੇ ਦੋ ਪੁੱਤਰਾਂ ਤੋਂ ਇਲਾਵਾ ਉਸ ਨੇ ਆਪਣੀ ਰਿਆਸਤ, ਅਧਿਕਾਰ ਅਤੇ ਧਨ-ਦੌਲਤ ਸਭ ਕੁਝ ਗੁਆ ਲਿਆ ਅਤੇ ਆਪ ਮੌਤ ਦਾ ਸ਼ਿਕਾਰ ਬਣ ਗਿਆ। ਮੌਤ ਨੇ ਉਸਨੂੰ ਇਸ ਤਰੀਕੇ ਨਾਲ ਮੁਕਾ ਦਿੱਤਾ ਹੈ ਕਿ ਉਸਦਾ ਕੋਈ ਨਾਮੋ-ਨਿਸ਼ਾਨ ਬਾਕੀ ਨਹੀਂ ਰਿਹਾ। ਜੀਵਨ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਸਾਨੂੰ ਪਤਾ ਨਹੀਂ ਹੈ ਕਿ ਆਖ਼ਰੀ ਸਮਾਂ ਕਦੋਂ ਆ ਜਾਵੇਗਾ। ਇਥੇ ਤਾਂ ਲਾਭ ਕੇਵਲ ਭਗਤੀ ਅਤੇ ਪਰਮਾਤਮਾ ਦੇ ਨਾਮ ਜਪਣ ਨਾਲ ਹੀ ਹੈ।" ਇਸ ਤੋਂ ਬਾਅਦ ਲੜਾਈ ਵਿਚ ਸਾਰੇ ਹੀ ਮਰਨ ਵਾਲਿਆਂ ਦੀਆਂ ਆਤਮਾਵਾਂ ਦੀ ਸ਼ਾਂਤੀ ਲਈ ਸ਼ਬਦ ਪੜ੍ਹੇ ਗਏ ਅਤੇ ਅਰਦਾਸਾਂ ਕੀਤੀਆਂ ਗਈਆਂ।

## ਅਧਿਆਇ ਚੌਦ੍ਹਵਾਂ

# ਭਾਈ ਗੋਪਾਲ ਦਾ ਜਪੁਜੀ ਪਾਠ

ਸ੍ਰੀ ਹਰਗੋਬਿੰਦਪੁਰ ਸ਼ਹਿਰ ਦੇ ਨਿਰਮਾਣ ਦਾ ਕੰਮ ਮਸੰਦਾਂ ਨੂੰ ਸੌਂਪਿਆ ਗਿਆ। ਬਾਹਰ ਦੀ ਚਾਰ-ਦੀਵਾਰੀ ਵਿਚ ਪੰਜ ਦਰਵਾਜੇ ਰੱਖੇ ਜਾਣੇ ਸਨ; ਗਲੀਆਂ ਅਤੇ ਬਜ਼ਾਰਾਂ ਨੂੰ ਬਣਾਇਆ ਜਾਣਾ ਸੀ; ਅਤੇ ਗੁਰੂ ਜੀ ਨੇ ਸ਼ਰਧਾ ਭੇਟ ਕਰਨ ਆਉਣ ਵਾਲਿਆਂ ਵਾਸਤੇ ਮਕਾਨ ਵੀ ਬਣਾਉਣੇ ਸਨ। ਘੇਰੜ ਦੇ ਲੜਕੇ ਦੇ ਮਾਰੇ ਜਾਣ ਕਰਕੇ ਉਸ ਦੇ ਸਾਰੇ ਰਿਸ਼ਤੇਦਾਰ ਵੀ ਭੱਜ ਗਏ ਅਤੇ ਗੁਰੂ ਜੀ ਦਾ ਕਬਜ਼ਾ ਹੁਣ ਸ਼ਾਂਤੀਪੂਰਨ ਸੀ। ਉਹਨਾਂ ਨੇ ਇੱਕ ਸਿੱਖ ਗੁਰਦੁਆਰੇ ਦੇ ਨਿਰਮਾਣ ਦੀ ਯੋਜਨਾ ਬਣਾਈ ਪਰ ਨਾਲ ਹੀ ਉਹਨਾਂ ਨੂੰ ਖਿਆਲ ਆਇਆ ਕਿ ਉਹਨਾਂ ਦੀਆਂ ਮੁਸਲਮਾਨ ਫ਼ੌਜਾਂ ਅਤੇ ਮਜ਼ਦੂਰਾਂ ਲਈ ਵੀ ਇਕ ਧਰਮ-ਅਸਥਾਨ ਦੀ ਲੋੜ ਸੀ। ਇਸ ਲਈ ਉਹਨਾਂ ਨੇ ਬਿਨਾਂ ਭੇਦ-ਭਾਵ ਤੋਂ ਇਕ ਮੰਦਰ(ਗੁਰਦੁਆਰਾ) ਅਤੇ ਇਕ ਮਸੀਤ ਦਾ ਨਿਰਮਾਣ ਕੀਤਾ।ਉਹਨਾਂ ਨੇ ਲੜਾਈ ਵਿਚ ਮਾਰੇ ਗਏ ਘੋੜਿਆਂ ਦੀ ਥਾਂ ਭਰਨ ਵਾਸਤੇ ਆਪਣੇ ਵਿਅਕਤੀਆਂ ਲਈ ਹੋਰ ਘੋੜੇ ਖਰੀਦੇ। ਉਹਨਾਂ ਦੇ ਸਿਪਾਹੀਆਂ ਦੇ ਮਨ ਵਿਚ ਵੀ ਹੁਣ ਇਹ ਸੀ ਕਿ ਗੁਰੂ ਜੀ ਦੀ ਸਵਾਰੀ ਲਈ ਕੋਈ ਯੋਗ ਘੋੜਾ ਲੱਭਿਆ ਜਾਵੇ। ਦੂਰ ਦੇਸ਼ਾਂ ਤੱਕ ਪੁੱਛ-ਪੜਤਾਲ ਕੀਤੀ ਗਈ ਪਰ ਕੋਈ ਵੀ ਘੋੜਾ ਗੁਰੂ ਜੀ ਦੇ ਉਸ ਘੋੜੇ ਦੀ ਥਾਂ ਲੈਣ ਦੇ ਯੋਗ ਨਹੀਂ ਲੱਭਾ ਜਿਹੜਾ ਕਿ ਕਰਮਚੰਦ ਦੀ ਕਮਾਨ ਵਿਚੋਂ ਨਿਕਲੇ ਹੋਏ ਤੀਰ ਨਾਲ ਮਾਰਿਆ ਗਿਆ ਸੀ।

ਸਿੱਖਾਂ ਦੇ ਮਨਾਂ ਵਿਚ ਇਹ ਵਿਚਾਰ ਤੇਜੀ ਨਾਲ ਚਲ ਹੀ ਰਹੇ ਸਨ ਕਿ ਸੁਭਾਗਾ ਨਾਂ ਦਾ ਇੱਕ ਅਮੀਰ ਠੇਕੇਦਾਰ ਪੱਛਮ ਵੱਲੋਂ ਪੰਜ ਘੋੜਿਆਂ ਦੀ ਭੇਟਾ ਲੈ ਕੇ ਆਣ ਪਹੁੰਚਿਆ। ਉਹਨਾਂ ਵਿਚੋਂ ਸਭ ਤੋਂ ਵਧੀਆ ਘੋੜਾ ਗੁਰੂ ਜੀ ਨੇ ਆਪਣੇ ਲਈ ਚੁਣ ਲਿਆ। ਦੂਸਰਾ ਉਹਨਾਂ ਨੇ ਗੁਰਦਿੱਤਾ ਜੀ ਨੂੰ ਦੇ ਦਿੱਤਾ, ਤੀਜਾ ਭਾਈ ਬਿਧੀ ਚੰਦ ਨੂੰ, ਚੌਥਾ ਉਹਨਾਂ ਨੇ ਪੈਂਦੇ ਖ਼ਾਂ ਵਾਸਤੇ ਭੇਜ ਦਿੱਤਾ ਅਤੇ ਪੰਜਵੇਂ ਨੂੰ ਆਪਣੇ ਅਸਤਬਲ ਵਿਚ ਰੱਖ ਲਿਆ ਤਾਂ ਕਿ ਜ਼ਰੂਰਤ ਮੁਤਾਬਕ ਉਸਨੂੰ ਬਾਅਦ ਵਿਚ ਵਰਤਿਆ ਜਾ ਸਕੇ।

ਇਕ ਦਿਨ ਸਿੱਖਾਂ ਵਿਚ ਬੈਠੇ ਗੁਰੂ ਜੀ ਨੇ ਕਿਹਾ, ''ਸਾਡੇ ਧਰਮ ਦੇ ਨਿਯਮਾਂ ਅਨੁਸਾਰ ਗੁਰੂ ਸਾਹਿਬਾਨ ਦੀਆਂ ਬਾਣੀਆਂ ਦਾ ਸਮਝ ਪੂਰਵਕ ਅਤੇ ਸ਼ੁੱਧ ਹਿਰਦੇ ਨਾਲ ਜਾਪ ਪਰਮਾਤਮਾ ਦੀ ਸੱਚੀ ਭਗਤੀ ਹੈ।'' ਸਿੱਖਾਂ ਨੇ ਬੇਨਤੀ ਕੀਤੀ ਕਿ ਉਹ ਗੁਰੂ ਸਾਹਿਬਾਨ ਦੇ ਸ਼ਬਦਾਂ ਨੂੰ ਰੋਜ਼ਾਨਾ ਪੜ੍ਹਦੇ ਹਨ। ਗੁਰੂ ਜੀ ਨੇ ਉੱਤਰ ਦਿੱਤਾ, ''ਜਿਹੜਾ ਜਪੁਜੀ ਸਾਹਿਬ ਦਾ ਪਾਠ ਕਰਦਾ ਹੈ ਅਤੇ ਉਸ ਵਿਚਲੇ ਦਿੱਬ ਗਿਆਨ ਨੂੰ ਸਮਝਦਾ ਹੈ, ਉਸ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਣਗੀਆਂ ਅਤੇ ਉਸ ਦੀ ਮੁਕਤੀ ਹੋ ਜਾਵੇਗੀ।'' ਗੋਪਾਲ ਨਾਮਕ ਸਿੱਖ ਨੇ ਜਪੁਜੀ ਦੇ ਪਾਠ ਦਾ ਕਾਰਜ ਆਪਣੇ ਜ਼ਿੰਮੇ ਲੈ ਲਿਆ। ਗੁਰੂ ਜੀ ਨੇ ਉਸਨੂੰ ਪੈਰ ਧੋਣ ਲਈ ਕਿਹਾ ਅਤੇ ਉਸਨੂੰ ਸਿੰਘਾਸਨ ਉਤੇ ਆਪਣੇ ਸਾਹਮਣੇ ਬਿਠਾਇਆ। ਗੋਪਾਲ ਨੇ ਜਪੁਜੀ ਦਾ ਪਾਠ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਪਾਠ ਲਗਭਗ ਮੁੱਕਣ ਹੀ ਵਾਲਾ ਸੀ ਕਿ ਗੁਰੂ ਜੀ ਨੇ ਸੋਚਣਾ ਸ਼ੁਰੂ ਕਰ ਦਿੱਤਾ ਕਿ ਇਸ ਨੂੰ ਕੀ ਭੇਟਾ ਕੀਤਾ ਜਾਵੇ। ਪੂਰਨ ਪਵਿੱਤਰ ਵਿਅਕਤੀ ਵਾਸਤੇ ਸੰਸਾਰ ਦੀ ਸਾਰੀ ਦੌਲਤ ਵੀ ਤੁੱਛ ਹੈ। ਗੁਰੂ ਜੀ ਨੇ ਗੰਭੀਰਤਾ-ਪੂਰਵਕ ਗੁਰੂ-ਪਦ ਦੇ ਦੇਣ ਲਈ ਸੋਚ ਲਿਆ ਅਤੇ ਉਸ ਦੀ ਨਿਯੁਕਤੀ ਦੇ ਕਾਰਜ ਨੂੰ ਪੂਰਾ ਕਰਨ ਲਈ ਪੰਜ ਪੈਸੇ ਅਤੇ ਨਾਰੀਅਲ ਲਿਆਉਣ ਲਈ ਕਿਸੇ ਨੂੰ ਭੇਜ ਦਿੱਤਾ। ਜਦੋਂ ਗੋਪਾਲ ਸੈਂਤੀਵੀਂ ਪਉੜੀ ਦੀ ''ਸਚ ਖੰਡਿ ਵਸੈ ਨਿਰੰਕਾਰੁ'' ਵਾਲੀ ਪੰਕਤੀ 'ਤੇ ਪਹੁੰਚਿਆ ਤਾਂ ਗੁਰੂ ਜੀ ਨੇ ਖਲੋਣ ਵਾਸਤੇ ਅਤੇ ਉਸ ਪਾਠ ਕਰਨ ਵਾਲੇ ਨੂੰ ਗੁਰੂ ਦੀ ਤਰ੍ਹਾਂ ਨਮਸਕਾਰ ਕਰਨ ਵਾਸਤੇ ਆਪਣੇ ਪੈਰ ਹਿਲਾਏ। ਉਸੇ ਹੀ ਪਲ ਗੋਪਾਲ ਦਾ ਧਿਆਨ ਪਰਮਾਤਮਾ ਤੋਂ ਲਾਂਭੇ ਹੋ ਗਿਆ ਅਤੇ ਉਸ ਨੇ ਆਪਣੇ ਮਨ ਵਿਚ ਹੀ ਸੋਚਿਆ, ''ਕੀ ਗੁਰੂ ਜੀ ਮੈਨੂੰ ਉਹ ਆਪਣਾ ਵਾਧੂ ਘੋੜਾ ਇਨਾਮ ਵਜੋਂ ਦੇ ਦੇਣਗੇ ਕਿ ਨਹੀਂ ?'' ਗੁਰੂ ਜੀ ਨੇ ਉਸ ਦੇ ਵਿਚਾਰਾਂ ਨੂੰ ਪੜ੍ਹ ਲਿਆ ਅਤੇ ਉਸਨੂੰ ਦੱਸ ਦਿੱਤਾ ਕਿ ਮਾਨਸਿਕ ਭਟਕਣ ਨੇ ਉਸਨੂੰ ਗੁਰੂਪਦ ਨਹੀਂ ਪ੍ਰਾਪਤ ਕਰਨ ਦਿੱਤਾ ਹੈ। ਗੁਰੂ ਜੀ ਨੇ ਉਸਨੂੰ ਪੰਜਵਾਂ ਘੋੜਾ ਇਨਾਮ ਵਿਚ ਦੇ ਦਿੱਤਾ ਪਰੰਤੂ ਉਹ ਗੁਰੂਪਦ ਨੂੰ ਗੁਆ ਚੁਕਾ ਸੀ ਜਿਹੜੀ ਕਿ ਸੰਸਾਰ ਦੀ ਸਾਰੀ ਦੌਲਤ ਨਾਲੋਂ ਉੱਤੇ ਸੀ। ਪੂਰਨ ਧਿਆਨ ਨਾਲ ਅਰਦਾਸ ਅਤੇ ਭਗਤੀ ਕਰਨਾ ਕਿਤਨਾ ਕਠਿਨ ਹੈ !

ਸੁਭਾਗੇ ਦੇ ਨਾਲ ਆਏ ਹੋਏ ਸਿੱਖਾਂ ਨੇ ਗੁਰੂ ਸਾਹਿਬਾਨ ਦੇ ਧਾਰਮਿਕ ਸਥਾਨਾਂ ਦੇ ਦਰਸ਼ਨ ਕਰਨ ਦੀ ਆਗਿਆ ਲੈ ਲਈ। ਉਹ ਗੋਇੰਦਵਾਲ ਗਏ ਅਤੇ ਬਾਉਲੀ ਵਿਚ ਇਸ਼ਨਾਨ ਕੀਤਾ। ਉਥੋਂ ਉਹ ਖਡੂਰ ਸਾਹਿਬ ਅਤੇ ਤਰਨਤਾਰਨ ਗਏ ਅਤੇ ਫਿਰ ਗੁਰੂ ਜੀ ਦੀ ਬੀੜ ਵਿਚ ਬਾਬਾ ਬੁੱਢਾ ਜੀ ਦੇ ਦਰਸ਼ਨ ਕਰਨ ਗਏ ਜਿਥੇ ਉਹਨਾਂ ਵੇਖਿਆ ਭਾਈ ਗੁਰਦਾਸ ਜੀ ਉਹਨਾਂ ਦੇ ਨਾਲ ਸਨ। ਸੁਭਾਗੇ ਅਤੇ ਉਸ ਦੇ ਨਾਲ ਦੇ ਸਿੱਖਾਂ ਨੇ ਉਹਨਾਂ ਨੂੰ ਦੱਸਿਆ ਕਿ ਉਹ ਕੌਣ ਸਨ ਅਤੇ ਗੁਰੂ ਜੀ ਦੇ ਬਿਆਸ ਲਾਗੇ ਜ਼ਮੀਨ ਲੈਣ ਅਤੇ ਬਾਅਦ ਵਿਚ ਮੁਸਲਮਾਨਾਂ ਨਾਲ ਲੜਾਈ ਦੇ

ਬਿਰਤਾਂਤ ਨੂੰ ਕਹਿ ਸੁਣਾਇਆ। ਜਦੋਂ ਸੁਭਾਗਾ ਅਤੇ ਨਾਲ ਦਾ ਜਥਾ ਅੰਮ੍ਰਿਤਸਰ ਨੂੰ ਆਉਣ ਲੱਗਾ ਤਾਂ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਉਹਨਾਂ ਦੇ ਨਾਲ ਚਲ ਪਏ। ਅੰਮ੍ਰਿਤਸਰ ਅਤੇ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਤੋਂ ਬਾਅਦ ਸੁਭਾਗਾ ਅਤੇ ਉਸਦਾ ਮਿੱਤਰ ਆਪਣੇ ਦੇਸ ਵੱਲ ਨੂੰ ਪਰਤ ਗਏ। ਬਾਬਾ ਬੁੱਢਾ, ਭਾਈ ਗੁਰਦਾਸ, ਅਤੇ ਜੀਵਾ, ਅਜਿੱਤਾ, ਅਤੇ ਜੋਧਾ ਨਾਮਕ ਹੋਰ ਤਿੰਨ ਸਿੱਖ ਜਿਹੜੇ ਅੰਮ੍ਰਿਤਸਰੋਂ ਆ ਕੇ ਉਹਨਾਂ ਨੂੰ ਮਿਲੇ ਸਨ, ਸਾਰੇ ਦੇ ਸਾਰੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਸ੍ਰੀ ਹਰਿਗੋਬਿੰਦਪੁਰ ਸਾਹਿਬ ਵੱਲ ਚਲ ਪਏ। ਜਦੋਂ ਬਾਬਾ ਬੁੱਢਾ ਜੀ ਨੇ ਸਾਰੇ ਸ਼ਹਿਰ ਦਾ ਨਿਰੀਖਣ ਕਰ ਲਿਆ ਤਾਂ ਬੋਲੇ ਕਿ ਹੁਣ ਕਿਉਂਕਿ ਉਹ ਬਿਰਧ ਹੋ ਚੁਕੇ ਹਨ—ਹੁਣ ਉਹਨਾਂ ਨੂੰ ਧਰਮ ਦੀ ਕਾਰਜਸ਼ੀਲ ਸੇਵਾ ਤੋਂ ਆਰਾਮ ਕਰਨਾ ਚਾਹੀਦਾ ਹੈ ਅਤੇ ਆਪਣੇ ਪਿੰਡ ਰਮਦਾਸ ਮੁੜ ਜਾਣਾ ਚਾਹੀਦਾ ਹੈ। ਉਹਨਾਂ ਨੇ ਗੁਰੂ ਜੀ ਤੋਂ ਅਜਿਹਾ ਕਰਨ ਲਈ ਆਗਿਆ ਮੰਗੀ ਅਤੇ ਨਾਲ ਦੀ ਨਾਲ ਬੇਨਤੀ ਕੀਤੀ ਕਿ ਬੀਬੀ ਭਾਨੀ ਨੂੰ ਬਾਦਸ਼ਾਹ ਅਕਬਰ ਵੱਲੋਂ ਦਿੱਤੇ ਗਏ ਪਿੰਡਾਂ ਦੇ ਪ੍ਰਬੰਧ ਕਰਨ ਲਈ ਉਹਨਾਂ ਦੇ ਉਤਰਾਧਿਕਾਰੀ ਦੀ ਨਿਯੁਕਤੀ ਕੀਤੀ ਜਾਵੇ। ਗੁਰੂ ਜੀ ਤੋਂ ਵਿਛੜਨ ਸਮੇਂ ਉਹਨਾਂ ਦਾ ਦਿਲ ਉਦਾਸ ਸੀ ਅਤੇ ਉਹਨਾਂ ਨੇ ਬੇਨਤੀ ਕੀਤੀ ਕਿ ਜਦੋਂ ਵੀ ਬਾਬਾ ਬੁੱਢਾ ਜੀ ਗੁਰੂ ਸਾਹਿਬ ਦਾ ਧਿਆਨ ਧਰਨ ਤਾਂ ਗੁਰੂ ਜੀ ਉਹਨਾਂ ਨੂੰ ਦਰਸ਼ਨ ਦੇਣ। ਭਾਈ ਗੁਰਦਾਸ ਜੀ ਗੁਰੂ ਜੀ ਦੇ ਨਾਲ ਹੀ ਸ੍ਰੀ ਹਰਿਗੋਬਿੰਦਪੁਰ ਵਿਖੇ ਰਹਿ ਗਏ। ਖੁਆਜਾ ਨਾਂ ਦਾ ਇਕ ਵਿਅਕਤੀ ਗੁਰੂ ਜੀ ਕੋਲ ਕਸ਼ਮੀਰ ਤੋਂ ਹੀ ਸਾਈਸ (ਘੋੜਿਆਂ ਦੀ ਦੇਖਭਾਲ ਕਰਨ ਵਾਲੇ) ਦੇ ਤੌਰ 'ਤੇ ਆਇਆ ਸੀ ਅਤੇ ਆਪਣੇ ਕਰਤੱਵਾਂ ਪ੍ਰਤੀ ਬਹੁਤ ਹੀ ਧਿਆਨ ਦੇਣ ਵਾਲਾ ਅਤੇ ਵਿਸ਼ਵਾਸਪਾਤਰ ਸੀ। ਇਕ ਵਾਰੀ ਆਪਣੇ ਘੋੜੇ ਦੇ ਨਾਲ ਪਸੀਨੇ ਨਾਲ ਲੱਥਪੱਥ ਉਸਨੂੰ ਦੌੜਦੇ ਜਾਂਦੇ ਨੂੰ ਵੇਖ ਕੇ ਗੁਰੂ ਜੀ ਨੇ ਉਸਨੂੰ ਇਕ ਵਰ ਮੰਗਣ ਵਾਸਤੇ ਕਿਹਾ। ਖੁਆਜਾ ਨੇ ਕੇਵਲ ਇੰਨੀ ਬੇਨਤੀ ਕੀਤੀ ਕਿ ਉਸਨੂੰ ਗੁਰੂ ਦੇ ਹਮੇਸ਼ਾ ਦਰਸ਼ਨ ਕਰਦੇ ਰਹਿਣ ਦਾ ਵਰਦਾਨ ਦਿੱਤਾ ਜਾਵੇ। ਗੁਰੂ ਜੀ ਨੇ ਉਸਨੂੰ ਸੱਚਾ ਨਾਮ-ਦਾਨ ਦਿੱਤਾ ਅਤੇ ਪ੍ਰਸੰਨ ਕਰ ਦਿੱਤਾ। ਉਸਨੂੰ ਬੌਧਿਕ ਰੂਪ ਵਿਚ ਗਿਆਨ ਪ੍ਰਾਪਤ ਹੋ ਗਿਆ ਅਤੇ ਉਸ ਦੀਆਂ ਅੱਖਾਂ ਸਾਹਮਣੇ ਕੂੜ ਦਾ ਪਰਦਾ ਨਸ਼ਟ ਹੋ ਗਿਆ ਅਤੇ ਹੁਣ ਸਭ ਤੋਂ ਪਹਿਲਾਂ ਉਸ ਨੇ ਪਰਮਾਤਮਾ ਨੂੰ ਦੁਨੀਆਂ ਵਿਚ ਅਤੇ ਫਿਰ ਆਪਣੇ ਆਪ ਵਿਚ ਵੇਖਣਾ ਸ਼ੁਰੂ ਕਰ ਦਿੱਤਾ। ਆਪਣੀ ਇਸ ਆਤਮਿਕ ਖੁਸ਼ੀ ਨੂੰ ਉਸ ਨੇ ਕਿਸੇ ਉਤੇ ਵੀ ਪ੍ਰਗਟ ਨਹੀਂ ਕੀਤਾ।

**ਸੈਯਦ ਜਾਨੀ ਖ਼ਾਂ :**

ਪੈਗੰਬਰ ਮੁਹੰਮਦ ਦੇ ਵੰਸ਼ਜਾਂ ਵਿਚੋਂ ਇਕ ਪ੍ਰਸਿੱਧ ਸੈਯਦ ਜਾਨੀ ਨਾਮਕ ਵਿਅਕਤੀ ਦਾ ਝੁਕਾਅ ਧਰਮ ਵੱਲ ਹੋ ਗਿਆ ਅਤੇ ਉਹ ਫਕੀਰ ਬਣ ਗਿਆ। ਉਹ ਇਸ ਆਸ ਨਾਲ ਫਕੀਰਾਂ

ਵਿਚ ਰਹਿਣ ਲੱਗ ਪਿਆ ਕਿ ਕਿਸੇ ਦਿਨ ਕੋਈ ਅਜਿਹਾ ਧਾਰਮਿਕ ਵਿਅਕਤੀ ਮਿਲੇਗਾ ਜਿਹੜਾ ਉਸਨੂੰ ਆਤਮਿਕ ਦਿਲਾਸਾ ਦੇਵੇਗਾ। ਆਪਣੀਆਂ ਯਾਤਰਾਵਾਂ ਦੌਰਾਨ ਉਹ ਬਹੁਤ ਚੰਗੇ ਬੋਲਣ ਵਾਲੇ ਵਿਅਕਤੀਆਂ ਨੂੰ ਮਿਲਿਆ ਪਰ ਉਹ ਸੂਰਬੀਰਤਾ ਪੂਰਨ ਭਗਤੀ ਵਾਲੇ ਨੂੰ ਅਜੇ ਤੱਕ ਕਿਸੇ ਨੂੰ ਵੀ ਨਹੀਂ ਮਿਲਿਆ ਸੀ। ਖੁਆਜਾ ਦੀਆਂ ਆਤਮਿਕ ਪ੍ਰਾਪਤੀਆਂ ਬਾਰੇ ਸੁਣ ਕੇ ਉਹ ਜਾਣਕਾਰੀ ਲੈਣ ਲਈ ਉਸ ਕੋਲ ਪੁੱਜਾ ਅਤੇ ਕਿਹਾ, ''ਓ ਖੁਆਜਾ, ਤੂੰ ਕਿਵੇਂ ਪਾਪ ਦੇ ਜਾਲ ਵਿਚੋਂ ਬਚ ਨਿਕਲਿਆ ਹੈਂ। ਮੈਂ ਜਦੋਂ ਪਰਮਾਤਮਾ ਦਾ ਧਿਆਨ ਲਾਉਂਦਾ ਹਾਂ ਤਾਂ ਮੈਨੂੰ ਕਾਮ, ਕ੍ਰੋਧ, ਲੋਭ, ਮੋਹ, ਅਤੇ ਹੰਕਾਰ ਆਦਿ ਆ ਦਬਾਉਂਦੇ ਹਨ। ਇਹਨਾਂ ਵਿਨਾਸ਼ਕਾਰੀ ਪਾਪਾਂ ਤੋਂ ਮੈਂ ਕਿਵੇਂ ਛੁਟਕਾਰਾ ਪ੍ਰਾਪਤ ਕਰਾਂ''? ਖੁਆਜਾ ਨੇ ਉੱਤਰ ਦਿੱਤਾ, ''ਸੱਚੇ ਗੁਰੂ ਨੇ ਮੇਰੇ ਮਾੜੇ ਵਿਚਾਰਾਂ ਨੂੰ ਦੂਰ ਕਰ ਦਿੱਤਾ ਹੈ ਅਤੇ ਮੈਨੂੰ ਪ੍ਰਸੰਨ ਕਰ ਦਿੱਤਾ ਹੈ। ਤੂੰ ਵੀ ਉਸ ਦੇ ਦਰਵਾਜ਼ੇ 'ਤੇ ਜਾ। ਜਿਵੇਂ ਖਾਨ ਵਿਚੋਂ ਨਿਕਲਿਆ ਸੋਨਾ ਬਾਰਾਂ ਵਾਰ ਤਪਾਉਣ ਨਾਲ ਸ਼ੁਧ ਸੋਨਾ ਬਣ ਜਾਂਦਾ ਹੈ ਇਸੇ ਤਰ੍ਹਾਂ ਹੀ ਦੁੱਖ-ਤਕਲੀਫ਼ਾਂ ਅਤੇ ਤਿਆਗ ਨਾਲ ਮਨ ਸ਼ੁੱਧ ਹੋ ਜਾਂਦਾ ਹੈ। ਗੁਰੂ ਜੀ ਨੂੰ ਜਦੋਂ ਤੇਰੇ ਹਿਰਦੇ ਦੀ ਭਗਤੀ ਦਾ ਪਤਾ ਲੱਗ ਜਾਵੇਗਾ ਉਹ ਇਕ ਦਮ ਤੈਨੂੰ ਨਿਹਾਲ ਕਰ ਦੇਣਗੇ। ਇਕ ਗਰੀਬ ਵਿਅਕਤੀ ਜੇਕਰ ਇਕ ਅਮੀਰ ਵਿਅਕਤੀ ਦੇ ਦਰਵਾਜ਼ੇ 'ਤੇ ਖਲੋਤਾ ਰਹੇ ਤਾਂ ਪਹਿਲਾਂ ਭਾਵੇਂ ਉਸਨੂੰ ਧੱਕੇ ਹੀ ਮਿਲਣ ਪਰ ਅਖੀਰ ਵਿਚ ਉਸਨੂੰ ਲਾਭ ਹੀ ਪ੍ਰਾਪਤ ਹੁੰਦਾ ਹੈ''। ਇਹ ਸੁਣ ਕੇ ਜਾਨੀ ਉਥੋਂ ਚਲ ਪਿਆ ਅਤੇ ਗੁਰੂ ਜੀ ਦੇ ਦਰਵਾਜ਼ੇ 'ਤੇ ਆਣ ਖਲੋਤਾ। ਗੁਰੂ ਜੀ ਨੇ ਉਸ ਕੋਲ ਇਕ ਵਿਅਕਤੀ ਭੇਜਿਆ ਅਤੇ ਉਸਨੂੰ ਪੁੱਛਿਆ ਕਿ ਉਹ ਇਥੇ ਕਿਉਂ ਖੜ੍ਹਾ ਹੈ ਅਤੇ ਉਸਨੂੰ ਕੀ ਚਾਹੀਦਾ ਹੈ। ਜਾਨੀ ਨੇ ਉੱਤਰ ਦਿੱਤਾ, ''ਸੰਸਾਰ ਦੀਆਂ ਵਸਤੂਆਂ ਨੂੰ ਨਾਸ਼ਵਾਨ ਜਾਣਦੇ ਹੋਏ ਮੈਂ ਉਹਨਾਂ ਦਾ ਤਿਆਗ ਕਰ ਦਿੱਤਾ ਹੈ। ਮੈਨੂੰ ਸੰਸਾਰ ਦੇ ਮਾਲਕ ਦੇ ਦਰਸ਼ਨ ਕਰਵਾਉਣ ਦੀ ਕ੍ਰਿਪਾ ਕਰੋ ਅਤੇ ਮੈਨੂੰ ਨਰਕ ਦੀ ਅੱਗ ਵਿਚੋਂ ਬਚਾਉ''। ਹੁਣ ਗੁਰੂ ਜੀ ਨੇ ਫਿਰ ਪੁੱਛਿਆ, ''ਦੱਸ ਤੈਨੂੰ ਹੋਰ ਕੀ ਚਾਹੀਦਾ ਹੈ ? ਪਰਮਾਤਮਾ ਤਾਂ ਬਹੁਤ ਦੂਰ ਹੈ।'' ਜਾਨੀ ਨੇ ਕਹਿਣਾ ਜਾਰੀ ਰੱਖਿਆ, ''ਹੇ ਗੁਰੂ ਜੀ, ਜੇਕਰ ਤੁਸੀਂ ਮੈਨੂੰ ਪਰਮਾਤਮਾ ਦੇ ਦਰਸ਼ਨ ਕਰਵਾਉਗੇ ਤਾਂ ਉਹ ਦੂਰ ਨਹੀਂ ਰਹਿ ਜਾਵੇਗਾ।''

ਇਸ ਉਤੇ ਗੁਰੂ ਜੀ ਨੇ ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਉਹਨਾਂ ਅਤੇ ਜਾਨੀ ਦੇ ਵਿਚਕਾਰ ਇਕ ਦੀਵਾਰ ਬਣਾ ਦਿੱਤੀ ਜਾਵੇ। ਇਹ ਸਾਫ ਸੀ ਕਿ ਇਸ ਤਰ੍ਹਾਂ ਗੁਰੂ ਜੀ ਜਾਨੀ ਦੀ ਭਗਤੀ ਦੀ ਸੱਚਾਈ ਨੂੰ ਪਰਖਣਾ ਚਾਹੁੰਦੇ ਸਨ। ਜਾਨੀ ਫਿਰ ਵੀ ਡਟਿਆ ਰਿਹਾ ਅਤੇ ਉਸ ਨੇ ਆਪਣਾ ਧਿਆਨ ਗੁਰੂ ਜੀ ਉਤੇ ਲਾਈ ਰੱਖਿਆ। ਭੁੱਖ, ਪਿਆਸ ਅਤੇ ਨੀਂਦ ਦੇ ਅੱਗੇ ਉਹ ਨਾ ਝੁਕਿਆ ਅਤੇ ਗੁਰੂ ਜੀ ਦੇ ਦੁਆਰ 'ਤੇ ਹੀ ਅੜਿਆ ਰਿਹਾ। ਜਦੋਂ ਵੀ ਜਾਂਦੇ ਹੋਏ ਸਿੱਖ ਨੂੰ ਵੇਖਦਾ ਤਾਂ

ਉਹ ਆਪਣਾ ਸੰਦੇਸ਼ ਗੁਰੂ ਜੀ ਕੋਲ ਲਿਜਾਣ ਲਈ ਉਸਨੂੰ ਕਹਿੰਦਾ। ਉਸ ਦੀਆਂ ਇਸ ਤਰ੍ਹਾਂ ਦੀਆਂ ਬੇਨਤੀਆਂ ਤੋਂ ਅੱਕ ਕੇ ਅੰਤ ਵਿਚ ਗੁਰੂ ਜੀ ਨੇ ਕਿਹਾ, ''ਜੇ ਮੈਨੂੰ ਮਿਲਣ ਦੀ ਉਸਨੂੰ ਇੰਨੀ ਹੀ ਜਲਦੀ ਹੈ ਤਾਂ ਉਸਨੂੰ ਆਖੋ ਕਿ ਦਰਿਆ ਵਿਚ ਛਾਲ ਮਾਰ ਦੇਵੇ।'' ਇਹ ਸੁਣ ਕੇ ਜਾਨੀ ਹਕੀਕਤ ਵਿਚ ਦਰਿਆ ਵੱਲ ਤੁਰ ਪਿਆ। ਉਸਨੂੰ ਰੋਕਣ ਲਈ ਗੁਰੂ ਜੀ ਨੇ ਇੱਕ ਸਿੱਖ ਨੂੰ ਭੇਜਿਆ। ਗੁਰੂ ਜੀ ਨੇ ਉਸਨੂੰ ਧਨ-ਦੌਲਤ ਅਤੇ ਚਮਤਕਾਰੀ ਸ਼ਕਤੀਆਂ ਪੇਸ਼ ਕੀਤੀਆਂ ਪਰ ਉਸ ਨੇ ਇਹ ਸਾਰੇ ਵਰਦਾਨ ਵੀ ਠੁਕਰਾ ਦਿੱਤੇ। ਜਾਨੀ ਨੂੰ ਕੇਵਲ ਦਿੱਬ ਗਿਆਨ ਹੀ ਸਵੀਕਾਰ ਸੀ। ਇਸ ਤੋਂ ਬਾਅਦ ਗੁਰੂ ਜੀ ਨੇ ਆਪਣਾ ਹੱਥ ਉਸ ਦੇ ਮੱਥੇ 'ਤੇ ਰੱਖਿਆ ਅਤੇ ਉਸਨੂੰ ਨਿਹਾਲ ਕਰ ਦਿੱਤਾ। ਲਾਲ ਚੰਦ ਨਾਂ ਦਾ ਇਕ ਹੋਰ ਵਿਅਕਤੀ ਖੁਆਜਾ ਅਤੇ ਜਾਨੀ ਦੀ ਪ੍ਰਾਪਤ ਕੀਤੀ ਹੋਈ ਧਾਰਮਿਕ ਨਿਪੁੰਨਤਾ ਬਾਰੇ ਜਾਣ ਕੇ ਗੁਰੂ ਜੀ ਵੱਲ ਖਿਚਿਆ ਗਿਆ ਅਤੇ ਇਹਨਾਂ ਦੋਵਾਂ ਦੇ ਚਲੇ ਜਾਣ ਤੋਂ ਬਾਅਦ ਗੁਰੂ ਜੀ ਦੀ ਸੇਵਾ ਵਿਚ ਹੀ ਟਿਕਿਆ ਰਿਹਾ।

ਕਸ਼ਮੀਰ ਤੋਂ ਕੁਝ ਵਿਅਕਤੀਆਂ ਦਾ ਜਥਾ ਗੁਰੂ ਜੀ ਕੋਲ ਆਇਆ ਅਤੇ ਉਹਨਾਂ ਨੇ ਬੇਨਤੀ ਕੀਤੀ ਕਿ ਭਾਈ ਗੜ੍ਹੀਆ ਨੂੰ ਪ੍ਰਚਾਰਕ ਦੇ ਤੌਰ 'ਤੇ ਉਥੇ ਭੇਜਿਆ ਜਾਵੇ ਕਿਉਂਕਿ ਉਹ ਬਹੁਤ ਹੀ ਉਦਾਰਚਿਤ ਨਿਮਰਤਾ ਭਰਪੂਰ ਅਤੇ ਨਿਰਲੇਪ ਵਿਅਕਤੀ ਹਨ। ਰਸਤੇ ਵਿਚ ਭਾਈ ਗੜ੍ਹੀਆ ਗੁਜਰਾਤ ਸ਼ਹਿਰ ਤੋਂ ਥੋੜ੍ਹੀ ਦੂਰੀ ਉਤੇ ਰੁਕੇ ਅਤੇ ਸ਼ਾਹ ਦੌਲਾ ਨੂੰ ਮਿਲੇ। ਕਸ਼ਮੀਰ ਵਿਚ ਭਾਈ ਗੜ੍ਹੀਆ ਦਾ ਨਿੱਘਾ ਸੁਆਗਤ ਹੋਇਆ। ਉਹ ਗੁਰੂ ਦੇ ਸ਼ਬਦਾਂ ਦਾ ਗਾਇਨ ਕਰਦਾ ਹੁੰਦਾ ਸੀ ਅਤੇ ਗੁਰੂ ਸਾਹਿਬਾਨ ਦੇ ਜੀਵਨ ਦੀਆਂ ਘਟਨਾਵਾਂ ਨੂੰ ਲੋਕਾਂ ਨੂੰ ਸੁਣਾਇਆ ਕਰਦਾ ਸੀ। ਕੁਝ ਸਮੇਂ ਬਾਅਦ ਗੁਰੂ ਸਾਹਿਬ ਨੇ ਉਸਨੂੰ ਵਾਪਿਸ ਬੁਲਾ ਲਿਆ। ਕਸ਼ਮੀਰ ਵਿਚ ਰਹਿੰਦਿਆਂ ਹੋਇਆਂ ਜੋ ਵੀ ਭੇਟਾਵਾਂ ਉਸਨੂੰ ਪ੍ਰਾਪਤ ਹੋਈਆਂ ਸਨ ਉਸ ਨੇ ਗੁਰੂ ਦੇ ਨਾਂ ਉਤੇ ਖਰਚ ਕਰ ਦਿੱਤੀਆਂ ਅਤੇ ਆਪਣੇ ਵਾਪਸੀ ਦੇ ਸਮੇਂ ਆਪਣੇ ਆਤਮਿਕ ਸੁਆਮੀ ਦੇ ਸਨਮਾਨ ਵਿਚ ਉਸ ਨੇ ਇਕ ਭੋਜ ਦਿੱਤਾ। ਕਸ਼ਮੀਰ ਵਿਚ ਮਿਲੀਆਂ ਭੇਟਾਵਾਂ ਨੂੰ ਖਰਚ ਕਰਨ ਦੇ ਇਸ ਤਰੀਕੇ ਉਤੇ ਗੁਰੂ ਜੀ ਬਹੁਤ ਪ੍ਰਸੰਨ ਹੋਏ । ਕੁਝ ਸਮੇਂ ਬਾਅਦ ਭਾਈ ਗੜ੍ਹੀਆ ਆਪਣੇ ਜੱਦੀ ਪਿੰਡ ਵਾਪਿਸ ਪਰਤ ਗਿਆ।

**ਹੰਕਾਰੀ ਨਿਤਿਆਨੰਦ :**

ਇਕ ਦਿਨ ਗੁਰੂ ਜੀ ਜਦੋਂ ਖੁਲ੍ਹੇ ਦਰਬਾਰ ਵਿਚ ਬੈਠੇ ਸਨ ਤਾਂ ਬਟਾਲੇ ਦਾ ਨਿਵਾਸੀ ਨਿਤਿਆ ਨੰਦ ਨਾਮਕ ਇੱਕ ਹੰਕਾਰੀ ਬ੍ਰਾਹਮਣ ਸੋਟੀ ਦੇ ਭਾਰ ਚਲਦਾ ਹੋਇਆ ਉਹਨਾਂ ਦੇ ਸਾਹਮਣੇ ਆ ਪਹੁੰਚਿਆ। ਉਹ ਗੁਰੂ ਜੀ ਨਾਲ ਧਾਰਮਿਕ ਮਸਲਿਆਂ ਬਾਰੇ ਚਰਚਾ ਕਰਨਾ ਚਾਹੁੰਦਾ ਸੀ। ਗੁਰੂ ਜੀ ਨੇ ਆਦਰ-ਪੂਰਵਕ ਉਸਦਾ ਸੁਆਗਤ ਕੀਤਾ। ਨਿਤਿਆ ਨੰਦ ਨੇ ਪੁਰਾਣ

ਕੱਢ ਲਏ ਅਤੇ ਉਹਨਾਂ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ। ਜਦੋਂ ਉਸ ਨੇ ਸਮਾਪਤ ਕੀਤਾ ਤਾਂ ਹਿੰਦੂਆਂ ਦੇ ਮਰਨ ਵੇਲੇ ਪੜ੍ਹੀ ਜਾਣ ਵਾਲੀ ਸੰਸਕ੍ਰਿਤ ਰਚਨਾ ਗਰੁੜ ਪੁਰਾਣ ਦਾ ਪਾਠ ਕਰਨ ਲਈ ਉਸ ਨੂੰ ਇੱਕ ਹਿੰਦੂ ਨੇ ਕਿਹਾ। ਇਸ ਪੁਰਾਣ ਅਨੁਸਾਰ ਸਰੀਰ ਦੇ ਨਸ਼ਟ ਹੋਣ ਤੋਂ ਇਕ ਸਾਲ ਬਾਅਦ ਆਤਮਾ ਪਰਲੋਕ ਵਿਚ ਆਪਣੇ ਸਥਾਨ 'ਤੇ ਪੁਜਦੀ ਹੈ। ਸੁੰਦਰ ਨਾਮਕ ਇੱਕ ਸਿੱਖ ਨੇ ਕਿਹਾ, "ਗੁਰੂ ਦੀ ਕ੍ਰਿਪਾ ਨਾਲ ਮੈਂ ਇਹ ਪੰਧ ਬਾਰਾਂ ਘੰਟਿਆਂ ਵਿਚ ਕਰ ਸਕਦਾ ਹਾਂ।" ਭਾਈ ਨਿਹਾਲੇ ਨੇ ਕਿਹਾ, "ਉਥੇ ਜਾਣ ਦੀ ਲੋੜ ਹੀ ਕੀ ਹੈ ?" ਇਸ 'ਤੇ ਬ੍ਰਾਹਮਣ ਨੇ ਗੁਰੂ ਜੀ ਨੂੰ ਕਿਹਾ, "ਸੁਣਦੇ ਹੋ, ਤੁਹਾਡੇ ਸਿੱਖ ਕੀ ਕਹਿ ਰਹੇ ਹਨ!" ਗੁਰੂ ਜੀ ਨੇ ਉੱਤਰ ਦਿੱਤਾ, "ਮੇਰੇ ਸਿੱਖ ਜੋ ਕਹਿੰਦੇ ਹਨ, ਠੀਕ ਹੈ। ਪੁਰਾਣ ਵਿਚ ਇਕ ਸਾਲ ਦਾ ਸਫਰ ਤਾਂ ਕੇਵਲ ਪਾਪੀਆਂ ਲਈ ਹੈ, ਪਰ ਜਿਹੜੇ ਬਿਨ੍ਹਾਂ ਕਿਸੇ ਸੰਸਾਰਕ ਲਾਭ ਲਈ ਕਰਮ ਕਰਦੇ ਹਨ ; ਜਿਨ੍ਹਾਂ ਕੋਲ ਦਿੱਬ ਗਿਆਨ ਹੈ ਅਤੇ ਜਿਹੜੇ ਪਰਮਾਤਮਾ ਦੇ ਸੰਤ ਹਨ ਉਹਨਾਂ ਲਈ ਇਸ ਸਫਰ ਦੀ ਬਿਲਕੁਲ ਹੀ ਲੋੜ ਨਹੀਂ। ਰਾਜਾ ਦੇ ਸਾਥੀਆਂ ਨੂੰ ਉਸ ਦੇ ਛੋਟੇ ਅਧਿਕਾਰੀਆਂ ਕੋਲ ਜਾਣ ਦੀ ਲੋੜ ਨਹੀਂ ਹੈ ਅਤੇ ਨਾ ਹੀ ਚੰਗੇ ਵਿਅਕਤੀਆਂ ਨੂੰ ਕੈਦਖਾਨੇ ਵਿਚ ਭੇਜਿਆ ਜਾਂਦਾ ਹੈ। ਇਸ ਤਰ੍ਹਾਂ ਆਪਣੇ ਅੰਤਮ-ਸਥਾਨ 'ਤੇ ਪਹੁੰਚਣ ਲਈ ਭਲੇ ਵਿਅਕਤੀਆਂ ਨੂੰ ਤਕਲੀਫ਼ ਨਹੀਂ ਉਠਾਉਣੀ ਪੈਂਦੀ ਅਤੇ ਤੁਹਾਡੇ ਧਰਮਰਾਜ ਨਾਲ ਉਹਨਾਂ ਦਾ ਕੁਝ ਵੀ ਲੈਣਾ ਦੇਣਾ ਨਹੀਂ ਹੈ। ਇਸੇ ਲਈ ਗੁਰੂ ਰਾਮਦਾਸ ਜੀ ਨੇ ਕਿਹਾ ਹੈ :-

> ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ ॥
> ਧਰਮਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੦੦)

ਗੁਰੂ ਅਰਜਨ ਦੇਵ ਜੀ ਨੇ ਵੀ ਫ਼ੁਰਮਾਇਆ ਹੈ :-

> ਜਿਹ ਪੈਡੈ ਲੂਟੀ ਪਨਿਹਾਰੀ ॥
> ਸੋ ਮਾਰਗੁ ਸੰਤਨ ਦੂਰਾਰੀ ॥
> ਸਤਿਗੁਰ ਪੂਰੈ ਸਾਚੁ ਕਹਿਆ ॥
> ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥ ਰਹਾਉ ॥
> ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨ ॥
> ਜਹ ਆਵਟੇ ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥੩ ॥
> ਚਿਤ੍ਰਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥੪ ॥
> ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾ ਕੈ ਅਨਹਦ ਤੂਰਾ ॥੫ ॥

(ਪੰਨਾ ੩੯੩)

''ਜਿਵੇਂ ਘੋੜੇ 'ਤੇ ਬੈਠਾ ਵਿਅਕਤੀ ਇੱਕ ਘੰਟੇ ਵਿਚ ਕੋਹ ਪੈਂਡਾ ਮੁਕਾ ਲੈਂਦਾ ਹੈ ਜਿਹੜਾ ਪੈਦਲ ਵਿਅਕਤੀ ਤਿੰਨ ਘੰਟੇ ਵਿਚ ਖਤਮ ਕਰਦਾ ਹੈ ਅਤੇ ਜਿਸ ਕੋਲ ਹੋਰ ਵੀ ਵਧੀਆ ਸਵਾਰੀ ਹੋਵੇ ਉਹ ਹੋਰ ਵੀ ਛੇਤੀ ਮੁਕਾ ਸਕਦਾ ਹੈ, ਉਸੇ ਤਰ੍ਹਾਂ ਬੁਰੇ ਵਿਅਕਤੀਆਂ ਦੀ ਤਰ੍ਹਾਂ ਭਲੇ ਵਿਅਕਤੀ ਤਕਲੀਫ਼ਾਂ ਨਹੀਂ ਉਠਾਉਂਦੇ; ਉਹਨਾਂ ਦਾ ਰਾਹ ਵੱਖਰਾ ਹੁੰਦਾ ਹੈ। ਆਤਮਾ ਦਾ ਆਵਾਗੌਣ ਅਧਿਆਤਮਕ ਅਗਿਆਨ ਦਾ ਨਤੀਜਾ ਹੈ ਜਿਵੇਂ ਕਿ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

ਆਵਣੁ ਜਾਣੁ ਰਹਿਓ ।।
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ।। (ਪੰਨਾ ੧੦੦੨)

ਇਹ ਸੁਣ ਕੇ ਬ੍ਰਾਹਮਣ ਨੂੰ ਸ਼ਾਂਤੀ ਪ੍ਰਾਪਤ ਹੋ ਗਈ ਅਤੇ ਉਹ ਇਸ ਗੱਲ ਤੋਂ ਸੰਤੁਸ਼ਟ ਹੋ ਗਿਆ ਕਿ ਗੁਰੂ ਜੀ ਦੇ ਸ਼ਬਦ ਸਾਰੇ ਗਿਆਨ ਦਾ ਤੱਤਸਾਰ ਅਤੇ ਨਿਚੋੜ ਹਨ। ਉਸ ਨੇ ਸਵੀਕਾਰ ਕੀਤਾ, ''ਸਭ ਤੋਂ ਪਹਿਲਾਂ ਤਾਂ ਮੈਨੂੰ ਜਾਤ ਦਾ ਅਭਿਮਾਨ ਸੀ। ਦੂਜੇ ਮੈਨੂੰ ਵਿਦਿਆ ਦਾ ਅਭਿਮਾਨ ਸੀ ਜਿਹੜਾ ਕਿ ਮੇਰੇ ਉੱਤੇ ਬੁਖਾਰ ਵਾਂਗੂੰ ਭਾਰੂ ਸੀ, ਪਰੰਤੂ ਮੈਂ ਗੁਰੂ ਦਾ ਧੰਨਵਾਦੀ ਹਾਂ ਜਿਸ ਦੇ ਸ਼ਬਦ ਠੰਢ ਪਾਉਣ ਵਾਲੇ ਹਨ ਅਤੇ ਉਸ ਨੇ ਉਨ੍ਹਾਂ ਨਾਲ ਮੇਰੇ ਤਪਦੇ ਮਨ ਨੂੰ ਠੰਢਿਆਂ ਕਰ ਦਿੱਤਾ ਹੈ।'' ਇਸ ਤਰ੍ਹਾਂ ਨਿਮਰਤਾ-ਪੂਰਵਕ ਹੋ ਕੇ ਉਹ ਬ੍ਰਾਹਮਣ ਗੁਰੂ ਜੀ ਕੋਲ ਹੀ ਰਹਿ ਗਿਆ ਤੇ ਸਿੱਖ ਬਣ ਕੇ ਸਿੱਖ ਧਰਮ ਦਾ ਪ੍ਰਚਾਰ ਕਰਨ ਲੱਗ ਪਿਆ।

**ਬਾਬਾ ਬੁੱਢਾ ਜੀ ਦਾ ਅੰਤਿਮ ਸਮਾਂ :**

ਬਾਬਾ ਬੁੱਢਾ ਜੀ ਭਗਤੀ ਕਰਦੇ ਹੋਏ ਰਮਦਾਸ ਪਿੰਡ ਵਿਚ ਹੀ ਰਹੇ। ਸੱਚੇ ਨਾਮ ਦਾ ਜਾਪ ਉਨ੍ਹਾਂ ਦੀ ਜੀਭ 'ਤੇ ਹਮੇਸ਼ਾਂ ਚਲਦਾ ਰਹਿੰਦਾ ਸੀ। ਇਕ ਰਾਤ ਉਨ੍ਹਾਂ ਨੂੰ ਗੁਰੂ ਅਰਜਨ ਦੇਵ ਜੀ ਨੂੰ ਸੁਪਨੇ ਵਿਚ ਵੇਖਿਆ ਅਤੇ ਉਨ੍ਹਾਂ ਦੇ ਚਰਨਾਂ ਵਿਚ ਸ਼ਰਣ ਮੰਗੀ। ਗੁਰੂ ਅਰਜਨ ਦੇਵ ਜੀ ਨੇ ਉੱਤਰ ਦਿੱਤਾ, ''ਗੁਰੂ ਨਾਨਕ ਦੇਵ ਜੀ ਨੇ ਮੌਤ ਨੂੰ ਤੁਹਾਡੀ ਦਾਸੀ ਬਣਾ ਦਿੱਤਾ ਹੈ। ਤੁਸੀਂ ਅਧਿਆਤਮਕ ਪਾਤਸ਼ਾਹੀਆਂ ਦੇ ਦਰਸ਼ਨ ਕੀਤੇ ਹਨ ਇਸ ਲਈ ਜਦੋਂ ਤੁਹਾਡੀ ਖੁਸ਼ੀ ਹੋਵੇ, ਤੁਸੀਂ ਸੱਚਖੰਡ ਚਲੇ ਜਾਣਾ ਅਤੇ ਉਥੇ ਤੁਹਾਨੂੰ ਸਦੀਵੀ ਸਨਮਾਨ ਮਿਲੇਗਾ।'' ਇਸ ਤੋਂ ਬਾਅਦ ਬਾਬਾ ਬੁੱਢਾ ਜੀ ਜਾਗ ਗਏ ਅਤੇ ਆਪਣੇ ਪੁੱਤਰ ਭਾਨੇ ਨੂੰ ਆਪਣੇ ਸੁਪਨੇ ਬਾਰੇ ਦੱਸਦੇ ਹੋਏ ਬੋਲੇ ਕਿ ਵਾਹਿਗੁਰੂ ਨੇ ਉਨ੍ਹਾਂ ਨੂੰ ਬੁਲਾ ਲਿਆ ਹੈ ਤੇ ਉਨ੍ਹਾਂ ਦਾ ਅੰਤ ਆ ਪਹੁੰਚਾ ਹੈ।

ਬਾਬਾ ਬੁੱਢਾ ਜੀ ਨੇ ਆਪਣੇ ਇੱਕ ਸ਼ਾਹੂਕਾਰ ਦੋਸਤ ਨੂੰ ਸੱਦਿਆ ਤੇ ਉਸਨੂੰ ਕਿਹਾ, ''ਗੁਰੂ ਜੀ ਕੋਲ ਜਾਓ ਅਤੇ ਉਨ੍ਹਾਂ ਨੂੰ ਉਹ ਵਾਅਦਾ ਯਾਦ ਕਰਵਾਉ ਜਿਹੜਾ ਉਨ੍ਹਾਂ ਨੇ ਮੇਰੇ ਨਾਲ ਕੀਤਾ ਸੀ ਕਿ ਜਦੋਂ ਜ਼ਰੂਰੀ ਹੋਇਆ ਤਾਂ ਉਹ ਮੇਰੇ ਕੋਲ ਆਉਣਗੇ।'' ਗੁਰੂ ਜੀ ਭਾਈ ਗੁਰਦਾਸ

ਤੇ ਹੋਰ ਸਿੱਖਾਂ ਨੂੰ ਨਾਲ ਲੈ ਕੇ ਬਾਬਾ ਬੁੱਢਾ ਜੀ ਕੋਲ ਆ ਗਏ ਤੇ ਉਨ੍ਹਾਂ ਤੋਂ ਅੰਤਿਮ ਵਿਦਾਈ ਲਈ। ਬਾਬਾ ਬੁੱਢਾ ਜੀ ਕੋਲ ਗੁਰੂ ਜੀ ਦੇ ਚਰਨ ਧੋਣ ਜੋਗੀ ਕਾਫ਼ੀ ਤਾਕਤ ਅਜੇ ਬਾਕੀ ਸੀ। ਉਨ੍ਹਾਂ ਨੇ ਉਹ ਕੁਝ ਚਰਣਾਮਿਤ ਪਾਨ ਕੀਤਾ ਤੇ ਬਾਕੀ ਬਚਿਆ ਹੋਇਆ ਘਰ ਉਤੇ ਛਿੜਕ ਦਿੱਤਾ। ਇਹ ਕਿਹਾ ਜਾਂਦਾ ਹੈ ਕਿ ਜਿਵੇਂ ਪੁੰਨਿਆ ਦੇ ਚੰਨ ਨੂੰ ਵੇਖ ਕੇ ਸਮੁੰਦਰ ਪ੍ਰਸੰਨ ਹੋ ਉਠਦਾ ਹੈ ਉਵੇਂ ਗੁਰੂ ਜੀ ਨੂੰ ਵੇਖ ਕੇ ਬਾਬਾ ਬੁੱਢਾ ਜੀ ਨਿਹਾਲ ਹੋ ਗਏ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ, ''ਬਾਬਾ ਬੁੱਢਾ ਜੀ, ਤੁਸੀਂ ਲੰਮੀ ਉਮਰ ਭੋਗੀ ਹੈ ਅਤੇ ਹਮੇਸ਼ਾਂ ਗੁਰੂ ਸਾਹਿਬਾਨ ਦੇ ਨਾਲ ਰਹੇ ਹੋ; ਮੈਨੂੰ ਵੀ ਕੁਝ ਆਦੇਸ਼ ਦਿਉ।'' ਬਾਬਾ ਬੁੱਢਾ ਜੀ ਨੇ ਉੱਤਰ ਦਿੱਤਾ, ''ਮਹਾਨ ਪਾਤਸ਼ਾਹ, ਤੁਸੀਂ ਇਕ ਸੂਰਜ ਹੋ; ਮੈਂ ਇੱਕ ਤੁਹਾਡੇ ਦੁਆਲੇ ਘੁੰਮਣ ਵਾਲਾ ਪਰਵਾਨਾ ਹਾਂ। ਤੁਸੀਂ ਮੇਰੀ ਰੱਖਿਆ ਕਰਨ ਲਈ ਅਤੇ ਮੇਰੇ ਆਖਰੀ ਸ਼ਬਦ ਸੁਣਨ ਲਈ ਆਏ ਹੋ। ਗੁਰੂ ਨਾਨਕ ਦੇਵ ਜੀ ਦਾ ਕੋਈ ਵੀ ਸੰਸਾਰਕ ਕਾਰ-ਵਿਹਾਰ ਨਹੀਂ ਸੀ, ਉਨ੍ਹਾਂ ਨੇ ਅਨੇਕਾਂ ਅਸਥਾਨਾਂ ਦੀ ਯਾਤਰਾ ਕੀਤੀ ਅਤੇ ਸਭ ਥਾਂ ਸੱਚੇ ਨਾਮ ਦੀ ਭਗਤੀ ਦੀ ਸਥਾਪਨਾ ਕੀਤੀ। ਆਪਣੀ ਭਗਤੀ ਅਤੇ ਪਵਿੱਤਰਤਾ ਦੀ ਸ਼ਕਤੀ ਨਾਲ ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਨੂੰ ਪ੍ਰਸੰਨ ਕੀਤਾ ਅਤੇ ਗੁਰੂ-ਪਦਵੀ ਪ੍ਰਾਪਤ ਕੀਤੀ। ਉਨ੍ਹਾਂ ਨੇ ਗੁਰੂ ਅਮਰਦਾਸ ਜੀ ਨੂੰ ਦਿੱਤੀ ਤੇ ਉਸ ਤੋਂ ਅੱਗੇ ਗੁਰੂ ਰਾਮਦਾਸ ਨੂੰ ਮਿਲੀ ਅਤੇ ਉਨ੍ਹਾਂ ਤੋਂ ਅੱਗੇ ਗੁਰੂ ਅਰਜਨ ਦੇਵ ਨੂੰ ਪ੍ਰਾਪਤ ਹੋਈ ਜਿਨ੍ਹਾਂ ਨੇ ਖੁੱਲ੍ਹੇ ਹੱਥੀਂ ਲੋਕਾਂ ਉੱਤੇ ਇਸ ਦੁਨੀਆਂ ਵਿਚ ਖੁਸ਼ੀ ਵਰਤਾਈ ਅਤੇ ਅਗਲੇ ਸੰਸਾਰ ਲਈ ਉਨ੍ਹਾਂ ਨੂੰ ਮੁਕਤੀ ਦਿੱਤੀ। ਗੁਰੂ ਅਰਜਨ ਦੇਵ ਜੀ ਕੋਲ ਨਾਮ ਦਾ ਉਹ ਖਜ਼ਾਨਾ ਸੀ ਜਿਹੜਾ ਹਮੇਸ਼ਾਂ ਅਖੁੱਟ ਰਿਹਾ। ਉਨ੍ਹਾਂ ਦੀ ਮਹਿਮਾ ਸਾਰੇ ਸੰਸਾਰ 'ਤੇ ਫੈਲੀ ਹੋਈ ਹੈ। ਤੁਸੀਂ ਉਨ੍ਹਾਂ ਦੇ ਪੁੱਤਰ ਹੋ ਅਤੇ ਅਧਿਆਤਮਕ ਤੇ ਸੰਸਾਰਿਕ ਪਾਤਸ਼ਾਹ ਹੋਣ ਦੇ ਨਾਲ ਨਾਲ ਪਵਿੱਤਰਤਾ ਦੇ ਰੱਖਿਅਕ ਹੋ। ਬੇਸ਼ੱਕ ਤੁਸੀਂ ਦਿੱਬ ਹੋ ਪਰ ਤੁਸੀਂ ਮਨੁੱਖੀ ਕਾਰ-ਵਿਹਾਰ ਵੀ ਪੂਰੇ ਕਰਦੇ ਹੋ। ਮੈਂ ਛੇ ਪੀੜ੍ਹੀਆਂ ਤੋਂ ਗੁਰੂ-ਘਰ ਦਾ ਸੇਵਕ ਹਾਂ; ਅਗਲੇ ਜਹਾਨ ਵਿਚ ਮੇਰੀ ਰੱਖਿਆ ਕਰੋ ਅਤੇ ਜਦੋਂ ਮੈਂ ਮੌਤ ਦੇ ਦਰਵਾਜ਼ੇ ਵਿਚ ਦਾਖਲ ਹੋਵਾਂ ਤਾਂ ਕਲੇਸ਼ ਤੋਂ ਮੁਕਤ ਹੋਵਾਂ ਕਿਉਂਕਿ ਮੇਰੀ ਜਾਚੇ ਮੌਤ ਮੁਕਤੀ ਦਾ ਦਰਵਾਜ਼ਾ ਹੈ। ਇੱਥੇ ਮੇਰਾ ਪੁੱਤਰ ਭਾਨਾ ਤੁਹਾਡਾ ਸੇਵਕ ਹੈ। ਉਸ ਦੀ ਬਾਂਹ ਫੜੋ ਅਤੇ ਉਸਨੂੰ ਆਪਣੇ ਚਰਨਾਂ ਵਿਚ ਰੱਖੋ।''

ਗੁਰੂ ਜੀ ਨੇ ਉੱਤਰ ਦਿੱਤਾ, ''ਤੁਸਾਂ ਗੁਰੂ ਨਾਨਕ ਜੀ ਦੇ ਦਰਸ਼ਨ ਕੀਤੇ ਹਨ ਤੇ ਹਮੇਸ਼ਾਂ ਉਨ੍ਹਾਂ ਦੇ ਆਦੇਸ਼ਾਂ ਦੀ ਪਾਲਣਾ ਕੀਤੀ ਹੈ।'' ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

ਜਿਹ ਠਾਕੁਰੁ ਸੁਪ੍ਰਸੰਨ ਭਯੋ ਸਤਸੰਗਤਿ ਤਿਹ ਪਿਆਰੁ ॥
ਹਰਿ ਗੁਰੁ ਨਾਨਕੁ ਜਿਨ ਪਰਸਿਓ ਤਿਨ ਸਭ ਕੁਲ ਕੀਓ ਉਧਾਰੁ ॥...

ਜਿਹ ਕ੍ਰਿਪਾਲੁ ਹੋਯਉ ਗੋਬਿੰਦੁ ਸਰਬ ਸੁਖ ਤਿਨਹੂ ਪਾਏ ॥
ਹਰਿ ਗੁਰੁ ਨਾਨਕੁ ਜਿਨ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੬)

''ਓ ਬਾਬਾ ਬੁੱਢਾ ਜੀ, ਤੁਸੀਂ ਨਿਸਚਿਤ ਰੂਪ ਵਿਚ ਸਦੀਵੀ ਅਨੰਦ ਪ੍ਰਾਪਤ ਕਰੋਗੇ। ਤੁਹਾਡੀ ਨਿਮਰਤਾ ਇਸ ਸਭ ਦਾ ਸਬੂਤ ਹੈ।''

ਇਸ ਤੋਂ ਬਾਅਦ ਗੁਰੂ ਜੀ ਨੇ ਬਾਬਾ ਬੁੱਢਾ ਜੀ ਦੇ ਸਿਰ 'ਤੇ ਹੱਥ ਰੱਖਿਆ ਤੇ ਉਨ੍ਹਾਂ ਨੂੰ ਅਸ਼ੀਰਵਾਦ ਦਿੱਤਾ। ਅਗਲੀ ਸਵੇਰ ਬਾਬਾ ਬੁੱਢਾ ਜੀ ਦਿਨ ਚੜ੍ਹਨ ਤੋਂ ਪਹਿਲਾਂ ਹੀ ਉਠੇ ਅਤੇ ਉਨ੍ਹਾਂ ਨੇ ਜਪੁਜੀ ਦਾ ਪਾਠ ਕੀਤਾ। ਆਪਣੇ ਮਨ ਵਿਚ ਗੁਰੂ ਜੀ ਦਾ ਧਿਆਨ ਧਰਦੇ ਹੋਏ ਤੇ 'ਵਾਹਿਗੁਰੂ-ਵਾਹਿਗੁਰੂ' ਕਹਿੰਦੇ ਹੋਏ ਉਨ੍ਹਾਂ ਸੱਚ ਖੰਡ ਵੱਲ ਚਾਲੇ ਪਾ ਦਿੱਤੇ। ਬਾਬਾ ਬੁੱਢਾ ਜੀ ਦੇ ਇਸ ਤਰੀਕੇ ਨਾਲ ਅਕਾਲ-ਚਲਾਣਾ ਕਰ ਜਾਣ 'ਤੇ ਗੁਰੂ ਜੀ ਤੇ ਸਿੱਖਾਂ ਨੇ ਇੱਕ ਦੂਜੇ ਨਾਲ ਸੰਤੁਸ਼ਟੀ ਪ੍ਰਗਟ ਕੀਤੀ ਕਿਉਂਕਿ ਬਾਬਾ ਬੁੱਢਾ ਜੀ ਦਾ ਜੀਵਨ ਲੰਮੇਰਾ, ਪਵਿੱਤਰ ਅਤੇ ਘਟਨਾਵਾਂ ਨਾਲ ਭਰਪੂਰ ਜੀਵਨ ਸੀ। ਸਿੱਖ ਧਰਮ ਨੂੰ ਪੱਕੇ ਪੈਰੀਂ ਖੜ੍ਹਾ ਕਰਨ ਅਤੇ ਪ੍ਰਚਾਰ ਲਈ ਕੀਤੀ ਸਹਾਇਤਾ ਲਈ ਉਨ੍ਹਾਂ ਦੀ ਪ੍ਰਸੰਸਾ ਕੀਤੀ। ਗੁਰੂ ਜੀ ਨੇ ਖੁਦ ਉਨ੍ਹਾਂ ਦੀ ਚਿਤਾ ਨੂੰ ਅਗਨੀ ਭੇਟ ਕੀਤਾ।

**ਬਾਬਾ ਸ੍ਰੀ ਚੰਦ ਅਤੇ ਧਰਮ ਚੰਦ :**

ਭਾਈ ਭਾਨੇ ਦੀ ਬੇਨਤੀ 'ਤੇ ਆਪਣੀਆਂ ਫ਼ੌਜਾਂ ਨੂੰ ਰਮਦਾਸ ਵਿਖੇ ਹੀ ਛੱਡਦੇ ਹੋਏ ਗੁਰੂ ਜੀ ਆਪਣੇ ਕੁਝ ਖਾਸ ਸਿੱਖਾਂ ਨਾਲ ਰਾਵੀ ਦੇ ਸੱਜੇ ਕੰਢੇ ਕਰਤਾਰਪੁਰ ਵੱਲ ਨੂੰ ਚਲ ਪਏ। ਉਨ੍ਹਾਂ ਸਾਰਿਆਂ ਨੇ ਉਸ ਅਸਥਾਨ ਨੂੰ ਸ਼ਰਧਾਂਜਲੀ ਭੇਂਟ ਕੀਤੀ ਜਿਥੇ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਪ੍ਰਾਪਤ ਕੀਤੀ ਸੀ। ਤਿੰਨ ਦਿਨਾਂ ਦੀ ਯਾਤਰਾ ਤੋਂ ਬਾਅਦ ਗੁਰੂ ਜੀ ਨੇ ਮੁੜ ਕੇ ਨਦੀ ਪਾਰ ਕੀਤੀ ਅਤੇ ਡੇਹਰਾ ਬਾਬਾ ਨਾਨਕ ਵੱਲ ਆ ਗਏ। ਭਾਈ ਭਾਨਾ ਜੀ ਨੇ ਗੁਰੂ ਨਾਨਕ ਸਾਹਿਬ ਦੇ ਧਰਮ-ਅਸਥਾਨ ਬਾਰੇ ਪਤਾ ਕੀਤਾ। ਗੁਰੂ ਜੀ ਨੇ ਉੱਤਰ ਦਿੱਤਾ, ''ਗੁਰੂ ਨਾਨਕ ਦੇਵ ਜੀ ਦੀ ਇਹ ਇੱਛਾ ਨਹੀਂ ਸੀ ਕਿ ਉਨ੍ਹਾਂ ਦੀ ਯਾਦ ਲਈ ਕੋਈ ਛੋਟਾ ਜਾਂ ਵੱਡਾ ਧਰਮ-ਅਸਥਾਨ ਬਣਾਇਆ ਜਾਵੇ। ਸ਼ਾਇਦ ਇਸੇ ਲਈ ਰਾਵੀ ਦਰਿਆ ਉਹ ਅਸਥਾਨ ਦੇ ਬਚੇ-ਖੁਚੇ ਭਾਗ ਨੂੰ ਵੀ ਰੋੜ੍ਹ ਕੇ ਲੈ ਗਿਆ ਹੈ।''

ਗੁਰੂ ਨਾਨਕ ਦੇਵ ਜੀ ਦਾ ਪੋਤਰਾ ਧਰਮਚੰਦ ਆਪਣੇ ਸਾਰੇ ਪੁਰਸ਼ ਰਿਸ਼ਤੇਦਾਰਾਂ ਨਾਲ ਗੁਰੂ ਜੀ ਦਾ ਸੁਆਗਤ ਕਰਨ ਵਾਸਤੇ ਅਤੇ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਧਰਮ ਅਸਥਾਨ ਤੱਕ ਲਿਜਾਣ ਲਈ ਡੇਹਰਾ ਬਾਬਾ ਨਾਨਕ ਤੋਂ ਅੱਗੇ ਆਇਆ। ਉਸ'ਅਸਥਾਨ 'ਤੇ ਗੁਰੂ ਜੀ ਨੇ ਇਕ ਹਜ਼ਾਰ ਰੁਪਏ ਭੇਟ ਕੀਤੇ ਅਤੇ ਧਰਮਚੰਦ ਦੇ ਪੁੱਤਰਾਂ ਮਿਹਰਚੰਦ ਅਤੇ ਮਾਣਕ ਚੰਦ ਨੂੰ ਕੱਪੜੇ ਅਤੇ ਸੋਨੇ ਦੇ ਕੜੇ ਭੇਟ ਕੀਤੇ। ਗੁਰੂ ਜੀ ਦੀ ਉਸ ਦੇ ਪੁੱਤਰਾਂ ਨੂੰ ਇਸ ਭੇਟ ਦੇਣ 'ਤੇ ਧਰਮਚੰਦ ਨੂੰ ਅਭਿਮਾਨ ਹੋ ਗਿਆ ਅਤੇ ਉਹ ਆਪਣੇ ਆਪ ਨੂੰ ਵੱਡਾ ਮਹੱਤਵਪੂਰਨ ਵਿਅਕਤੀ ਸਮਝਣ ਲਗ ਪਿਆ। ਇਸ ਗੱਲ ਨੂੰ ਵੇਖ ਕੇ ਭਾਈ ਭਾਨੇ ਨੇ ਉਸਨੂੰ ਸਮਝਾਇਆ ਅਤੇ ਭਾਈ ਗੁਰਦਾਸ ਦੀ ਹੇਠ ਲਿਖੀ ਪਉੜੀ ਸੁਣਨ ਲਈ ਕਿਹਾ :

ਬਾਲ ਜਤੀ ਹੈ ਸਿਰੀਚੰਦੁ ਬਾਬਾਣਾ ਦੇਹੁਰਾ ਬਣਾਇਆ ।<br>
ਲਖਮੀਦਾਸਹੁ ਧਰਮਚੰਦ ਪੋਤਾ ਹੁਇ ਕੈ ਆਪੁ ਗਣਾਇਆ ।<br>
ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ ।<br>
ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ ।<br>
ਮੀਣਾ ਹੋਆ ਪਿਰਥੀਆ ਕਰਿ ਕਰਿ ਤੋਂਢਕ ਬਰਲੁ ਚਲਾਇਆ ।<br>
ਮਹਾਂਦੇਉ ਅਹੰਮੇਉ ਕਰਿ ਕਰਿ ਬੇਮੁਖੁ ਪੁਤਾਂ ਭਉਕਾਇਆ ।<br>
ਚੰਦਨ ਵਾਸੁ ਨ ਵਾਸ ਬੋਹਾਇਆ ।।੩੩ ।।

(ਵਾਰ ੨੬, ਪਉੜੀ ੩੩)

ਇਹ ਸੁਣ ਕੇ ਧਰਮਚੰਦ ਝੁਕ ਗਿਆ। ਉਸ ਦੇ ਕਹਿਣ 'ਤੇ ਅਗਲੀ ਸਵੇਰੇ ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਸ੍ਰੀ ਚੰਦ ਦੇ ਦਰਸ਼ਨਾਂ ਦੀ ਇੱਛਾ ਕੀਤੀ। ਇੱਕ ਇਕਾਂਤ ਥਾਂ ਵਿੱਚ ਗੁਰੂ ਜੀ ਗਏ ਜਿਥੇ ਸ੍ਰੀ ਚੰਦ ਜੀ ਤਪੱਸਿਆ ਵਿਚ ਲੀਨ ਸਨ। ਗੁਰੂ ਜੀ ਨੇ ਉਹਨਾਂ ਨੂੰ ਪ੍ਰਣਾਮ ਕੀਤਾ ਅਤੇ ਭੇਟਾ ਉਹਨਾਂ ਦੇ ਸਾਹਮਣੇ ਰੱਖੀਆਂ। ਲੜਾਈ ਵਿਚ ਬਹਾਦਰੀ ਲਈ ਗੁਰੂ ਜੀ ਨੂੰ ਸ੍ਰੀ ਚੰਦ ਜੀ ਨੇ ਵਧਾਈ ਦਿੱਤੀ : ''ਤੁਸੀਂ ਮੁਸਲਮਾਨਾਂ ਨੂੰ ਮਾਰਿਆ ਹੈ ਅਤੇ ਗਰੀਬਾਂ ਨੂੰ ਸ਼ਾਂਤੀ ਪ੍ਰਦਾਨ ਕੀਤੀ ਹੈ''। ਗੁਰੂ ਜੀ ਨੇ ਨਿਮਰਤਾ-ਪੂਰਵਕ ਜੁਆਬ ਦਿੱਤਾ, ''ਇਹ ਸਭ ਤੁਹਾਡੀ ਕ੍ਰਿਪਾ ਦਾ ਨਤੀਜਾ ਹੈ।'' ਇਸ ਤੋਂ ਬਾਅਦ ਗੁਰੂ ਜੀ ਭਾਈ ਭਾਨੇ ਨਾਲ ਰਮਦਾਸ ਵੱਲ ਚਲ ਪਏ। ਉਥੇ ਭਾਈ ਭਾਨੇ ਨੇ ਇਕ ਮਹੀਨੇ ਤੱਕ ਗੁਰੂ ਜੀ ਦੀ ਸੇਵਾ ਕੀਤੀ ਅਤੇ ਇਹ ਸਮਾਂ ਉਹਨਾਂ ਨੇ ਅਧਿਆਤਮਕ ਵਾਰਤਾਲਾਪ ਵਿਚ ਬਤੀਤ ਕੀਤਾ।

ਗੁਰੂ ਜੀ ਦੇ ਸਿੱਖਾਂ ਨੇ ਹੁਣ ਉਹਨਾਂ ਨੂੰ ਯਾਦ ਦਿਵਾਇਆ ਕਿ ਅੰਮ੍ਰਿਤਸਰ ਵਿਖੇ ਦੀਵਾਲੀ ਦੇ ਮੇਲੇ ਵਿਚ ਥੋੜ੍ਹੇ ਹੀ ਦਿਨ ਹਨ। ਉਹਨਾਂ ਨੇ ਗੁਰੂ ਜੀ ਨੂੰ ਇਸ ਲੰਮੀ ਗ਼ੈਰ-ਹਾਜ਼ਰੀ ਤੋਂ ਬਾਅਦ

ਉਥੇ ਵਾਪਿਸ ਚਲਣ ਲਈ ਕਿਹਾ। ਭਾਈ ਭਾਨੇ ਨੂੰ ਗੁਰੂ ਜੀ ਨੇ ਨਾਲ ਲਿਆ ਅਤੇ ਅੰਮ੍ਰਿਤਸਰ ਪਹੁੰਚ ਕੇ ਉਹਨਾਂ ਨੇ ਆਪਣੇ ਪਰਿਵਾਰ ਨੂੰ ਗੋਇੰਦਵਾਲ ਤੋਂ ਆਉਣ ਲਈ ਅਤੇ ਪੈਂਦੇ ਖ਼ਾਂ ਨੂੰ ਕਰਤਾਰਪੁਰ ਤੋਂ ਆਉਣ ਲਈ ਬੁਲਾਵਾ ਭੇਜਿਆ। ਆਉਂਦੇ ਸਾਰ ਹੀ ਪੈਂਦੇ ਖ਼ਾਂ ਨੇ ਇਸ ਗੱਲ 'ਤੇ ਅਫ਼ਸੋਸ ਪ੍ਰਗਟ ਕੀਤਾ ਕਿ ਗੁਰੂ ਜੀ ਨੇ ਉਸਨੂੰ ਬਿਆਸ ਦੀ ਲੜਾਈ ਵਿਚ ਹਿੱਸਾ ਲੈਣ ਲਈ ਨਹੀਂ ਬੁਲਾਇਆ ਸੀ।

ਪੈਂਦੇ ਖ਼ਾਂ ਦੇ ਘਰ ਇਕ ਬੇਟੀ ਨੇ ਜਨਮ ਲਿਆ ਸੀ ਅਤੇ ਪੈਂਦੇ ਖ਼ਾਂ ਦਾ ਪਰਿਵਾਰ ਉਸ ਬੇਟੀ ਨੂੰ ਦਿਲੋਂ ਨਹੀਂ ਚਾਹੁੰਦਾ ਸੀ। ਪੈਂਦੇ ਖ਼ਾਂ ਦੀ ਸ਼ਿਕਾਇਤੀ ਲਹਿਜ਼ੇ ਵਿਚ ਇਸ ਵਿਸ਼ੇ ਉਤੇ ਗੱਲਬਾਤ ਸੁਣ ਕੇ ਗੁਰੂ ਜੀ ਹੱਸ ਪਏ ਅਤੇ ਬੋਲੇ ਕਿ ਜਿਵੇਂ ਪਰਮਾਤਮਾ ਨੇ ਉਸਨੂੰ ਭੇਜਿਆ ਹੈ ਉਵੇਂ ਹੀ ਉਹ ਇਸ ਦੀ ਪਾਲਣਾ ਵੀ ਕਰੇਗਾ। ਭਾਈ ਜੇਠੇ ਨੇ ਪੁੱਛਿਆ ਕਿ ਗੁਰੂ ਜੀ ਹੱਸੇ ਕਿਉਂ ਸਨ? ਗੁਰੂ ਜੀ ਨੇ ਉੱਤਰ ਦਿੱਤਾ, ''ਕਿ ਇਹ ਬੱਚਾ ਸਾਖਿਆਤ ਮੁਸੀਬਤ ਹੈ। ਇਸ ਦੇ ਕਾਰਨ ਇਕ ਵੱਡੀ ਲੜਾਈ ਹੋਵੇਗੀ ਜਿਸ ਵਿਚ ਕਈ ਮੁਸਲਮਾਨ ਮਾਰੇ ਜਾਣਗੇ। ਪਰਮਾਤਮਾ ਦੀ ਇਹੀ ਰਜ਼ਾ ਹੈ।''

## ਅਧਿਆਇ ਪੰਦਰ੍ਹਵਾਂ

# ਭਾਈ ਗੁਰਦਾਸ ਜੀ ਦੀ ਅਭਿਮਾਨ ਨਵਿਰਤੀ

ਗੁਰਦਿੱਤਾ ਜੀ ਦੀ ਪਤਨੀ ਨੱਤੀ ਸਮਾਂ ਪਾ ਕੇ ਗਰਭਵਤੀ ਹੋਈ ਜਿਸ 'ਤੇ ਮਾਤਾ ਦਮੋਦਰੀ ਜੀ ਨੇ ਬਹੁਤ ਖੁਸ਼ੀਆਂ ਮਨਾਈਆਂ। ਗੁਰੂ ਜੀ ਨੇ ਗੁਰਦਿੱਤਾ ਜੀ ਨੂੰ ਆਦੇਸ਼ ਦਿੱਤਾ ਕਿ ਉਹ ਆਪਣੀ ਪਤਨੀ ਸਮੇਤ ਵਿਸਾਖੀ ਦੇ ਮੇਲੇ 'ਤੇ ਕਰਤਾਰਪੁਰ ਜਾਣ ਅਤੇ ਉਹਨਾਂ ਦੀ ਥਾਂ ਧਰਮ ਦਾ ਪ੍ਰਚਾਰ ਕਰਨ। ਉਥੇ ਹੀ ਉਹਨਾਂ ਦੇ ਘਰ ਇੱਕ ਪੁੱਤਰ ਨੇ ਜਨਮ ਲਿਆ। ਇਸ ਪ੍ਰਸੰਨਤਾ-ਪੂਰਨ ਗੱਲ ਦਾ ਜਦੋਂ ਗੁਰੂ ਜੀ ਨੂੰ ਅੰਮ੍ਰਿਤਸਰ ਵਿਚ ਪਤਾ ਲੱਗਾ ਤਾਂ ਉਹਨਾਂ ਨੇ ਕਿਹਾ ਕਿ ਗੁਰਦਿੱਤਾ ਜੀ ਦਾ ਇਹ ਪੁੱਤਰ ਦੂਜਾ ਪ੍ਰਿਥੀਆ ਸਾਬਤ ਹੋਵੇਗਾ। ਨਾਲ ਹੀ ਨਾਲ ਗੁਰੂ ਜੀ ਨੇ ਗੁਰਦਿੱਤਾ ਅਤੇ ਉਹਨਾਂ ਦੇ ਪਰਿਵਾਰ ਨੂੰ ਬੁਲਾ ਭੇਜਿਆ। ਅੰਮ੍ਰਿਤਸਰ ਪਹੁੰਚਣ 'ਤੇ ਗੁਰੂ ਜੀ ਨੇ ਬੱਚੇ ਨੂੰ ਇਕ ਚੋਲਾ ਪੁਆਇਆ ਅਤੇ ਬੱਚੇ ਦਾ ਨਾਂ ਧੀਰਮੱਲ ਰੱਖਿਆ।



**ਗੁਰੂ ਜੀ ਅਤੇ ਬੀਬੀ ਸੁਲੱਖਣੀ :**

ਇਕ ਦਿਨ ਗੁਰੂ ਜੀ ਸ਼ਿਕਾਰ ਖੇਡਣ ਗਏ ਹੋਏ ਸਨ ਤਾਂ ਉਹਨਾਂ ਨੇ ਇਕ ਇਸਤਰੀ ਨੂੰ ਹੇਠ ਲਿਖੇ ਭਾਵਅਰਥ ਦਾ ਪੇਂਡੂ ਗੀਤ ਗਾਉਂਦੇ ਹੋਏ ਸੁਣਿਆ :

''ਓ ਕਾਲੇ ਕੇਸਾਂ ਅਤੇ ਚਿੱਟੀ ਪੱਗ ਵਾਲੇ ਮੇਰਾ ਨਾਂ ਸੁਲੱਖਣੀ ਹੈ ਅਤੇ ਮੈਂ ਚਬੋ ਪਿੰਡ ਵਿਚ ਰਹਿੰਦੀ ਹਾਂ। ਹੇ ਸੱਚੇ ਗੁਰੂ, ਮੇਰੀ ਅਰਦਾਸ ਹੈ ਮੈਂ ਨਿਰਸੰਤਾਨ ਹਾਂ ; ਮੈਨੂੰ ਸੰਤਾਨ ਬਖਸ਼।''

ਚੱਬਾ ਪਿੰਡ ਅੰਮ੍ਰਿਤਸਰ ਤੋਂ ਤਰਨਤਾਰਨ ਵਾਲੀ ਸੜਕ ਤੋਂ ਚਾਰ ਮੀਲਾਂ ਉਤੇ ਸੰਗਰਾਣਾ ਸਾਹਿਬ ਦੇ ਲਾਗੇ ਹੈ ਜਿਥੇ ਗੁਰੂ ਜੀ ਨੇ ਸ਼ਾਹੀ ਫ਼ੌਜਾਂ ਨਾਲ ਲੜਾਈ ਵਿਚ ਮਾਰੇ ਗਏ ਬਹਾਦਰਾਂ ਦੀ ਯਾਦ ਵਿਚ ਇਕ ਸਮਾਰਕ ਬਣਾਇਆ ਸੀ। ਇਹ ਇਸਤਰੀ ਇਕ ਜ਼ਿਮੀਂਦਾਰ ਦੀ ਪਤਨੀ ਸੀ। ਇਹ ਗੁਰੂ ਜੀ ਕੋਲ ਇਸ ਇੱਛਾ ਨਾਲ ਆਈ ਸੀ ਕਿ ਗੁਰੂ ਜੀ ਉਸ ਉਤੇ ਇਕ ਪੁੱਤਰ ਦੀ ਕ੍ਰਿਪਾ ਕਰਨ। ਗੁਰੂ ਜੀ ਨੇ ਉਸ ਲਈ ਅਰਦਾਸ ਕੀਤੀ ਅਤੇ ਬਾਅਦ ਵਿਚ ਉਸਨੂੰ ਸੱਤ ਪੁੱਤਰ ਪ੍ਰਾਪਤ ਹੋਏ।

ਇਕ ਹੋਰ ਸਮੇਂ 'ਤੇ ਗੁਰੂ ਜੀ ਅੰਮ੍ਰਿਤਸਰ ਤੋਂ ਲੱਗਭਗ ਤੀਹ ਮੀਲ ਦੂਰ ਸ਼ਿਕਾਰ ਖੇਡਣ ਗਏ ਤਾਂ ਉਥੇ ਉਹ ਬਾਬਾ ਸ੍ਰੀ ਚੰਦ ਜੀ ਦੀ ਕੁਟੀਆ ਵਿਚ ਜਾ ਪਹੁੰਚੇ। ਸ੍ਰੀ ਚੰਦ ਜੀ ਨੇ ਉਨ੍ਹਾਂ

ਕੋਲੋਂ ਉਹਨਾਂ ਦੇ ਇਕ ਪੁੱਤਰ ਨੂੰ ਗੋਦ ਲੈਣ ਦੀ ਇਜਾਜ਼ਤ ਚਾਹੀ। ਗੁਰੂ ਜੀ ਨੇ ਬੜੀ ਹਿਚਕਿਚਾਹਟ ਨਾਲ ਸਭ ਤੋਂ ਵੱਡਾ ਲੜਕਾ ਗੁਰਦਿੱਤਾ ਉਹਨਾਂ ਨੂੰ ਸੌਂਪ ਦਿੱਤਾ ਜਿਹੜਾ ਕਿ ਸ਼ਾਇਦ ਸ਼ਿਕਾਰ ਵੇਲੇ ਉਹਨਾਂ ਦੇ ਨਾਲ ਸੀ। ਗੋਦ ਲੈਣ ਦੀ ਅਤੇ ਆਪਣੇ ਉਤਰਾਧਿਕਾਰੀ ਬਣਾਉਣ ਦੀ ਨਿਸ਼ਾਨੀ ਵਜੋਂ ਸ੍ਰੀ ਚੰਦ ਜੀ ਨੇ ਗੁਰਦਿੱਤਾ ਜੀ ਦੇ ਸਿਰ 'ਤੇ ਇਕ ਲੰਮੀ ਟੋਪੀ ਅਤੇ ਗਲੇ ਵਿਚ ਕਮਲ ਫੁੱਲ ਦੇ ਬੀਜਾਂ ਦੀ ਮਾਲਾ ਪਾ ਦਿੱਤੀ।

**ਬਾਬਾ ਅਟੱਲ ਜੀ :**

ਮਾਤਾ ਨਾਨਕੀ ਤੋਂ ਪੈਦਾ ਹੋਏ ਗੁਰੂ ਜੀ ਦੇ ਪੁੱਤਰ ਬਾਬਾ ਅਟੱਲ ਜੀ ਜਦੋਂ ਸ਼ਹਿਰ ਦੇ ਬੱਚਿਆਂ ਨਾਲ ਖੇਡਦੇ ਹੁੰਦੇ ਸਨ ਤਾਂ ਆਪਣੀ ਗੱਲਬਾਤ ਦੌਰਾਨ ਉਨ੍ਹਾਂ ਨੂੰ ਸਿਖਿਆਵਾਂ ਦਿੰਦੇ ਹੁੰਦੇ ਸਨ। ਉਹ ਹੱਸਦੇ-ਹੱਸਦੇ ਵੀ ਜੋ ਕੁਝ ਕਹਿੰਦੇ ਸਨ ਤਾਂ ਉਹਨ੍ਹਾਂ ਦਾ ਅਰਥ ਬੜਾ ਗੰਭੀਰ ਹੁੰਦਾ ਸੀ। ਉਹ ਇੰਨੇ ਹਰਮਨ ਪਿਆਰੇ ਸਨ ਕਿ ਉਹਨ੍ਹਾਂ ਦੀ ਗੱਲ ਨੂੰ ਕੋਈ ਵੀ ਮੋੜਦਾ ਨਹੀਂ ਸੀ। ਗੁਰੂ ਜੀ ਉਹਨਾਂ ਨੂੰ ਗੋਦੀ ਵਿਚ ਬਿਠਾ ਕੇ ਪਿਆਰ ਕਰਦੇ ਹੁੰਦੇ ਸਨ ਅਤੇ ਕਹਿੰਦੇ ਹੁੰਦੇ ਸਨ, ''ਆਪਣੀ ਸ਼ਕਤੀ ਦਾ ਕਦੀ ਪ੍ਰਗਟਾਵਾ ਨਾ ਕਰੋ ਅਥਵਾ ਜੇ ਕਦੇ ਕਰੋ ਵੀ ਤਾਂ ਬੜੀ ਸੋਚ-ਸਮਝ ਨਾਲ ਕਰੋ। ਇਸ ਨੂੰ ਵਿਅਰਥ ਨਾ ਗੁਆਉ।'' ਬਾਬਾ ਅਟੱਲ ਜੀ ਜੁਆਬ ਦਿੰਦੇ ਸਨ, ''ਮਹਾਨ ਪਾਤਸ਼ਾਹ, ਤੁਹਾਡਾ ਖਜ਼ਾਨਾ ਕਦੀ ਖਾਲੀ ਨਹੀਂ ਹੁੰਦਾ''। ਅੰਮ੍ਰਿਤਸਰ ਵਿਚ ਗੁਰਮੁਖ ਨਾਂ ਦਾ ਇਕ ਸਿੱਖ ਰਹਿੰਦਾ ਹੁੰਦਾ ਸੀ ਜਿਸਦਾ ਅੱਠ ਸਾਲਾਂ ਦਾ ਮੋਹਨ ਨਾਮਕ ਇੱਕ ਪੁੱਤਰ ਸੀ। ਉਹ ਅਤੇ ਬਾਬਾ ਅਟੱਲ ਇਕੱਠੇ ਹੀ ਗੇਂਦ-ਬੱਲਾ ਖੇਡਿਆ ਕਰਦੇ ਸਨ। ਇਕ ਵਾਰ ਉਹ ਰਾਤ ਤੱਕ ਖੇਡਦੇ ਰਹੇ। ਬਾਬਾ ਅਟੱਲ ਜਿੱਤ ਗਏ ਅਤੇ ਦੋਹਾਂ ਵਿਚ ਇਹ ਤੈਅ ਹੋਇਆ ਕਿ ਮੋਹਨ ਆਪਣੀ ਵਾਰੀ ਸਵੇਰੇ ਦੇਵੇਗਾ। ਦੋਵੇਂ ਹੀ ਲੜਕੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਰਾਤ ਨੂੰ ਮੋਹਨ ਪਿਸ਼ਾਬ ਆਦਿ ਦੇ ਕਾਰਨ ਉਠਿਆ ਅਤੇ ਹਨ੍ਹੇਰੇ ਵਿਚ ਉਸਨੂੰ ਇੱਕ ਸੱਪ ਨੇ ਡੰਗ ਮਾਰ ਦਿੱਤਾ। ਉਸ ਦੀ ਚੀਖ-ਪੁਕਾਰ ਨੂੰ ਸੁਣ ਕੇ ਮਾਤਾ–ਪਿਤਾ ਉਠੇ ਅਤੇ ਉਹਨਾਂ ਨੇ ਵੇਖਿਆ ਕਿ ਬੱਚਾ ਖਤਮ ਹੁੰਦਾ ਜਾ ਰਿਹਾ ਹੈ। ਇਕ ਹਕੀਮ ਨੂੰ ਬੁਲਾਇਆ ਗਿਆ ਪਰੰਤੂ ਜ਼ਹਿਰ ਆਪਣਾ ਕੰਮ ਕਰ ਚੁਕਾ ਸੀ ਅਤੇ ਲੜਕੇ ਦੀ ਮ੍ਰਿਤੂ ਹੋ ਗਈ।

ਅਗਲੀ ਸਵੇਰ ਬਾਬਾ ਅਟੱਲ ਮੋਹਨ ਦੇ ਘਰ ਗਏ । ਉਹਨਾਂ ਨੇ ਰਸਤੇ ਵਿਚ ਰੋਣ ਦੀਆਂ ਆਵਾਜ਼ਾਂ ਸੁਣੀਆਂ ਅਤੇ ਜਦੋਂ ਉਹਨਾਂ ਨੂੰ ਇਹ ਦੱਸਿਆ ਗਿਆ ਕਿ ਮੋਹਨ ਮਰ ਚੁਕਾ ਹੈ ਤਾਂ ਉਹ ਬੋਲੇ, ''ਨਹੀਂ, ਉਹ ਮਰਿਆ ਨਹੀਂ ਹੈ ਉਹ ਜੀਵਿਤ ਹੈ; ਆਉ ਮੈਂ ਉਸਨੂੰ ਲਿਆਉਂਦਾ ਹਾਂ।'' ਇੰਨਾ ਕਹਿੰਦੇ ਹੋਏ ਉਹ ਉਸ ਕਮਰੇ ਵਿਚ ਪਹੁੰਚੇ ਜਿਥੇ ਮੋਹਨ ਦਾ ਸਰੀਰ ਪਿਆ ਹੋਇਆ ਸੀ। ਆਪਣੇ ਬੱਲੇ ਨਾਲ ਉਸ ਦੇ ਸਰੀਰ ਨੂੰ ਟੋਂਹਦੇ ਹੋਏ ਉਹਨਾਂ ਨੇ ਕਿਹਾ, ''ਮੋਹਨ, ਉਠ ਬੋਲ ਵਾਹਿਗੁਰੂ, ਆਪਣੀਆਂ ਅੱਖਾਂ ਖੋਲ੍ਹ! ਤੈਨੂੰ ਇੰਨੀ ਦੇਰ ਨਾਲ ਨਹੀਂ ਸੌਣਾ ਚਾਹੀਦਾ ਸੀ। ਉਠ, ਅਤੇ ਮੇਰੀ ਜਿੱਤੀ ਹੋਈ ਵਾਰੀ ਦੇ।'' ਕਿਹਾ ਜਾਂਦਾ ਹੈ ਕਿ ਇਸ ਉਤੇ ਮੋਹਨ, ਜਿਹੜਾ ਕਿ ਸਾਢੇ

ਚਾਰ ਘੰਟੇ ਪਹਿਲਾਂ ਮਰ ਚੁਕਾ ਸੀ ਇਸ ਤਰ੍ਹਾਂ ਉਠ ਖਲੋਤਾ ਜਿਵੇਂ ਨੀਂਦ ਤੋਂ ਜਾਗਿਆ ਹੋਵੇ। ਲਾਗੇ ਖਲੋਤੇ ਬੰਦਿਆਂ ਦੀ ਭੀੜ ਨੇ ਗੁਰੂ ਜੀ ਦੇ ਪੁੱਤਰ ਨੂੰ ਵਧਾਈ ਦਿੱਤੀ ਅਤੇ ਕਿਹਾ ਕਿ ਉਹਨਾਂ ਨੇ ਅਜਿਹਾ ਕੰਮ ਕਰ ਵਿਖਾਇਆ ਹੈ ਜਿਹੜਾ ਦੂਜੇ ਵਿਅਕਤੀਆਂ ਦੇ ਵੱਸ ਦੀ ਗੱਲ ਨਹੀਂ ਹੈ।

ਗੁਰੂ ਜੀ ਦਰਬਾਰ ਵਿਚ ਬੈਠੇ ਸਨ ਕਿ ਉਹਨਾਂ ਨੇ ਇਹਨਾਂ ਖੁਸ਼ੀਆਂ ਦੀ ਗੱਲ ਸੁਣੀ। ਲੋਕ ਕਹਿ ਰਹੇ ਸਨ, ''ਜਿਸ ਤਰ੍ਹਾਂ ਦਾ ਪਿਤਾ ਉਸੇ ਤਰ੍ਹਾਂ ਦਾ ਹੀ ਚਮਤਕਾਰੀ ਸ਼ਕਤੀਆਂ ਦਾ ਖਜ਼ਾਨਾ ਪੁੱਤਰ ਹੈ''। ਪਰੰਤੂ ਗੁਰੂ ਜੀ ਬਿਲਕੁਲ ਖੁਸ਼ ਨਹੀਂ ਸਨ। ਉਹ ਬੋਲੇ, 'ਇਹ ਅਟੱਲ ਦਾ ਸੁਭਾਅ ਹੀ ਹੈ ਕਿ ਉਹ ਹਮੇਸ਼ਾਂ ਆਪਣੀ ਸ਼ਕਤੀ ਨੂੰ ਬੇਕਾਰ ਗੁਆਉਂਦੇ ਹਨ। ਹੁਣ ਜਦੋਂ ਵੀ ਕੋਈ ਪੁੱਤਰ ਮਰੇਗਾ ਤਾਂ ਉਸ ਦੇ ਮਾਤਾ-ਪਿਤਾ ਉਸਨੂੰ ਸਾਡੇ ਦਰਵਾਜੇ 'ਤੇ ਲੈ ਆਉਣਗੇ। ਕਿਸ ਦਾ ਪੁੱਤਰ ਅਸੀਂ ਜਿੰਦਾ ਕਰਾਂਗੇ ਅਤੇ ਕਿਸ ਨੂੰ ਮਰਨ ਦੇਵਾਂਗੇ ? ਪਰਮਾਤਮਾ ਕਿਸੇ ਵਿਅਕਤੀ ਵਿਸ਼ੇਸ਼ ਦਾ ਪੱਖ ਨਹੀਂ ਪੂਰਦਾ ਅਤੇ ਹਰ ਵਿਅਕਤੀ ਨੂੰ ਆਪਣੇ ਕਰਮਾਂ ਦਾ ਸੁਖ ਜਾਂ ਦੁੱਖ ਭੋਗਣਾ ਚਾਹੀਦਾ ਹੈ ਅਤੇ ਨਾਲ ਹੀ ਨਾਲ ਸੰਤਾਂ ਅਤੇ ਪਵਿੱਤਰ ਆਤਮਾਵਾਂ ਦਾ ਧਰਮ ਇਹ ਹੈ ਕਿ ਉਹ ਪਰਮਾਤਮਾ ਦੇ ਭਾਣੇ ਨੂੰ ਮੰਨਣਾ ਲੋਕਾਂ ਨੂੰ ਸਿਖਾਉਣ'।

ਜਦੋਂ ਗੁਰੂ ਜੀ ਇਸ ਤਰ੍ਹਾਂ ਕਹਿ ਹੀ ਰਹੇ ਸਨ ਤਾਂ ਬਾਬਾ ਅਟੱਲ ਮੋਹਨ ਦੇ ਘਰ ਤੋਂ ਵਾਪਿਸ ਆ ਗਏ। ਗੁਰੂ ਜੀ ਨੇ ਥੋੜੇ ਗੁੱਸੇ ਨਾਲ ਉਹਨਾਂ ਨੂੰ ਕਿਹਾ : ''ਤੁਸੀਂ ਚਮਤਕਾਰ ਵਿਖਾਉਂਦੇ ਰਹਿੰਦੇ ਹੋ, ਜਦ ਕਿ ਮੈਂ ਲੋਕਾਂ ਨੂੰ ਰੱਬ ਦਾ ਭਾਣਾ ਮੰਨਣ ਦੀ ਸਿੱਖਿਆ ਦਿੰਦਾ ਹਾਂ।'' ਬਾਬਾ ਅਟੱਲ ਜੀ ਨੇ ਉੱਤਰ ਦਿੱਤਾ, ''ਹੇ ਸੱਚੇ ਪਾਤਸ਼ਾਹ, ਤੁਸੀਂ ਜੁਗਾਂ ਤੱਕ ਬਣੇ ਰਹੋ; ਮੈਂ ਸੱਚ ਖੰਡ ਵੱਲ ਕੂਚ ਕਰਦਾ ਹਾਂ।'' ਇਹ ਕਹਿੰਦੇ ਹੋਏ ਉਹ ਸੰਗਤ ਵਿਚੋਂ ਉਠ ਕੇ ਚਲੇ ਗਏ। ਇਹ ਕਿਸੇ ਨੂੰ ਖਿਆਲ ਨਾ ਆਇਆ ਕਿ ਉਹਨਾਂ ਨੂੰ ਕੋਈ ਕੁਝ ਕਹੇ ਜਾਂ ਗੁਰੂ ਜੀ ਨੂੰ ਉਹਨਾਂ ਨੂੰ ਮਾਫ ਕਰ ਦੇਣ ਲਈ ਕਹੇ। ਇਹ ਸਮਝਿਆ ਗਿਆ ਕਿ ਲੜਕਾ ਉਠ ਕੇ ਆਪਣੀ ਮਾਂ ਦੇ ਕਮਰੇ ਵੱਲ ਚਲਾ ਗਿਆ ਹੈ। ਦਰਅਸਲ ਉਹ ਅੰਮ੍ਰਿਤ-ਸਰੋਵਰ ਵਿਚ ਇਸ਼ਨਾਨ ਕਰਨ ਗਏ ਸਨ। ਇਸ਼ਨਾਨ ਕਰਨ ਤੋਂ ਬਾਅਦ ਉਹਨਾਂ ਨੇ ਹਰਿਮੰਦਰ ਸਾਹਿਬ ਦੀਆਂ ਚਾਰ ਪ੍ਰਕਰਮਾਂ ਕੀਤੀਆਂ ਅਤੇ ਇਸ ਤੋਂ ਬਾਅਦ ਕੌਲਸਰ ਦੀਆਂ ਪ੍ਰਕਰਮਾਂ ਵਿਚ ਜਾ ਬੈਠੇ। ਆਪਣਾ ਸਿਰ ਅੱਗੇ ਝੁਕਾ ਅਤੇ ਠੋਢੀ ਲਈ ਬੱਲੇ ਦਾ ਸਹਾਰਾ ਲੈ ਕੇ ਹਰਿਮੰਦਰ ਸਾਹਿਬ 'ਤੇ ਧਿਆਨ ਲਗਾ ਕੇ ਉਹਨਾਂ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ। ਜਿਵੇਂ ਹੀ ਉਹਨਾਂ ਨੇ ਸਵੇਰ ਦਾ ਆਪਣਾ ਨਿੱਤਨੇਮ ਸਮਾਪਤ ਕੀਤਾ ਤਾਂ ਸੰਮਤ ੧੬੮੫ ਅੱਸੂ ਵਦੀ ੧੦ ਨੂੰ ਨੌਂ ਸਾਲ ਦੀ ਉਮਰ ਵਿਚ ਉਹਨਾਂ ਦੀ ਜੋਤ ਪਰਮਾਤਮਾ ਦੀ ਜੋਤ ਵਿੱਚ ਲੀਨ ਹੋ ਗਈ।

ਮਾਤਾਵਾਂ, ਬੱਚਿਆਂ ਅਤੇ ਸਿੱਖਾਂ ਨੂੰ ਪਿਆਰੇ ਬਾਬਾ ਅਟੱਲ ਜੀ ਲਈ ਗਮਗੀਨ ਹੋਏ ਵੇਖ ਕੇ ਗੁਰੂ ਜੀ ਨੇ ਕਿਹਾ, ''ਇਹ ਸੰਸਾਰ ਨਾਸਵਾਨ ਹੈ, ਇਥੋਂ ਦੀ ਹਰ ਵਸਤੂ ਮੌਤ ਦੀ ਖੇਡ ਹੈ। ਇਹ ਰੋਂਦਿਆਂ ਨੂੰ ਹਸਾ ਦਿੰਦੀ ਹੈ ਅਤੇ ਹੱਸਦਿਆਂ ਨੂੰ ਰੁਆ ਦਿੰਦੀ ਹੈ ਅਤੇ ਜ਼ਿੰਦਗੀ ਦੀਆਂ ਹੋਰ ਕਈ ਉਲਝਣਾਂ ਪੈਦਾ ਕਰ ਦਿੰਦੀ ਹੈ। ਹੌਂਸਲਾ ਰੱਖੋ। ਬਾਬਾ ਅਟੱਲ ਨੇ ਸਦੀਵੀ ਸਨਮਾਨ ਪ੍ਰਾਪਤ ਕੀਤਾ ਹੈ ਅਤੇ ਉਹਨਾਂ ਦੀ ਪ੍ਰਸਿੱਧੀ ਹਮੇਸ਼ਾਂ ਬਣੀ ਰਹੇਗੀ।'' ਗੁਰੂ ਜੀ ਨੇ ਜਦੋਂ ਉਹਨਾਂ ਦੇ ਸੰਸਕਾਰ ਲਈ ਜੰਗਲ ਵਿਚ ਚੰਦਨ ਦੀ ਲਕੜੀ ਭੇਜੀ ਤਾਂ ਸਿੱਖਾਂ ਨੇ ਸਲਾਹ ਦਿੱਤੀ ਕਿ ਦੇਹ ਨੂੰ ਕਿਸੇ ਵਸੋਂ ਵਾਲੀ ਥਾਂ ਲਾਗੇ ਲਿਜਾਇਆ ਜਾਵੇ। ਗੁਰੂ ਜੀ ਨੇ ਉੱਤਰ ਦਿੱਤਾ, ''ਸ਼ਹਿਰ ਆਬਾਦੀ ਦੇ ਪੱਖੋਂ ਵਡੇਰਾ ਹੋ ਜਾਵੇਗਾ ਅਤੇ ਇਹ ਥਾਂ ਸ਼ਹਿਰ ਦਾ ਕੇਂਦਰ ਬਣ ਜਾਵੇਗੀ। ਸ਼ਹਿਰ ਦੀ ਇਹ ਥਾਂ ਬਨਾਰਸ ਵਿਚਲੀ ਅੰਨਪੂਰਨਾ ਦੀ ਤਰ੍ਹਾਂ ਹੋਵੇਗੀ, ਜਿਥੇ ਸਾਰੇ ਆਉਣ ਵਾਲਿਆਂ ਦੇ ਪੂਰੀ ਤਰ੍ਹਾਂ ਪੇਟ ਅੰਨ-ਦਾਣੇ ਨਾਲ ਭਰਦੇ ਰਹਿਣਗੇ।'' ਸੰਸਕਾਰ ਦੇ ਸਮੇਂ ਬਾਬਾ ਅਟੱਲ ਜੀ ਨੂੰ 'ਕੋਤਵਾਲ' ਨਾਮ ਦਿੱਤਾ ਗਿਆ। ਕੋਤਵਾਲ ਸ਼ਹਿਰ ਦਾ ਅਜਿਹਾ ਅਧਿਕਾਰੀ ਸੀ ਜਿਸਦਾ ਅਰਥ ਇਹ ਸੀ ਕਿ ਉਹ ਆਪਣੇ ਸ਼ਹਿਰੀਆਂ ਦੀ ਹਮੇਸ਼ਾਂ ਸੁਰੱਖਿਆ ਕਰਦਾ ਰਹੇਗਾ। ਗੁਰੂ ਜੀ ਨੇ ਕਿਹਾ, ''ਜਿਸਨੇ ਰੱਬ ਦੇ ਭਾਣੇ ਨੂੰ ਮੰਨ ਕੇ ਨੌਂ ਸਾਲ ਦੀ ਉਮਰ ਵਿਚ ਆਪਣਾ ਸਰੀਰ ਤਿਆਗ ਦਿੱਤਾ ਹੈ ਉਸ ਦੀ ਯਾਦ ਵਿਚ ਇਕ ਨੌਂ-ਮੰਜਲਾ ਧਰਮ-ਅਸਥਾਨ ਇਥੇ ਬਣੇਗਾ ਜਿਹੜਾ ਬਹੁਤ ਦੂਰ ਤੋਂ ਦਿਖਾਈ ਦੇਵੇਗਾ।'' ਬਾਬਾ ਅਟੱਲ ਜੀ ਦੇ ਗੁਣਾਂ ਅਤੇ ਚਮਤਕਾਰਾਂ ਨੂੰ ਸਿੱਖਾਂ ਨੇ ਆਪਣੇ ਗੀਤਾਂ ਅਤੇ ਕਹਾਣੀਆਂ ਵਿਚ ਭਰਪੂਰ ਥਾਂ ਦਿੱਤੀ ਹੈ।



ਗੋਇੰਦਵਾਲ, ਖਡੂਰ, ਡਰੌਲੀ, ਕਰਤਾਰਪੁਰ ਅਤੇ ਹੋਰ ਅਸਥਾਨਾਂ ਤੋਂ ਮਿੱਤਰਾਂ-ਸੰਬੰਧੀਆਂ ਦਾ ਇਕ ਵੱਡਾ ਇਕੱਠ ਗੁਰੂ ਜੀ ਦੇ ਪੁੱਤਰ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਕਰਨ ਲਈ ਗੁਰੂ ਜੀ ਪਾਸ ਆਣ ਪਹੁੰਚਿਆ। ਗੁਰੂ ਜੀ ਨੇ ਉਹਨਾਂ ਸਾਰਿਆਂ ਨੂੰ ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਉਚਾਰ ਕੇ ਸੁਣਾਇਆ :

> ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥ ਕਾਚੀ ਪਾਕੀ ਬਾਢਿ ਪਰਾਨੀ ॥੧ ॥
> ਜੋ ਜਨਮੈ ਸੋ ਜਾਨਹੁ ਮੂਆ ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥੧ ॥ ਰਹਾਉ॥
> ਦਿਨ ਤੇ ਸਰਪਰ ਪਉਸੀ ਰਾਤਿ ॥ ਰੈਣਿ ਗਈ ਫਿਰਿ ਹੋਇ ਪਰਭਾਤਿ ॥੨ ॥
> ਮਾਇਆ ਮੋਹਿ ਸੋਇ ਰਹੇ ਅਭਾਗੇ ॥ ਗੁਰ ਪ੍ਰਸਾਦਿ ਕੋ ਵਿਰਲਾ ਜਾਗੇ॥ ੩ ॥
> ਕਹੁ ਨਾਨਕ ਗੁਣ ਗਾਈਅਹਿ ਨੀਤ ॥ ਮੁਖ ਊਜਲ ਹੋਇ ਨਿਰਮਲ ਚੀਤ ॥੪ ॥
> (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੭੫)

ਗੁਰੂ ਜੀ ਦੇ ਸਾਂਢੂ ਸਾਂਈ ਦਾਸ ਜੀ ਨੇ ਗੁਰੂ ਜੀ ਨੂੰ ਕਿਹਾ, ''ਆਪਣੇ ਪੁੱਤਰ ਦੀ ਮੌਤ 'ਤੇ ਆਮ ਆਦਮੀ ਬਹੁਤ ਦੁਖੀ ਹੁੰਦੇ ਹਨ। ਅਜਿਹੇ ਸਮਿਆਂ 'ਤੇ ਪਵਿੱਤਰ ਆਤਮਾਵਾਂ ਦਾ ਦੁੱਖ ਕਿਹੋ ਜਿਹਾ ਹੁੰਦਾ ਹੈ'' ਗੁਰੂ ਜੀ ਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਜ਼ਮੀਨ 'ਤੇ ਲਕੀਰਾਂ

ਖਿੱਚਣ। ਫਿਰ ਉਹਨਾਂ ਨੇ ਕਿਹਾ ਕਿ ਹੁਣ ਇਹਨਾਂ ਨੂੰ ਮਿਟਾ ਦਿੱਤਾ ਜਾਵੇ। ਸਾਈਂ ਦਾਸ ਨੇ ਅਜਿਹਾ ਹੀ ਕੀਤਾ। ਇਸ 'ਤੇ ਗੁਰੂ ਜੀ ਨੇ ਕਿਹਾ, "ਇਹਨਾਂ ਲਕੀਰਾਂ ਨੂੰ ਬਣਾਉਂਦੇ ਸਮੇਂ ਤੁਹਾਨੂੰ ਕੋਈ ਆਨੰਦ ਨਹੀਂ ਆ ਰਿਹਾ ਸੀ ਅਤੇ ਇਸੇ ਹੀ ਤਰ੍ਹਾਂ ਇਹਨਾਂ ਨੂੰ ਮਿਟਾਉਂਦੇ ਸਮੇਂ ਵੀ ਤੁਹਾਨੂੰ ਕੋਈ ਤਕਲੀਫ ਨਹੀਂ ਹੋਈ"। ਸਾਈਂ ਦਾਸ ਨੇ ਉੱਤਰ ਦਿੱਤਾ, "ਹਾਂ, ਅਜਿਹਾ ਕੁਝ ਵੀ ਨਹੀਂ ਸੀ।" ਤਾਂ ਗੁਰੂ ਜੀ ਨੇ ਕਿਹਾ, "ਇਹੀ ਸਾਰਾ ਕੁਝ ਹੈ ਜਿਹੜਾ ਇਕ ਪੁੱਤਰ ਦੇ ਵਿਛੜ ਜਾਣ ਨਾਲ ਪਵਿੱਤਰ ਵਿਅਕਤੀਆਂ ਨੂੰ ਮਹਿਸੂਸ ਹੁੰਦਾ ਹੈ।"

ਕਰਤਾਰਪੁਰ ਦੇ ਨਿਵਾਸੀ ਇੱਕ ਸਿੱਖ ਪ੍ਰੇਮ ਚੰਦ ਨੇ ਆਪਣੀ ਪੁੱਤਰੀ ਦਾ ਵਿਆਹ ਗੁਰੂ ਜੀ ਦੇ ਤੀਸਰੇ ਲੜਕੇ ਸੂਰਜ ਮੱਲ ਨਾਲ ਕਰਨ ਦਾ ਪ੍ਰਸਤਾਵ ਰੱਖਿਆ।

**ਭਾਈ ਗੁਰਦਾਸ ਜੀ ਦੀ ਅਭਿਮਾਨ ਨਵਿਰਤੀ :**

ਇੱਕ ਦਿਨ ਗੁਰੂ ਜੀ ਦੀ ਹਾਜ਼ਰੀ ਵਿਚ ਹੀ ਸਿੱਖ ਧਰਮ ਦੀਆਂ ਮੁਸ਼ਕਲਾਂ ਦੇ ਬਾਰੇ ਗੱਲਬਾਤ ਛਿੜ ਗਈ। ਭਾਈ ਗੁਰਦਾਸ ਜੀ ਨੇ ਇਹ ਗੱਲ ਸਵੀਕਾਰ ਕੀਤੀ ਪਰ ਨਾਲ ਦੀ ਨਾਲ ਕਿਹਾ ਕਿ ਵਿਅਕਤੀ ਨੂੰ ਆਪਣੇ ਧਰਮ ਦਾ ਪਾਲਨ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਉਹਨਾਂ ਨੇ ਆਪਣੀ ਪੈਂਤੀਵੀਂ ਵਾਰ ਦੀ ਪਉੜੀ ਦਾ ਉਚਾਰਨ ਕੀਤਾ :

ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ ।
ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ ।
ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੈ ਨਾਰੇ ।
ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ ।
ਜੇ ਮਦੁ ਪੀਤਾ ਬਾਮਣੀ ਲੋਇ ਲੁਝਣਿ ਸਾਰੇ ।
ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ ।।੨੦ ।।

(ਵਾਰ ੩੫ : ਪਉੜੀ ੨੦)

ਪਉੜੀ ਦੀਆਂ ਆਖਰੀ ਪੰਕਤੀਆਂ 'ਤੇ ਗੁਰੂ ਜੀ ਖੁਸ਼ ਨਹੀਂ ਸਨ ਅਤੇ ਉਹਨਾਂ ਨੇ ਸੋਚਿਆ ਕਿ ਭਾਈ ਗੁਰਦਾਸ ਨੂੰ ਨਿਮਰਤਾ ਸਿਖਾਉਣ ਲਈ ਉਹ ਕੁਝ ਨਾ ਕੁਝ ਕਰਨਗੇ। ਉਸ ਸਮੇਂ ਉਹਨਾਂ ਨੂੰ ਦੋ ਘੋੜਿਆਂ ਦੀ ਲੋੜ ਸੀ ਅਤੇ ਉਹਨਾਂ ਨੂੰ ਦੱਸਿਆ ਗਿਆ ਕਿ ਉਹਨਾਂ ਦੇ ਯੋਗ ਘੋੜੇ ਕਾਬੁਲ ਵਿੱਚ ਹੀ ਮਿਲਦੇ ਹਨ। ਉਹਨਾਂ ਨੇ ਭਾਈ ਗੁਰਦਾਸ ਜੀ ਨੂੰ ਉਸ ਪਾਸੇ ਭੇਜਣ ਦਾ ਫੈਸਲਾ ਕਰ ਲਿਆ ਅਤੇ ਘੋੜੇ ਖਰੀਦਣ ਲਈ ਉਹਨਾਂ ਨੂੰ ਧਨ ਦੇ ਦਿੱਤਾ। ਘੋੜੇ ਗੁਰੂ ਜੀ ਦੀ ਸਹਿਮਤੀ ਦੇ ਉਪਰੰਤ ਖਰੀਦੇ ਜਾਣੇ ਸਨ। ਭਾਈ ਗੁਰਦਾਸ ਜੀ ਨੇ ਪੰਜਾਹ ਹਜ਼ਾਰ ਪ੍ਰਤੀ ਇੱਕ ਕੀਮਤ ਵਾਲੇ ਦੋ ਘੋੜੇ ਲੱਭੇ ਅਤੇ ਉਹਨਾਂ ਨੂੰ ਗੁਰੂ ਜੀ ਵੱਲ ਭੇਜ ਦਿੱਤਾ। ਗੁਰੂ ਜੀ ਨੇ

ਸਹਿਮਤ ਹੁੰਦਿਆਂ ਹੋਇਆਂ ਲਿਖ ਦਿੱਤਾ ਕਿ ਕੀਮਤ ਅਦਾ ਕਰਕੇ ਭਾਈ ਜੀ ਅੰਮ੍ਰਿਤਸਰ ਆ ਜਾਣ।

ਜਦੋਂ ਘੋੜਿਆਂ ਦਾ ਮਾਲਕ ਹਿਸਾਬ ਲੈਣ ਭਾਈ ਗੁਰਦਾਸ ਜੀ ਕੋਲ ਪੁੱਜਾ ਤਾਂ ਭਾਈ ਗੁਰਦਾਸ ਜੀ ਨੇ ਉਸਨੂੰ ਤੰਬੂ ਤੋਂ ਬਾਹਰ ਬਿਠਾਇਆ ਅਤੇ ਆਪ ਪੈਸੇ ਗਿਣਨ ਲਈ ਅੰਦਰ ਚਲੇ ਗਏ। ਬੋਰੀਆਂ ਖੋਲ੍ਹਣ 'ਤੇ ਉਹਨਾਂ ਵੇਖਿਆ ਕਿ ਉਹਨਾਂ ਵਿੱਚ ਸਿੱਕਿਆਂ ਦੀ ਥਾਂ ਠੀਕਰੀਆਂ ਭਰੀਆਂ ਹੋਈਆਂ ਸਨ। ਜਦੋਂ ਕਾਫੀ ਸਮੇਂ ਤੱਕ ਉਹ ਤੰਬੂ ਤੋਂ ਬਾਹਰ ਨਹੀਂ ਆਏ ਤਾਂ ਘੋੜਿਆਂ ਦਾ ਵਪਾਰੀ ਇਸ ਦੇਰੀ ਦਾ ਕਾਰਨ ਜਾਣਨ ਲਈ ਅੰਦਰ ਗਿਆ। ਉਸ ਨੇ ਵੇਖਿਆ ਕਿ ਭਾਈ ਗੁਰਦਾਸ ਤੰਬੂ ਦਾ ਪਿਛਲਾ ਹਿੱਸਾ ਪਾੜ ਕੇ ਜਾ ਚੁਕੇ ਹਨ ਅਤੇ ਬੋਰੀਆਂ ਉਥੇ ਹੀ ਪਈਆਂ ਹਨ ਜਿਹੜੀਆਂ ਕਿ ਵਪਾਰੀ ਨੇ ਰੁਪਈਆਂ ਨਾਲ ਭਰੀਆਂ ਪਈਆਂ ਵੇਖੀਆਂ। ਭਾਈ ਗੁਰਦਾਸ ਜੀ ਨਾਲ ਜਿਹੜੇ ਸਿੱਖ ਆਏ ਸਨ - ਉਹਨਾਂ ਨੇ ਵਪਾਰੀ ਨੂੰ ਅਦਾਇਗੀ ਕੀਤੀ, ਬਾਕੀ ਬਚੇ ਧਨ ਨਾਲ ਉਹ ਅੰਮ੍ਰਿਤਸਰ ਆ ਗਏ ਅਤੇ ਇਥੇ ਆ ਕੇ ਉਹਨਾਂ ਨੇ ਗੁਰੂ ਜੀ ਨੂੰ ਭਾਈ ਗੁਰਦਾਸ ਜੀ ਦੇ ਅਚਾਨਕ ਗਾਇਬ ਹੋ ਜਾਣ ਬਾਰੇ ਦੱਸਿਆ।

ਭਾਈ ਗੁਰਦਾਸ ਜੀ ਗੁਰੂ ਜੀ ਕੋਲ ਆਉਣ ਤੋਂ ਡਰ ਗਏ ਸਨ ਅਤੇ ਬਨਾਰਸ ਵਿਚ ਜਾ ਕੇ ਉਹਨਾਂ ਨੇ ਸ਼ਰਨ ਲਈ ਜਿਥੇ ਉਹ ਬੜੀਆਂ ਮੁਸ਼ਕਲਾਂ ਨਾਲ ਕਿਸੇ ਬਹੁਤ ਹੀ ਲੰਮੇ ਰਸਤੇ ਰਾਹੀਂ ਪਹੁੰਚੇ। ਬਨਾਰਸ ਵਿਚਲੇ ਕੁਝ ਸਿੱਖਾਂ ਨੇ ਭਾਈ ਗੁਰਦਾਸ ਜੀ ਦੇ ਗੁਰੂ ਜੀ ਨਾਲ ਸੰਬੰਧਾਂ ਕਾਰਨ ਅਤੇ ਸਾਹਿਤਕ ਸੂਝ-ਬੂਝ ਕਾਰਨ ਉਹਨਾਂ ਦਾ ਬਹੁਤ ਸਤਿਕਾਰ ਅਤੇ ਸੁਆਗਤ ਕੀਤਾ। ਸ਼ਹਿਰ ਦੇ ਰਾਜੇ ਨੇ ਜਦੋਂ ਸਿੱਖਾਂ ਕੋਲੋਂ ਸੰਗਤ ਦੇ ਇਕ ਬਹੁਤ ਹੀ ਪ੍ਰਸਿੱਧ ਅਤੇ ਵਿਸ਼ੇਸ਼ ਵਿਅਕਤੀ ਦੇ ਆਉਣ ਬਾਰੇ ਸੁਣਿਆ ਤਾਂ ਆਦਰ ਦੇਣ ਲਈ ਉਹ ਖੁਦ ਉਹਨਾਂ ਦੇ ਪਾਸ ਆਇਆ।

ਰਾਜਾ ਅਕਸਰ ਭਾਈ ਗੁਰਦਾਸ ਜੀ ਨੂੰ ਬੁਲਾ ਭੇਜਦਾ ਅਤੇ ਗੁਰੂ ਜੀ ਦੇ ਸ਼ਬਦਾਂ ਦੀ ਵਿਆਖਿਆ ਸੁਣਿਆ ਕਰਦਾ ਸੀ। ਇਕ ਵਾਰ ਕੁਝ ਪੰਡਤਾਂ ਅਤੇ ਸੰਨਿਆਸੀਆਂ ਨੇ ਕਿਹਾ, "ਬਨਾਰਸ ਸ਼ਿਵ ਦੀ ਨਗਰੀ ਹੈ ਅਤੇ ਸ਼ਿਵ ਆਪਣੇ ਭਗਤਾਂ ਨੂੰ ਮੁਕਤੀ-ਦਾਨ ਦਿੰਦਾ ਹੈ ਇਸ ਲਈ ਗੁਰੂ ਜੀ ਦੀਆਂ ਸਿਖਿਆਵਾਂ ਨੂੰ ਛੱਡੋ ਅਤੇ ਸ਼ਿਵ-ਭਗਤ ਬਣ ਜਾਉ। ਤੁਹਾਨੂੰ ਗੁਰੂ ਜੀ ਕੋਲੋਂ ਕੀ ਲਾਭ ਮਿਲਣਾ ਹੈ?" ਭਾਈ ਗੁਰਦਾਸ ਜੀ ਨੇ ਜੁਆਬ ਦਿੱਤਾ, "ਜਿਵੇਂ ਇਕ ਪਤੀਵਰਤਾ ਇਸਤਰੀ ਆਪਣੇ ਪਤੀ ਨੂੰ ਛੱਡ ਕੇ ਦੂਜੇ ਵਿਅਕਤੀ ਕੋਲ ਨਹੀਂ ਜਾਂਦੀ, ਇਸੇ ਤਰ੍ਹਾਂ ਹੀ ਮੈਂ ਗੁਰੂ ਜੀ ਨੂੰ ਛੱਡ ਕੇ ਇਸ ਹਿੰਦੂ ਦੇਵਤੇ ਦੀ ਪੂਜਾ ਨਹੀਂ ਕਰਾਂਗਾ। ਆਪਣੀ ਮਾਂ ਨੂੰ ਛੱਡ ਕੇ ਦੂਸਰੀ ਗਾਂ ਕੋਲ ਜਾਣ ਵਾਲੇ ਵੱਛੇ ਨੂੰ ਕੇਵਲ ਦੁਲੱਤੇ ਹੀ ਮਿਲਦੇ ਹਨ। ਜੇ ਇਕ ਹੰਸ ਮਾਨਸਰੋਵਰ ਨੂੰ ਛੱਡ ਦੇਵੇਗਾ ਤਾਂ ਉਸਨੂੰ ਭੋਜਨ ਲਈ ਮੋਤੀ ਹੋਰ ਕਿਤੇ ਨਹੀਂ ਮਿਲਣਗੇ।

ਵਿਅਕਤੀ ਜੇਕਰ ਇਕ ਬਾਦਸ਼ਾਹ ਨੂੰ ਛੱਡ ਕੇ ਉਹਦੇ ਸੇਵਕਾਂ ਦੀ ਸੇਵਾ ਕਰਨ ਲਗ ਪਵੇ ਤਾਂ ਉਸਨੂੰ ਆਪਣੀ ਬਦਲੀ ਹੋਈ ਸਥਿਤੀ ਦਾ ਖੁਦ ਹੀ ਅਨੁਭਵ ਹੋ ਜਾਏਗਾ। ਇਸ ਲਈ ਗੁਰੂ ਦੇ ਸਿੱਖ ਪਰਮਾਤਮਾ ਨੂੰ ਨਹੀਂ ਛੱਡ ਸਕਦੇ ਅਥਵਾ ਪਰਮਾਤਮਾ ਦੇ ਬਣਾਏ ਹੋਏ ਦੇਵੀ-ਦੇਵਤਿਆਂ ਦੀ ਪੂਜਾ ਕਰਕੇ ਆਪਣਾ ਸਨਮਾਨ ਨਹੀਂ ਬਚਾ ਸਕਦੇ।''

ਪੰਡਤਾਂ ਨੇ ਫਿਰ ਆਖਿਆ, ''ਪਰਮਾਤਮਾ ਦੇ ਸੰਸਕ੍ਰਿਤ ਵਿਚ ਸ਼ਿਵ, ਗੋਬਿੰਦ, ਰਾਮ ਆਦਿ ਨਾਮ ਹਨ। ਗੁਰੂ ਨਾਨਕ ਨੇ ਵਾਹਿਗੁਰੂ ਕਹਿਣ ਦੀ ਪਰੰਪਰਾ ਕਿਉਂ ਸ਼ੁਰੂ ਕੀਤੀ ਹੈ ਅਤੇ ਇਹਨਾਂ ਅੱਖਰਾਂ ਦਾ ਅਰਥ ਕੀ ਹੈ ?'' ਭਾਈ ਗੁਰਦਾਸ ਨੇ ਉੱਤਰ ਦਿੱਤਾ ਕਿ ਵਾਹਿਗੁਰੂ ਨਾਮ ਸਾਰਿਆਂ ਤੋਂ ਮਹਾਨ ਹੈ। ''ਵਾਹ ਦਾ ਅਰਥ ਹੈ ਪ੍ਰਸੰਨਤਾ, ਵਿਸ਼ਵਾਸ ਅਤੇ ਗੁਰੂ ਦਾ ਅਰਥ ਹੈ ਮਹਾਨ। ਦੋਵੇਂ ਸ਼ਬਦਾਂ ਨੂੰ ਜੋੜ ਕੇ ਅਰਥ ਬਣਦਾ ਹੈ ਪਰਮਾਤਮਾ (ਗੁਣਾਂ) ਦਾ ਵਾਧਾ ਹੋਵੇ। ਇਨ੍ਹਾਂ ਦਾ ਇਹ ਵੀ ਅਰਥ ਹੈ ਕਿ ਪਰਮਾਤਮਾ ਅਦਭੁਤ ਹੈ ਅਰਥਾਤ ਵਿਅਕਤੀ ਦੀ ਸਮਝ ਤੋਂ ਪਰੇ ਹੈ''।

ਪੰਡਤਾਂ ਨੇ ਭਾਈ ਸਾਹਿਬ ਨਾਲ ਸੰਸਕ੍ਰਿਤ ਅਤੇ ਲੋਕ-ਬੋਲੀ ਦੇ ਪਰਸਪਰ ਗੁਣਾਂ ਔਗੁਣਾਂ ਬਾਰੇ ਵੀ ਚਰਚਾ ਕੀਤੀ। ਉਹ ਕਹਿਣ ਲੱਗੇ ਸੰਸਕ੍ਰਿਤ, ਜਿਹੜੀ ਕਿ ਲਿਖਤਾਂ ਦੀ ਭਾਸ਼ਾ ਹੈ ਦੇਵਤਿਆਂ ਦੀ ਭਾਸ਼ਾ ਸੀ ਅਤੇ ਹਿੰਦੀ, ਜਿਹੜੀ ਕਿ ਬੋਲੀ ਜਾਣ ਵਾਲੀ ਭਾਸ਼ਾ ਹੈ, ਮਨੁੱਖਾਂ ਦੀ ਭਾਸ਼ਾ ਸੀ। ਭਾਈ ਗੁਰਦਾਸ ਜੀ ਨੇ ਉੱਤਰ ਦਿੱਤਾ, ''ਆਪਣੇ ਵਿਚਾਰ ਵਿਅਕਤੀਆਂ ਨੂੰ ਸਮਝਾਉਣ ਲਈ ਗੁਰੂ ਜੀ ਨੇ ਇਸ ਬੋਲੀ ਜਾਣ ਵਾਲੀ ਭਾਸ਼ਾ ਨੂੰ ਵਰਤਿਆ ਹੈ। ਸੰਸਕ੍ਰਿਤ ਤਾਂ ਕੇਵਲ ਪੁਜਾਰੀਆਂ ਦੀ ਭਾਸ਼ਾ ਸੀ। ਹੁਣ ਬੋਲੀ ਜਾਣ ਵਾਲੀ ਭਾਸ਼ਾ ਹੀ ਇਸ ਤੋਂ ਪਹਿਲਾ ਵੀ ਸੀ ਅਤੇ ਇਸ ਤੋਂ ਬਾਅਦ ਵੀ ਰਹੇਗੀ। ਸੰਸਕ੍ਰਿਤ ਦੀ ਸਥਿਤੀ ਤਾਂ ਵਿੱਚ-ਵਿਚਾਲੇ ਵਾਲੀ ਹੈ। ਇਹ ਤਾਂ ਚਾਲੂ ਭਾਸ਼ਾ ਹੀ ਸੀ ਜਿਸ ਵਿੱਚ ਕ੍ਰਿਸ਼ਨ ਨੇ ਅਰਜਨ ਨੂੰ ਉਤਸ਼ਾਹਿਤ ਕੀਤਾ ਸੀ। ਜਦੋਂ ਵੀ ਕੋਈ ਸੰਸਕ੍ਰਿਤ ਵਿਚ ਵਾਰਤਾ ਕਰਦਾ ਹੈ ਜਾਂ ਲਿਖਦਾ ਹੈ ਤਾਂ ਉਹ ਉਸਨੂੰ ਆਮ ਲੋਕਾਂ ਦੀ ਭਾਸ਼ਾ ਵਿਚ ਹੀ ਸਮਝਾਉਣੀ ਪੈਂਦੀ ਹੈ। ਭਾਸ਼ਾ ਤਾਂ ਕਿਸੇ ਸਰੀਰਧਾਰੀ ਵਿਅਕਤੀ ਨੇ ਹੀ ਬੋਲਣੀ ਹੁੰਦੀ ਹੈ। ਪਰਮਾਤਮਾ ਦਾ ਕਿਉਂਕਿ ਕੋਈ ਸਰੀਰ ਨਹੀਂ ਹੈ ਇਸ ਲਈ ਉਹ ਕੋਈ ਭਾਸ਼ਾ ਨਹੀਂ ਬੋਲਦਾ ਅਤੇ ਨਾ ਹੀ ਉਸ ਨੇ ਸੰਸਕ੍ਰਿਤ ਦੀ ਰਚਨਾ ਕੀਤੀ ਹੈ। ਇਹ ਤਾਂ ਹੁਣ ਕੇਵਲ ਕਿਤਾਬਾਂ ਵਿਚ ਹੀ ਨਜ਼ਰ ਆਉਂਦੀ ਹੈ ਅਤੇ ਇਸ ਲਈ ਇਕ ਮਿਰਤਕ ਭਾਸ਼ਾ ਹੈ। ਇਹ ਇਕ ਅਜਿਹਾ ਰੁੱਖ ਹੈ ਜਿਸ ਨੂੰ ਫਲ ਨਹੀਂ ਲਗਦੇ ਜਦੋਂ ਕਿ ਦੂਜੇ ਪਾਸੇ ਲੋਕ ਭਾਸ਼ਾ ਇੱਕ ਅਜਿਹਾ ਰੁੱਖ ਹੈ ਜਿਸ ਦੀਆਂ ਫਲਦਾਰ ਟਹਿਣੀਆਂ ਹਨ। ਮਨੁੱਖੀ ਜੀਵਨ ਨੂੰ ਸੀਮਿਤ ਵੇਖਦਿਆਂ ਹੋਇਆਂ ਗੁਰੂ ਜੀ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਦੀ ਰਚਨਾ ਆਸਾਨ ਭਾਸ਼ਾ ਵਿਚ ਕੀਤੀ। ਸੰਸਕ੍ਰਿਤ ਇੰਨੀ ਮੁਸ਼ਕਿਲ ਹੈ ਕਿ ਉਸਨੂੰ ਸਿੱਖਣ ਲਈ ਸਾਰੇ ਜੀਵਨ ਦਾ ਲਗ ਜਾਣਾ ਜ਼ਰੂਰੀ ਹੈ ਜਦ ਕਿ ਅਸੀਂ

ਬੋਲੀ ਜਾਣ ਵਾਲੀ ਉਹ ਆਮ ਭਾਸ਼ਾ ਵਰਤਦੇ ਹਾਂ ਜਿਸ ਨੂੰ ਬੱਚੇ ਅਤੇ ਇਸਤਰੀਆਂ ਲਿਖ ਅਤੇ ਸਮਝ ਸਕਦੀਆਂ ਹਨ। ਇਹੀ ਕਾਰਨ ਹੈ ਕਿ ਬੋਲੀ ਜਾਣ ਵਾਲੀ ਭਾਸ਼ਾ ਨੂੰ ਹੀ ਗੁਰੂ ਜੀ ਨੇ ਦਿੱਬ ਆਦੇਸ਼ਾਂ ਦਾ ਸਾਧਨ ਬਣਾਇਆ। ਕਿਸੇ ਵੀ ਜਾਤ ਦੇ ਲੋਕ ਇਸ ਨੂੰ ਪੜ੍ਹ ਸਕਦੇ ਹਨ ਅਤੇ ਇਹ ਤੁਹਾਡੀ ਸੰਸਕ੍ਰਿਤ ਦੀ ਤਰ੍ਹਾਂ ਨਹੀਂ ਹੈ, ਜਿਸਦੇ ਦਰਵਾਜੇ ਔਰਤਾਂ ਅਤੇ ਨੀਵੀਂ ਜਾਤ ਦੇ ਵਿਅਕਤੀਆਂ ਲਈ ਬੰਦ ਹਨ।'' ਇਹ ਕਿਹਾ ਜਾਂਦਾ ਹੈ ਕਿ ਇਸ 'ਤੇ ਪੰਡਤਾਂ ਅਤੇ ਬਨਾਰਸ ਦੇ ਸੰਨਿਆਸੀਆਂ ਨੇ ਉਹਨਾਂ ਦੀ ਦਲੀਲ ਦੀ ਸ਼ਕਤੀ ਨੂੰ ਸਵੀਕਾਰ ਕੀਤਾ ਅਤੇ ਆਪਣੀ ਹਾਰ ਮੰਨ ਲਈ। ਬਨਾਰਸ ਵਿਖੇ ਦੋ ਮਹੀਨੇ ਰਹਿਣ ਤੋਂ ਬਾਅਦ ਭਾਈ ਗੁਰਦਾਸ ਜੀ ਨੇ ਵਾਪਿਸ ਆਉਣ ਦਾ ਮਨ ਬਣਾਇਆ ਅਤੇ ਗੁਰੂ ਜੀ ਦੇ ਗੁੱਸੇ ਦਾ ਸਾਹਮਣਾ ਕਰਨ ਦਾ ਇਰਾਦਾ ਕਰ ਲਿਆ।

ਭਾਈ ਗੁਰਦਾਸ ਜੀ ਨੇ ਗੁਰੂ ਜੀ ਨੂੰ ਲਿਖਿਆ, ''ਜਿਵੇਂ ਰੱਸੇ ਨਾਲ ਬੰਨ੍ਹਿਆ ਹੋਇਆ ਵੱਛਾ ਆਪਣੀ ਮਾਂ ਨੂੰ ਮਿਲਣ ਲਈ ਅੜਾਟ ਪਾਉਂਦਾ ਹੈ ; ਜਿਵੇਂ ਘਰ ਜਾਣ ਦੀ ਇੱਛਾ ਰੱਖਣ ਵਾਲੇ ਮਜ਼ਦੂਰ ਨੂੰ ਜੇ ਦੂਜੇ ਲਈ ਜਬਰਦਸਤੀ ਕੰਮ ਕਰਨਾ ਪਵੇ ਤਾਂ ਉਸਦਾ ਸਮਾਂ ਬੜੇ ਮਾਨਸਿਕ ਕਲੇਸ਼ ਵਿਚ ਕਟਦਾ ਹੈ; ਜਿਵੇਂ ਪਤਨੀ ਨੂੰ ਉਸ ਦੇ ਮਾਤਾ ਪਿਤਾ ਦੁਆਰਾ ਪਤੀ ਤੋਂ ਦੂਰ ਰੱਖੇ ਜਾਣ 'ਤੇ ਪਤਨੀ ਉਸਨੂੰ ਮਿਲਣ ਲਈ ਵਿਆਕੁਲ ਰਹਿੰਦੀ ਹੈ – ਇਸੇ ਤਰ੍ਹਾਂ ਹੀ ਸਿੱਖ ਨੂੰ ਗੁਰੂ-ਚਰਨਾਂ ਵਿਚ ਖੁਸ਼ੀ ਦੀ ਇੱਛਾ ਬਣੀ ਰਹਿੰਦੀ ਹੈ ਪਰੰਤੂ ਉਹ ਗੁਰੂ ਦੇ ਹੁਕਮ ਦਾ ਪਾਲਣ ਕਰਦਾ ਹੋਇਆ ਦੂਸਰੇ ਦੇਸ ਵਿਚ ਕਲੇਸ਼ ਨਾਲ ਭਰੇ ਦਿਨ ਕਟੀ ਜਾਂਦਾ ਹੈ''।

ਗੁਰੂ ਜੀ ਨੇ ਭਾਈ ਜੇਠਾ ਅਤੇ ਕੁਝ ਹੋਰ ਸਿੱਖਾਂ ਨੂੰ ਭਾਈ ਗੁਰਦਾਸ ਨੂੰ ਲੈ ਆਉਣ ਲਈ ਭੇਜਿਆ । ਪਰ ਇਹ ਲਿਆਉਣਾ ਉਸ ਤਰੀਕੇ ਦਾ ਨਹੀਂ ਸੀ ਜਿਸ ਤਰੀਕੇ ਦਾ ਭਾਈ ਗੁਰਦਾਸ ਨੇ ਸੋਚਿਆ ਹੋਇਆ ਸੀ। ਗੁਰੂ ਜੀ ਨੇ ਭਾਈ ਜੇਠਾ ਜੀ ਦੇ ਹੱਥ ਬਨਾਰਸ ਦੇ ਸ਼ਾਸਕ ਦੇ ਨਾਂ ਇੱਕ ਪੱਤਰ ਭੇਜਿਆ ਜਿਸ ਵਿਚ ਕਿਹਾ ਗਿਆ ਸੀ ਕਿ ਗੁਰਦਾਸ ਸਾਡੀ ਆਗਿਆ ਤੋਂ ਬਿਨਾਂ ਸਾਡੇ ਕੋਲੋਂ ਭੱਜ ਆਇਆ ਹੈ ਅਤੇ ਨਾਲ ਹੀ ਉਸ ਪੱਤਰ ਵਿਚ ਇਹ ਗੱਲ ਕੀਤੀ ਗਈ ਕਿ ਭਾਈ ਗੁਰਦਾਸ ਨੂੰ ਸਜ਼ਾ ਦੇਣ ਲਈ ਕੈਦ ਕਰਕੇ ਭੇਜ ਦਿੱਤਾ ਜਾਵੇ। ਗੁਰੂ ਜੀ ਦਾ ਪੱਤਰ ਪ੍ਰਾਪਤ ਕਰਕੇ ਸ਼ਹਿਰ ਦਾ ਸ਼ਾਸਕ ਬਹੁਤ ਹੈਰਾਨ ਹੋਇਆ ਅਤੇ ਉਸ ਨੇ ਕਿਹਾ ਕਿ ਮੈਂ ਗੁਰਦਾਸ ਨਾਂ ਦੇ ਕਿਸੇ ਚੋਰ ਜਾਂ ਗੁਰੂ ਦੇ ਸੇਵਕ ਨੂੰ ਨਹੀਂ ਜਾਣਦਾ । ਪਰੰਤੂ ਗੁਰੂ ਜੀ ਦੇ ਸੰਦੇਸ਼ਵਾਹਕ ਜੇਕਰ ਚਾਹੁਣ ਤਾਂ ਮੈਨੂੰ ਕੈਦ ਕਰ ਲੈਣ ਅਤੇ ਮੈਨੂੰ ਗੁਰੂ ਜੀ ਦੀ ਸੇਵਾ ਕਰਨ ਲਈ ਲੈ ਜਾਣ। ਇਸ ਉਤੇ ਜਪੁਜੀ ਦਾ ਪਾਠ ਸਮਾਪਤ ਕਰਕੇ ਉਠੇ ਭਾਈ ਗੁਰਦਾਸ ਨੇ ਨਗਰ ਦੇ ਸ਼ਾਸਕ ਅਤੇ ਉਸ ਦੇ ਕਰਮਚਾਰੀਆਂ ਨੂੰ ਸਾਰੀ ਕਹਾਣੀ ਸੁਣਾ ਦਿੱਤੀ ਕਿ ਕਿਵੇਂ ਉਹ ਕਾਬਲ ਗਏ ਸਨ ਅਤੇ

ਕਿਵੇਂ ਉਥੋਂ ਭੱਜ ਕੇ ਆਏ ਸਨ। ਇਸ ਉਤੇ ਉਨ੍ਹਾਂ ਸਾਰਿਆਂ ਦੀ ਹੈਰਾਨੀ ਅਤੇ ਜਿਗਿਆਸਾ ਹੋਰ ਵਧ ਗਈ।

ਭਾਈ ਗੁਰਦਾਸ ਦੇ ਪਿੱਠ ਪਿੱਛੇ ਹੱਥ ਬੰਨ੍ਹ ਦਿੱਤੇ ਗਏ ਪਰੰਤੂ ਨਾਲ ਦੇ ਨਾਲ ਨਗਰ ਦੇ ਸ਼ਾਸਕ ਅਤੇ ਲੋਕਾਂ ਨੇ ਜਿਹੜੇ ਕਿ ਉਹਨਾਂ ਨੂੰ ਪੂਰੀ ਤਰ੍ਹਾਂ ਨਿਰਦੋਸ਼ ਮੰਨਦੇ ਸਨ, ਪੂਰੇ ਸਤਿਕਾਰ ਨਾਲ ਭਾਈ ਗੁਰਦਾਸ ਨੂੰ ਵਿਦਿਆ ਕੀਤਾ। ਕੈਦ ਕਰਨ ਵਾਲਾ ਜਥਾ ਘਰ ਵਾਲੇ ਪਾਸੇ ਦੀ ਯਾਤਰਾ ਕਰਦੇ ਸਮੇਂ ਜਦੋਂ ਲਗਭਗ ਚਾਰ ਮੀਲ ਅੱਗੇ ਗਿਆ ਤਾਂ ਭਾਈ ਜੇਠਾ ਜੀ ਨੇ ਭਾਈ ਗੁਰਦਾਸ ਜੀ ਦੇ ਹੱਥ ਖੋਲ੍ਹ ਦਿੱਤੇ ਤਾਂ ਕਿ ਉਹ ਵਧੇਰੇ ਆਰਾਮ ਨਾਲ ਸਫਰ ਕਰ ਸਕਣ ਹਾਲਾਂਕਿ ਭਾਈ ਗੁਰਦਾਸ ਜੀ ਨੇ ਉਹਨਾਂ ਨੂੰ ਅਜਿਹਾ ਕਰਨ ਲਈ ਨਹੀਂ ਕਿਹਾ ਸੀ। ਜਦੋਂ ਅੰਮ੍ਰਿਤਸਰ ਦੇ ਲਾਗੇ ਪਹੁੰਚੇ ਤਾਂ ਗੁਰੂ ਜੀ ਦੇ ਸਾਹਮਣੇ ਪੇਸ਼ ਕਰਨ ਲਈ ਭਾਈ ਜੇਠਾ ਜੀ ਨੇ ਆਪਣੇ ਕੈਦੀ ਨੂੰ ਫੇਰ ਬੰਨ੍ਹ ਲਿਆ। ਗੁਰੂ ਜੀ ਨੇ ਬੜੇ ਵਿਅੰਗ ਨਾਲ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਉਹ ਇੱਕ ਬਹੁਤ ਵਧੀਆ ਸਿੱਖ ਹਨ ਅਤੇ ਇਸ ਤਰ੍ਹਾਂ ਦੀਆਂ ਹੀ ਕਈ ਹੋਰ ਗੱਲਾਂ ਗੁਰੂ ਜੀ ਨੇ ਭਾਈ ਸਾਹਿਬ ਦੇ ਆਚਰਣ ਬਾਰੇ ਕਹੀਆਂ। ਭਾਈ ਗੁਰਦਾਸ ਜੀ ਨੇ ਉੱਤਰ ਦਿੱਤਾ ::

ਜੇ ਮਾਊ ਪੂਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ ।
ਜੇ ਘਰੁ ਭੰਨੈ ਪਾਹਰੂ ਕਉਣ ਰਖਣਹਾਰਾ ।
ਬੇੜਾ ਡੋਬੈ ਪਾਤਣੀ ਕਿਉ ਪਾਰਿ ਉਤਾਰਾ ।
ਆਗੂ ਲੈ ਉਝੜਿ ਪਵੈ ਕਿਸੁ ਕਰੈ ਪੁਕਾਰਾ ।
ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ ।
ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ ।।

(ਵਾਰ ੩੫, ਪਉੜੀ ੨੨)

ਗੁਰੂ ਜੀ ਨੇ ਉਹਨਾਂ ਨੂੰ ਮਾਫ ਕਰ ਦਿੱਤਾ ਅਤੇ ਸਲਾਹ ਦਿੱਤੀ ਕਿ ਕੈਦ ਹੋਣ ਤੋਂ ਪਹਿਲਾਂ ਉਹ ਜਿਹੜੀਆਂ ਰਚਨਾਵਾਂ ਕਰ ਰਹੇ ਸਨ, ਉਹ ਉਹਨਾਂ ਨੂੰ ਪੂਰੀਆਂ ਕਰ ਲੈਣ।

# ਅਧਿਆਇ ਸੋਲ੍ਹਵਾਂ

## ਕੀਰਤਪੁਰ

ਗੁਰੂ ਜੀ ਦੇ ਲੜਕੇ ਸੂਰਜ ਮੱਲ ਦਾ ਵਿਆਹ ਪ੍ਰੇਮ ਚੰਦ ਦੀ ਲੜਕੀ ਖੇਮ ਕੌਰ ਨਾਲ ਕਰ ਦਿੱਤਾ ਗਿਆ। ਲਾਲ ਚੰਦ ਅਤੇ ਉਹਨਾਂ ਦੀ ਪਤਨੀ ਬਿਸ਼ਨ ਕੌਰ ਨੇ ਸੋਚਿਆ ਕਿ ਉਹਨਾਂ ਦੀ ਲੜਕੀ ਗੁਜਰੀ ਦੀ ਮੰਗਣੀ ਵੀ ਇਸੇ ਮੌਕੇ 'ਤੇ ਗੁਰੂ ਜੀ ਦੇ ਸਭ ਤੋਂ ਛੋਟੇ ਲੜਕੇ ਤੇਗ ਬਹਾਦਰ ਨਾਲ ਕਰ ਦਿੱਤੀ ਜਾਵੇ। ਜਦੋਂ ਲਾਲ ਚੰਦ ਵਲੋਂ ਵਿਆਹ ਦੀਆਂ ਸੁਗਾਤਾਂ ਲੈ ਕੇ ਉਸ ਦੇ ਨੌਕਰ ਆਏ ਤਾਂ ਉਹਨਾਂ ਨੂੰ ਹੋਣ ਵਾਲੇ ਵਰ ਦੇ ਨਾਂ ਦਾ ਹੀ ਪਤਾ ਨਹੀਂ ਸੀ। ਇਸ ਲਈ ਉਹਨਾਂ ਨੇ ਤੇਗ ਬਹਾਦਰ ਜੀ ਦੇ ਵੱਡੇ ਭਰਾ ਅਣੀ ਰਾਇ ਨੂੰ ਪੁਛਿਆ ਕਿ ਕੀ ਉਹਨਾਂ ਦਾ ਹੀ ਵਿਆਹ ਹੋਵੇਗਾ। ਉਸ ਦਾ ਮਨ ਅਧਿਆਤਮਕ ਵਿਚਾਰਾਂ ਵਿਚ ਲੀਨ ਸੀ, ਉਸ ਨੇ ਪੁਛਿਆ, "ਵਿਆਹ ਦਾ ਕੀ ਅਰਥ ਹੈ ?" ਸੁਗਾਤਾਂ ਲੈ ਕੇ ਆਉਣ ਵਾਲੇ ਵਿਅਕਤੀ ਨੇ ਇਸ ਸਾਰੇ ਕਾਰਜ ਦਾ ਅਰਥ ਅਤੇ ਉਦੇਸ਼ ਬਿਆਨ ਕੀਤਾ। ਅਣੀ ਰਾਇ ਨੇ ਉੱਤਰ ਦਿੱਤਾ, "ਵਿਵਾਹਿਤ ਜੀਵਨ ਦੁੱਖਾਂ ਦੀ ਬੁਨਿਆਦ ਹੈ। ਇੰਦ੍ਰਿਆਵੀ ਸੁਖ ਚੌਲ ਦੇ ਛਿਲਕੇ ਦੇ ਸਮਾਨ ਹਨ ਅਤੇ ਅਧਿਆਤਮਕ ਅਨੰਦ ਅੰਮ੍ਰਿਤ ਤੁੱਲ ਹੈ।" ਅਣੀ ਰਾਇ ਦੇ ਵਿਚਾਰਾਂ ਨੂੰ ਅਤੇ ਹਾਲਤ ਨੂੰ ਬਦਲਿਆ ਨਾ ਜਾ ਸਕਿਆ। ਲਾਲ ਚੰਦ ਦੁਆਰਾ ਪਹਿਲਾਂ ਹੀ ਤੇਗ ਬਹਾਦਰ ਜੀ ਨੂੰ ਆਪਣਾ ਦਾਮਾਦ ਬਣਾਉਣ ਬਾਰੇ ਸੋਚਿਆ ਹੋਇਆ ਹੋਣ ਕਰਕੇ ਪੁਛਿਆ ਗਿਆ ਕਿ ਕੀ ਉਹ ਵਿਆਹ ਕਰਾਉਣ ਲਈ ਰਜ਼ਾਮੰਦ ਹਨ ਅਤੇ ਉਹਨਾਂ ਨੇ ਜੁਆਬ ਦਿੱਤਾ ਕਿ ਉਹ ਆਪਣੇ ਪਿਤਾ ਜੀ ਦੀ ਆਗਿਆ ਮੰਨਣਗੇ। ਇਸ ਤੋਂ ਬਾਅਦ ਉਹਨਾਂ ਦੀ ਮੰਗਣੀ ਖੁਲੇ ਦਰਬਾਰ ਵਿੱਚ ਲਾਲ ਚੰਦ ਦੀ ਪੁੱਤਰੀ ਗੁਜਰੀ ਨਾਲ ਵਿਧੀ-ਪੂਰਵਕ ਹੋ ਗਈ।

ਜਲੰਧਰ ਦੇ ਸੂਬੇਦਾਰ ਦਾ ਬਚਿਆ ਹੋਇਆ ਪੁੱਤਰ ਵਲੀ ਖ਼ਾਂ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਲਈ ਕਿਸੇ ਚੰਗੇ ਅਵਸਰ ਦੀ ਇੰਤਜ਼ਾਰ ਵਿੱਚ ਸੀ। ਉਹ ਮੌਕਾ ਹੁਣ ਆ ਗਿਆ ਸੀ। ਬਾਦਸ਼ਾਹ ਸ਼ਾਹਜਹਾਨ ਦਿੱਲੀ ਤੋਂ ਲਾਹੌਰ ਵੱਲ ਜਾ ਰਿਹਾ ਸੀ। ਵਲੀ ਖ਼ਾਂ ਨੇ ਉਸਨੂੰ ਹੋਰ

ਕੀਮਤੀ ਭੇਟਾਵਾਂ ਦੇ ਨਾਲ ਸੋਨੇ ਦੀ ਜੀਨ ਵਾਲਾ ਇਕ ਘੋੜਾ ਵੀ ਭੇਟ ਕੀਤਾ। ਬਾਦਸ਼ਾਹ ਨੇ ਪੁੱਛਿਆ ਕਿ ਉਸ ਦੇ ਪਿਤਾ ਅਤੇ ਵੱਡਾ ਭਰਾ ਉਹਨਾਂ ਨੂੰ ਮਿਲਣ ਕਿਉਂ ਨਹੀਂ ਆਏ ਹਨ। ਵਲੀ ਖ਼ਾਂ ਨੇ ਜੁਆਬ ਦਿੱਤਾ ਕਿ ਉਹ ਸਿੱਖਾਂ ਦੇ ਗੁਰੂ ਹੱਥੋਂ ਮਾਰੇ ਗਏ ਹਨ। ਗੁਰੂ ਨੇ ਰੋਹੇਲਾ ਨਾਮਕ ਪਿੰਡ ਵਿੱਚ ਜਬਰਦਸਤੀ ਜ਼ਮੀਨ 'ਤੇ ਕਬਜ਼ਾ ਕਰ ਲਿਆ ਹੈ ਅਤੇ ਉਹ ਜ਼ਮੀਨ ਦੇ ਮਾਲਕ ਭਗਵਾਨ ਦਾਸ ਘੇਰੜ ਨੂੰ ਬਿਆਸ ਨਦੀ ਵਿੱਚ ਸੁੱਟ ਦਿੱਤਾ ਹੈ ਅਤੇ ਇਸ ਤਰ੍ਹਾਂ ਮੁਲਕ ਵਿੱਚ ਇਕ ਬਗਾਵਤ ਪੈਦਾ ਕਰ ਦਿੱਤੀ ਹੈ। ਇਸ ਤੋਂ ਬਾਅਦ ਵਲੀ ਖ਼ਾਂ ਨੇ ਗੁਰੂ ਦੀ ਦੇ ਖਿਲਾਫ਼ ਭੇਜੀ ਹੋਈ ਅਤੇ ਮਾਰੀ ਜਾ ਚੁਕੀ ਫ਼ੌਜ ਦਾ ਸਾਰਾ ਬਿਉਰਾ ਦੱਸਿਆ। ਬਾਦਸ਼ਾਹ ਹੈਰਾਨ ਰਹਿ ਗਿਆ ਅਤੇ ਉਸ ਨੇ ਜਾਣਨਾ ਚਾਹਿਆ ਕਿ ਕੀ ਕੋਈ ਅਜਿਹਾ ਹੈ ਜਿਹੜਾ ਉਸ (ਗੁਰੂ) ਦੇ ਖਿਲਾਫ਼ ਇਕ ਹੋਰ ਹਮਲੇ ਦੀ ਅਗਵਾਈ ਕਰ ਸਕੇ।

ਗੁਰੂ ਜੀ ਨੇ ਹਿਤੈਸ਼ੀ ਵਜ਼ੀਰ ਖ਼ਾਂ ਨੇ ਤੁਰੰਤ ਆਪਣੀਆਂ ਦਲੀਲਾਂ ਰੱਖੀਆਂ - ''ਜਹਾਂਪਨਾਹ, ਜਿਸ ਨੂੰ ਤੁਸੀਂ ਆਦੇਸ਼ ਦਿਉਗੇ ਉਹ ਗੁਰੂ ਦੇ ਖਿਲਾਫ਼ ਜਾਣ ਵਾਸਤੇ ਤਿਆਰ ਹੈ ਪਰੰਤੂ ਕਾਰਵਾਈ ਕਰਨ ਤੋਂ ਪਹਿਲਾਂ ਕੁਝ ਵਿਚਾਰ ਕਰ ਲੈਣਾ ਅਨੁਚਿਤ ਨਹੀਂ ਹੋਵੇਗਾ। ਕੀ ਜਲੰਧਰ ਦੇ ਸੂਬੇਦਾਰ ਨੇ ਗੁਰੂ (ਜੀ) ਦੇ ਖਿਲਾਫ਼ ਚੜ੍ਹਾਈ ਕਰਨ ਤੋਂ ਪਹਿਲਾਂ ਤੁਹਾਡੇ ਕੋਲੋਂ ਆਦੇਸ਼ ਲਏ ਸਨ ? ਨਹੀਂ, ਉਸ ਨੇ ਆਪਣੀ ਜਿੰਮੇਵਾਰੀ 'ਤੇ ਇਹ ਲੜਾਈ ਸ਼ੁਰੂ ਕੀਤੀ। ਵਲੀ ਖ਼ਾਂ ਨੂੰ ਪੁਛੋ ਕਿ ਗੁਰੂ ਹੁਣ ਕਿਥੇ ਹੈ ? ਕੀ ਉਹ ਇਕ ਬਾਗੀ ਦੀ ਤਰ੍ਹਾਂ ਰੁਹੇਲਾ ਵਿੱਚ ਡਟੇ ਹੋਏ ਹਨ ? ਕੀ ਉਹ ਉਥੋਂ ਦੀ ਜ਼ਮੀਨ ਦਾ ਲਗਾਨ ਆਪ ਲੈ ਰਹੇ ਹਨ ? ਨਹੀਂ, ਉਹ ਸ਼ਾਂਤੀ-ਪੂਰਵਕ ਹੁਣ ਅੰਮ੍ਰਿਤਸਰ ਵਿੱਚ ਰਹਿ ਰਹੇ ਹਨ। ਉਹ ਹਿੰਦੂ ਜਾਂ ਮੁਸਲਮਾਨ ਕਿਸੇ ਵੀ ਫਿਰਕੇ ਨਾਲ ਸੰਬੰਧਤ ਨਹੀਂ ਹਨ। ਘੇਰੜ ਤਾਂ ਆਪਣੇ ਹੀ ਵਿਅਕਤੀਆਂ 'ਤੇ ਅਤਿਆਚਾਰ ਕਰਦਾ ਹੁੰਦਾ ਸੀ ਅਤੇ ਗਰੀਬਾਂ ਨੂੰ ਦਬਾ ਕੇ ਰੱਖਦਾ ਸੀ। ਗੁਰੂ ਜੀ ਨੇ ਆਪਣੇ ਵਸੀਲਿਆਂ ਨਾਲ ਉਹਨਾਂ ਗਰੀਬਾਂ ਵਾਸਤੇ ਮਕਾਨ ਬਣਵਾਏ ਹਨ। ਉਹਨਾਂ ਨੇ ਤਾਂ ਮੁਸਲਮਾਨਾਂ ਲਈ ਵੀ ਬਿਆਸ ਦੇ ਕੰਢੇ ਖਾਲੀ ਪਈ ਜ਼ਮੀਨ 'ਤੇ ਇਕ ਮਸਜਿਦ ਬਣਵਾਈ ਹੈ। ਘੇਰੜ ਹਿੰਦੂਆਂ ਨਾਲ ਮਿਲਿਆ ਹੋਇਆ ਸੀ ਅਤੇ ਉਸਨੂੰ ਇਸ ਦੀ ਹੀ ਸਜ਼ਾ ਮਿਲੀ ਹੈ। ਉਹ ਗੁਰੂ ਜੀ ਦੇ ਨਾਲ ਲੜਨ ਲਈ ਅਤੇ ਉਹਨਾਂ ਦੀ ਬੇਇਜ਼ਤੀ ਕਰਨ ਗਿਆ ਸੀ। ਉਸ ਦੀ ਭਾਸ਼ਾ ਸਿੱਖਾਂ ਵੱਲੋਂ ਬਰਦਾਸ਼ਤ ਨਹੀਂ ਹੋਈ। ਸਿੱਖਾਂ ਨਾਲ ਲੜਦੇ ਹੋਏ ਉਹ ਨਦੀ ਵਿੱਚ ਡਿੱਗ ਪਿਆ ਅਤੇ ਨਦੀ ਦੀ ਧਾਰ ਵਿੱਚ ਰੁੜ ਗਿਆ। ਉਸਦਾ ਲੜਕਾ ਰਤਨਚੰਦ ਚੰਦੂ ਦੇ ਲੜਕੇ ਕਰਮਚੰਦ ਨਾਲ ਮਿਲਕੇ ਸੂਬੇਦਾਰ ਕੋਲ ਸਹਾਇਤਾ ਲਈ ਬੇਨਤੀ ਕਰਨ ਗਇਆ ਅਤੇ ਜਿਵੇਂ ਕਿ ਮੈਨੂੰ ਬਿਲਕੁਲ ਠੀਕ-ਠਾਕ ਵਿਅਕਤੀਆਂ ਪਾਸੋਂ ਪਤਾ ਲੱਗਾ ਹੈ, ਇਹਨਾਂ ਤੋਂ ਬਹੁਤ ਵੱਡੀ ਰਿਸ਼ਵਤ ਲੈ ਕੇ ਸੂਬੇਦਾਰ ਨੇ ਗੁਰੂ ਜੀ ਉਤੇ ਚੜ੍ਹਾਈ

ਕੀਤੀ। ਗੁਰੂ ਜੀ ਤਾਂ ਅਦਭੁਤ ਵਿਅਕਤੀ ਹਨ। ਉਹਨਾਂ ਕੋਲ ਨਾ ਤਾਂ ਲੜਾਈ ਦਾ ਸਮਾਨ ਹੈ ਅਤੇ ਨਾ ਹੀ ਫ਼ੌਜਾਂ ਹਨ। ਤੁਹਾਨੂੰ ਇਹ ਵਿਸ਼ਵਾਸ ਕਰਨ ਲਈ ਕਿਹਾ ਜਾ ਰਿਹਾ ਹੈ ਕਿ ਛੋਟੇ ਛੋਟੇ ਦੁਕਾਨਦਾਰਾਂ ਨੇ ਤੁਹਾਡੀ ਸਾਰੀ ਫ਼ੌਜ ਦੇ ਦਸ ਹਜ਼ਾਰ ਸਿਪਾਹੀਆਂ ਨੂੰ ਮਾਰ ਦਿੱਤਾ ਹੈ। ਜੇਕਰ ਤੁਸੀਂ ਮੈਨੂੰ ਆਦੇਸ਼ ਦਿਉ ਤਾਂ ਮੈਂ ਇਕੱਲਾ ਜਾਵਾਂਗਾ ਅਤੇ ਗੁਰੂ ਜੀ ਦੁਆਰਾ ਬਣਾਇਆ ਹੋਇਆ ਦੱਸਿਆ ਜਾਂਦਾ ਕਿਲ੍ਹਾ ਢਾਹ ਦੇਵਾਂਗਾ ਅਤੇ ਨਾਲ ਹੀ ਉਹ ਮਸਜਿਦ ਵੀ ਗਿਰਾ ਦੇਵਾਂਗਾ ਜਿਥੇ ਇਕ ਮੌਲਵੀ ਅਤੇ ਕੁਝ ਮਾੜੇ ਭਿਖਾਰੀ ਰਹਿ ਰਹੇ ਹਨ। ਸੂਬੇਦਾਰ ਦੇ ਇਸ ਲੜਕੇ ਨੂੰ ਤਾਂ ਸਜ਼ਾ ਮਿਲਣੀ ਚਾਹੀਦੀ ਹੈ। ਇਸ ਦੇ ਪਿਤਾ ਦੁਆਰਾ ਕੀਤੀ ਗਈ ਲੜਾਈ ਨੂੰ ਲੰਮਾ ਸਮਾਂ ਹੋ ਚਲਿਆ ਹੈ ਅਤੇ ਇਸ ਨੇ ਤੁਹਾਨੂੰ ਇਸ ਬਾਰੇ ਅੱਜ ਦੱਸਿਆ ਹੈ।''

ਬਾਦਸ਼ਾਹ ਹੈਰਾਨ ਹੋ ਗਿਆ ਅਤੇ ਉਸ ਨੇ ਜਾਣਨਾ ਚਾਹਿਆ ਕਿ ਗੁਰੂ ਜੀ ਨੇ ਮਸੀਤ ਕਿਉਂ ਬਣਾਈ ਸੀ। ਵਜ਼ੀਰ ਖ਼ਾਂ ਨੇ ਤੁਰੰਤ ਉੱਤਰ ਦਿੱਤਾ - ''ਹਜ਼ੂਰ, ਗੁਰੂ ਅਤੇ ਪੀਰ ਸਾਰਿਆਂ ਲਈ ਸਾਂਝੇ ਹੁੰਦੇ ਹਨ। ਉਹਨਾਂ ਕੋਲ ਨਫ਼ਰਤ ਅਤੇ ਮੋਹ ਦੋਵੇਂ ਨਹੀਂ ਹੁੰਦੇ। ਇਹ ਗੁਰੂ ਜੀ ਗੁਰੂ ਨਾਨਕ ਦੇ ਤਖ਼ਤ 'ਤੇ ਬਿਰਾਜਮਾਨ ਹਨ। ਉਹਨਾਂ ਦਾ ਨਿਵਾਸ ਕ੍ਰਿਸ਼ਮਿਆਂ ਦਾ ਘਰ ਹੈ। ਉਹ ਹਿੰਦੂ ਅਤੇ ਮੁਸਲਮਾਨ ਦੋਵਾਂ ਨੂੰ ਬਰਾਬਰ ਦੀ ਅੱਖ ਨਾਲ ਵੇਖਦੇ ਹਨ। ਬਾਦਸ਼ਾਹ ਨੇ ਜੁਆਬ ਦਿੱਤਾ, ''ਵਜ਼ੀਰ ਖ਼ਾਂ ਇਸ ਮਾਮਲੇ ਨੂੰ ਬਿਲਕੁਲ ਸਹੀ ਰੂਪ ਵਿੱਚ ਮੇਰੇ ਸਾਹਮਣੇ ਰੱਖਣ ਲਈ ਮੈਂ ਤੇਰੇ 'ਤੇ ਖੁਸ਼ ਹਾਂ।'' ਬਾਦਸ਼ਾਹ ਨੇ ਫਿਰ ਵਲੀ ਖ਼ਾਂ ਦੀ ਜਾਗੀਰ ਜਬਤ ਕਰ ਲਈ ਅਤੇ ਉਸਨੂੰ ਉਸ ਦੇ ਪਿਉ ਦਾ ਅਹੁਦਾ ਦੇਣਾ ਨਾ ਮੰਨਿਆ। ਇਸ ਤੋਂ ਬਾਅਦ ਕੁਝ ਸਮਾਂ ਗੁਰੂ ਜੀ ਨੇ ਸ਼ਾਂਤੀ ਪੂਰਵਕ ਗੁਜ਼ਾਰਿਆ। ਹੁਣ ਉਹਨਾਂ ਦੇ ਖਿਲਾਫ਼ ਹੋਰ ਸ਼ਿਕਾਇਤਾਂ ਕਰਨ ਤੋਂ ਸਾਰੇ ਹੀ ਸੰਕੋਚ ਕਰਨ ਲਗ ਪਏ।

### ਪੀਰ ਬੁਢਨ ਸ਼ਾਹ ਅਤੇ ਕੀਰਤਪੁਰ ਵਸਾਉਣਾ :

ਗੁਰੂ ਜੀ ਦੇ ਪੁੱਤਰ ਬਾਬਾ ਗੁਰਦਿੱਤਾ ਜੀ ਨੇ ਕੀਰਤਪੁਰ ਸ਼ਹਿਰ ਹੇਠ ਲਿਖੇ ਹਾਲਾਤਾਂ ਵਿੱਚ ਵਸਾਇਆ :-

ਕਹਿਲੂਰ ਨਾਮਕ ਪਹਾੜ ਦੀ ਕਾਲੀ ਪਹਾੜੀ ਦੀ ਚੋਟੀ 'ਤੇ ਇਕ ਸਮੇਂ ਚਮਤਕਾਰੀ ਕਾਜ਼ੀ ਦੇ ਤੌਰ 'ਤੇ ਪ੍ਰਸਿੱਧ, ਇਕ ਮੁਸਲਮਾਨ ਬੁਢਨ ਸ਼ਾਹ ਰਿਹਾ ਕਰਦਾ ਸੀ। ਉਸ ਦੇ ਕੋਲ ਦੋ ਬੱਕਰੀਆਂ ਸਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਹਨਾਂ ਨੂੰ ਇਕ ਪਾਲਤੂ ਸ਼ੇਰ ਰੋਜ਼ ਚਰਾ ਕੇ ਲਿਆਉਂਦਾ ਹੁੰਦਾ ਸੀ। ਗੁਰੂ ਨਾਨਕ ਅਤੇ ਮਰਦਾਨਾ ਵੀ ਇਕ ਵਾਰ ਇਸ ਸਥਾਨ 'ਤੇ ਆਏ ਸਨ। ਬੁਢਨ ਸ਼ਾਹ ਨੇ ਗੁਰੂ ਜੀ ਨੂੰ ਪੁਛਿਆ ਸੀ ਕਿ ਉਹ ਕੌਣ ਹਨ ਅਤੇ ਕਿਸ ਉਦੇਸ਼ ਲਈ ਇਥੇ ਆਏ ਹਨ। ਮਰਦਾਨੇ ਨੇ ਇਸਦਾ ਜੁਆਬ ਦਿੱਤਾ, ''ਇਹ ਦੈਵੀ ਆਤਮਾ ਗੁਰੂ ਨਾਨਕ

ਜੀ ਹਨ ਜਿਨ੍ਹਾਂ ਨੇ ਸੰਸਾਰ ਨੂੰ ਸਿਖਿਆ ਦੇਣ ਲਈ ਜਨਮ ਲਿਆ ਹੈ ਅਤੇ ਇਹਨਾਂ ਦੀਆਂ ਸਿਖਿਆਵਾਂ ਇਸ ਲਈ ਜ਼ਰੂਰੀ ਹਨ ਕਿ ਸਾਰੇ ਹੀ ਲੋਕ ਆਪਣੇ ਢਿੱਡ ਭਰਨ ਅਤੇ ਪਰਮਾਤਮਾ ਨੂੰ ਵਿਸਾਰ ਕੇ ਆਪਣੀਆਂ ਬੁਰੀਆਂ ਭਾਵਨਾਵਾਂ ਦੀ ਤ੍ਰਿਪਤੀ ਦੇ ਆਹਰ ਵਿੱਚ ਲੱਗੇ ਹੋਏ ਹਨ। ਮੈਂ ਮਰਦਾਨਾ ਹਾਂ ਅਤੇ ਧੰਦੇ ਵਜੋਂ ਮੈਂ ਇਕ ਢਾਡੀ ਹਾਂ। ਮੈਂ ਪਰਮਾਤਮਾ ਦੀ ਉਸਤਤ ਦੇ ਗੀਤ ਗਾਉਂਦਾ ਹਾਂ।'' ਅਜਿਹੇ ਆਉਣ ਵਾਲਿਆਂ ਦਾ ਸੁਆਗਤ ਕਰਕੇ ਬੁਢਨ ਸ਼ਾਹ ਖੁਸ਼ ਹੋਇਆ ਅਤੇ ਉਸ ਨੇ ਧਾਰਮਿਕ ਵਿਸ਼ਿਆਂ 'ਤੇ ਗੱਲਬਾਤ ਕਰਦੇ ਹੋਏ ਗੁਰੂ ਜੀ ਨਾਲ ਕੁਝ ਸਮਾਂ ਬਿਤਾਇਆ। ਫਿਰ ਬੁਢਨ ਸ਼ਾਹ ਨੇ ਕਿਹਾ ਕਿ ਹੁਣ ਤੁਹਾਨੂੰ ਚਲੇ ਜਾਣਾ ਚਾਹੀਦਾ ਹੈ ਕਿਉਂਕਿ ਬੱਕਰੀਆਂ ਦੇ ਨਾਲ ਸ਼ੇਰ ਦੇ ਆਉਣ ਦਾ ਸਮਾਂ ਹੋ ਚੁੱਕਾ ਹੈ ਅਤੇ ਹੋ ਸਕਦਾ ਹੈ ਕਿ ਇਹ ਤੁਹਾਡੇ ਵਾਸਤੇ ਸੰਕਟ ਦਾ ਸਮਾਂ ਹੋਵੇ। ਗੁਰੂ ਜੀ ਨੇ ਉੱਤਰ ਦਿੱਤਾ ਕਿ ਸਾਰੇ ਹੀ ਖੂੰਖਾਰ ਜਾਨਵਰ ਪਰਮਾਤਮਾ ਦੀ ਸ਼ਕਤੀ ਦੇ ਘੇਰੇ ਵਿੱਚ ਹਨ ਅਤੇ ਉਹਨਾਂ ਨੂੰ ਇਹਨਾਂ ਜਾਨਵਰਾਂ ਤੋਂ ਕਿਸੇ ਕਿਸਮ ਦਾ ਕੋਈ ਡਰ ਨਹੀਂ।

ਸ਼ਾਮ ਨੂੰ ਬੱਕਰੀਆਂ ਨੂੰ ਨਾਲ ਲੈ ਕੇ ਸ਼ੇਰ ਵਾਪਿਸ ਆਇਆ ਅਤੇ ਕਿਹਾ ਜਾਂਦਾ ਹੈ ਕਿ ਪਹਿਲਾਂ ਉਸ ਨੇ ਗੁਰੂ ਨਾਨਕ ਦੇ ਚਰਨਾਂ 'ਤੇ ਅਤੇ ਬਾਅਦ ਵਿੱਚ ਆਪਣੇ ਮਾਲਕ ਦੇ ਚਰਨਾਂ ਵਿੱਚ ਸਿਰ ਝੁਕਾਇਆ। ਸ਼ੇਰ ਦੁਆਰਾ ਗੁਰੂ ਨਾਨਕ ਦੇਵ ਜੀ ਨੂੰ ਪਹਿਲਾਂ ਪ੍ਰਣਾਮ ਕਰਦੇ ਹੋਏ ਵੇਖ ਕੇ ਬੁਢਨ ਸ਼ਾਹ ਨੇ ਚੰਗੀ ਤਰ੍ਹਾਂ ਸਮਝ ਲਿਆ ਕਿ ਇਹ ਵਿਅਕਤੀ ਨਿਸਚਿਤ ਰੂਪ ਵਿਚ ਦੈਵੀ ਸ਼ਕਤੀਆਂ ਦਾ ਮਾਲਕ ਹੈ ਅਤੇ ਫਿਰ ਉਸ ਨੇ ਗੁਰੂ ਜੀ ਨਾਲ ਉਸ ਦੇ ਅਨੁਰੂਪ ਹੀ ਵਰਤਾਅ ਕੀਤਾ। ਬੁਢਨ ਸ਼ਾਹ ਨੇ ਗੁਰੂ ਜੀ ਨੂੰ ਪੁਛਿਆ ਕਿ ਹਿਰਦੇ ਵਿਚੋਂ ਹੰਕਾਰ ਕਿਵੇਂ ਦੂਰ ਕੀਤਾ ਜਾ ਸਕਦਾ ਹੈ ਅਤੇ ਇੰਦ੍ਰੀਆਂ ਸੁੱਖਾਂ ਤੋਂ ਕਿਵੇਂ ਉਪਰਾਮ ਹੋ ਸਕਦੀਆਂ ਹਨ ! ਗੁਰੂ ਨਾਨਕ ਦੇਵ ਜੀ ਨੇ ਉੱਤਰ ਦਿੱਤਾ, ''ਜਦੋਂ ਵਿਅਕਤੀ ਨੂੰ ਤਾਜ਼ਾ ਦੁੱਧ ਮਿਲ ਜਾਵੇ ਤਾਂ ਉਹ ਫਿਰ ਫਟਿਆ ਹੋਇਆ ਦੁੱਧ ਨਹੀਂ ਪੀਂਦਾ। ਆਤਮਿਕ ਸੁਖ ਪ੍ਰਾਪਤ ਕੀਤੇ ਬਿਨਾਂ ਵਿਅਕਤੀ ਇੰਦ੍ਰੀਆਂ ਦੀ ਤ੍ਰਿਪਤੀ ਦੇ ਯਤਨਾਂ ਵਿੱਚ ਰੁੱਝਾ ਰਹਿੰਦਾ ਹੈ। ਜਦੋਂ ਉਹ ਦੁਨਿਆਵੀ ਸੁਖਾਂ ਨੂੰ ਛੱਡ ਦਿੰਦਾ ਹੈ ਤਾਂ ਉਸਨੂੰ ਦੈਵੀ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਜਦੋਂ ਸਾਰੇ ਝੂਠੇ ਸੁਖ ਤਿਆਗ ਦਿਤੇ ਜਾਂਦੇ ਹਨ ਤਾਂ ਸੱਚਾ ਸੁਖ ਪ੍ਰਾਪਤ ਹੋ ਜਾਂਦਾ ਹੈ ਅਤੇ ਜਦੋਂ ਸਦੀਵੀ ਸੁਖ ਪ੍ਰਾਪਤ ਹੋ ਜਾਂਦਾ ਹੈ ਤਾਂ ਨਾਸ਼ਵਾਨ ਸੁਖ ਖੁਸ਼ੀ ਪ੍ਰਦਾਨ ਨਹੀਂ ਕਰਦੇ। ਜਦੋਂ ਵਿਅਕਤੀ ਦਾ ਧਿਆਨ ਪਰਮਾਤਮਾ ਉਤੇ ਲੱਗ ਜਾਂਦਾ ਹੈ ਤਾਂ ਇਸ ਦੇ ਨਾਲ ਹੀ ਇਕ ਉੱਚੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਵਿਅਕਤੀ ਦੇ ਵਿਚਾਰ ਭਟਕਣੋਂ ਰੁਕ ਜਾਂਦੇ ਹਨ, ਇੰਦ੍ਰੀਆਂ ਭਟਕਦੀਆਂ ਨਹੀਂ ਅਤੇ ਮਨ ਉਤੇ ਦਿੱਬ ਪ੍ਰਕਾਸ਼ ਛਾ ਜਾਂਦਾ ਹੈ''।

ਬੁਢਨ ਸ਼ਾਹ ਨੇ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ ਕਿ ਦਿੱਬ ਜੋਤ ਦਾ ਪ੍ਰਗਟਾਵਾ ਕਿਵੇਂ ਹੁੰਦਾ ਹੈ। ਗੁਰੂ ਜੀ ਨੇ ਸਾਰੀ ਪ੍ਰਕ੍ਰਿਆ ਉਸਨੂੰ ਸਮਝਾਈ ਜਿਸ 'ਤੇ ਉਸ ਦੀ ਸਮਾਧੀ ਲਗ ਗਈ। ਜਦੋਂ ਉਹ ਉਠਿਆ ਤਾਂ ਉਸ ਨੇ ਆਪਣੀਆਂ ਬੱਕਰੀਆਂ ਚੋਈਆਂ ਅਤੇ ਦੁੱਧ ਗੁਰੂ ਜੀ ਦੇ ਸਾਹਮਣੇ ਰੱਖ ਦਿੱਤਾ। ਗੁਰੂ ਜੀ ਨੇ ਅੱਧਾ ਦੁੱਧ ਪੀਤਾ ਅਤੇ ਅੱਧਾ ਦੁੱਧ ਬੁਢਨ ਸ਼ਾਹ ਨੂੰ ਇਹ ਕਹਿੰਦੇ ਹੋਏ ਮੋੜ ਦਿੱਤਾ ਕਿ ਇਸ ਨੂੰ ਉਹਨਾਂ ਦੀ ਯਾਦਗਾਰ ਦੇ ਤੌਰ 'ਤੇ ਰੱਖ ਲਉ। ਬੁਢਨ ਸ਼ਾਹ ਨੇ ਗੁਰੂ ਜੀ ਨੂੰ ਉਥੇ ਹੋਰ ਰਹਿਣ ਵਾਸਤੇ ਬਹੁਤ ਕਿਹਾ ਕਿਉਂਕਿ ਉਹ ਕਿੰਨੇ ਕੁ ਸਮੇਂ ਤੱਕ ਦੁੱਧ ਨੂੰ ਸੰਭਾਲ ਸਕਦਾ ਸੀ। ਗੁਰੂ ਜੀ ਨੇ ਉੱਤਰ ਦਿੱਤਾ, "ਉਦੋਂ ਤੱਕ ਇੰਤਜ਼ਾਰ ਕਰਨਾ ਜਦੋਂ ਤੱਕ ਮੇਰਾ ਸਿੱਖ (ਗੁਰਦਿੱਤਾ) ਆ ਜਾਵੇ ਅਤੇ ਤੁਹਾਡਾ ਜੀਵਨ ਉਦੋਂ ਤੱਕ ਕਾਇਮ ਰਹੇਗਾ। ਉਹ ਇਥੇ ਇਕ ਸ਼ਹਿਰ ਵਸਾਵੇਗਾ ਅਤੇ ਰਹੇਗਾ।" ਇਹ ਕਹਿ ਕੇ ਗੁਰੂ ਜੀ ਉਥੋਂ ਚਲ ਪਏ।

ਗੁਰੂ ਨਾਨਕ ਦੇਵ ਜੀ ਬੁਢਨ ਸ਼ਾਹ ਦੇ ਵਿਚਾਰਾਂ ਵਿੱਚ ਹਮੇਸ਼ਾਂ ਹੀ ਬਣੇ ਰਹੇ। ਉਹ ਹਰ ਸਵੇਰ ਦੁੱਧ ਨੂੰ ਵੇਖਦਾ ਅਤੇ ਉਸਨੂੰ ਉਸ ਵਿੱਚ ਤਾਜ਼ਗੀ ਦਿਖਾਈ ਦਿੰਦੀ। ਕੁਝ ਸਮੇਂ ਬਾਅਦ ਉਸ ਨੇ ਸੁਣਿਆ ਕਿ ਗੁਰੂ ਨਾਨਕ ਦੇਵ ਜੀ ਨੇ ਸਰੀਰ ਤਿਆਗ ਦਿੱਤਾ ਹੈ। ਇਸ ਤੋਂ ਬਾਅਦ ਉਸ ਨੇ ਗੱਦੀ ਪ੍ਰਾਪਤ ਕਰਨ ਵਾਲੇ ਗੁਰੂ ਸਾਹਿਬਾਨਾਂ—ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਅਤੇ ਗੁਰੂ ਹਰਿਗੋਬਿੰਦ ਜੀ ਬਾਰੇ ਸੁਣਿਆ ਅਤੇ ਇਹ ਵੇਖ ਕੇ ਕਿ ਦੁੱਧ ਪਹਿਲੇ ਵਰਗਾ ਹੀ ਹੈ ਉਹ ਆਮ ਕਿਹਾ ਕਰਦਾ ਸੀ, "ਹੇ ਗੁਰੂ ਜੀ ਦੁੱਧ ਪੀਣ ਵਾਸਤੇ ਆਪਣੇ ਸਿੱਖ ਨੂੰ ਭੇਜੋ ਅਤੇ ਆਪਣਾ ਵਾਅਦਾ ਪੂਰਾ ਕਰੋ।"

ਗੁਰੂ ਹਰਗੋਬਿੰਦ ਜੀ ਨੇ ਨਿਜੀ ਤੌਰ 'ਤੇ ਇਹਨਾਂ ਸਾਰੇ ਹਾਲਾਤਾਂ ਨੂੰ ਆਪਣੇ ਵੱਡੇ ਪੁੱਤਰ ਗੁਰਦਿੱਤਾ ਜੀ ਨੂੰ ਸੁਣਾਇਆ ਅਤੇ ਉਹਨਾਂ ਨੂੰ ਬੁਢਨ ਸ਼ਾਹ ਕੋਲ ਭੇਜਿਆ। ਬੁਢਨ ਸ਼ਾਹ ਦੀ ਭਗਤੀ ਦੀ ਉਹਨਾਂ ਨੇ ਪ੍ਰਸ਼ੰਸਾ ਕੀਤੀ। ਗੁਰਦਿੱਤਾ ਜੀ ਨੇ ਆਪਣੇ ਪੁੱਤਰ ਧੀਰ ਮਲ ਅਤੇ ਆਪਣੀ ਪਤਨੀ ਨੂੰ ਵੀ ਨਾਲ ਲੈ ਲਿਆ। ਬੁਢਨ ਸ਼ਾਹ ਉਨ੍ਹਾਂ ਨੂੰ ਸਤਲੁਜ ਦੇ ਕੰਢੇ 'ਤੇ ਮਿਲੇ ਅਤੇ ਪੁਛਿਆ ਕਿ ਉਹ ਕੌਣ ਹਨ, ਕਿਥੋਂ ਆਏ ਹਨ ਅਤੇ ਕੀ ਉਹ ਗੁਰੂ ਹਰਿਗੋਬਿੰਦ ਸਾਹਿਬ ਨੂੰ ਜਾਣਦੇ ਹਨ। ਗੁਰਦਿੱਤਾ ਜੀ ਨੇ ਉੱਤਰ ਦਿੱਤਾ, "ਹੇ ਧਰਮਾਤਮਾ, ਤੁਹਾਡੇ ਕੋਲ ਦੁੱਧ ਹੈ ਜਿਹੜਾ ਤੁਹਾਨੂੰ ਸੰਭਾਲਣ ਵਾਸਤੇ ਦਿੱਤਾ ਗਿਆ ਸੀ। ਉਸਨੂੰ ਲੈ ਆਉ। ਗੁਰੂ ਜੀ ਮੇਰੇ ਪਿਤਾ ਹਨ ਅਤੇ ਉਹਨਾਂ ਨੇ ਉਹ ਦੁੱਧ ਪੀਣ ਲਈ ਮੈਨੂੰ ਭੇਜਿਆ ਹੈ"। ਬੁਢਨ ਸ਼ਾਹ ਨੇ ਉਹ ਦੁੱਧ ਉਹਨਾਂ ਨੂੰ ਦੇ ਦਿੱਤਾ। ਉਹਨਾਂ ਨੇ ਦੁੱਧ ਪੀਤਾ ਅਤੇ ਕਿਹਾ ਜਾਂਦਾ ਹੈ ਕਿ ਉਹ ਉਸੇ ਤਰ੍ਹਾਂ ਮਿੱਠਾ ਸੀ ਜਿਵੇਂ ਹੁਣੇ ਹੀ ਚੋਇਆ ਗਿਆ ਹੋਵੇ। ਇਸ ਤੋਂ ਉਪਰੰਤ ਬੁਢਨ ਸ਼ਾਹ ਨੇ ਗੁਰਦਿੱਤਾ ਨੂੰ ਸੰਬੋਧਨ ਕੀਤਾ, "ਇਹ ਸਾਰਾ ਪਹਾੜੀ ਇਲਾਕਾ ਹੁਣ ਤੁਹਾਡਾ ਹੈ, ਮੇਰੀਆਂ ਇਛਾਵਾਂ ਪੂਰੀਆਂ ਕਰੋ ਅਤੇ ਮੇਰੇ ਕੋਲ

ਰਹੋ।'' ਗੁਰਦਿੱਤਾ ਜੀ ਨੇ ਪਹਾੜਾਂ ਦੀ ਉਸ ਤਰਾਈ ਵਿੱਚ ਕੀਰਤਪੁਰ ਸ਼ਹਿਰ ਦੀ ਨੀਂਹ ਰੱਖੀ। ਇਸਦਾ ਨਾਂ ਕੀਰਤਪੁਰ ਪਰਮਾਤਮਾ ਦੀ ਪ੍ਰਸੰਸਾ-ਕੀਰਤ—ਹਮੇਸ਼ਾਂ ਗਾਈ ਜਾਣ ਵਾਲੀ ਕੀਰਤੀ ਦੇ ਨਾਂ 'ਤੇ ਰੱਖਿਆ ਗਿਆ।

ਭਾਈ ਭਾਨਾ ਦੇ ਕਹਿਣ 'ਤੇ ਗੁਰੂ ਜੀ ਲਾਹੌਰ ਵਾਲੀ ਸੜਕ 'ਤੇ ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਆਪਣੇ ਜੱਦੀ ਪਿੰਡ ਵਡਾਲੀ ਵੀ ਗਏ। ਉਹਨਾਂ ਨੇ ਉਥੇ ਉਹ ਮਕਾਨ ਵਿਖਾਇਆ ਜਿਥੇ ਉਹ ਪੈਦਾ ਹੋਏ ਸਨ। ਫਿਰ ਉਹ ਉਸ ਖੂਹ 'ਤੇ ਗਏ ਜਿਹੜਾ ਛੇ ਹਲਟੀਆਂ ਵਾਲਾ ਸੀ ਅਤੇ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਬਣਵਾਇਆ ਸੀ। ਉਥੇ ਇਕ ਪਿੰਡ ਵਾਲੇ ਨੇ ਬੇਨਤੀ ਕੀਤੀ ਕਿ ਇਥੇ ਇਕ ਜੰਗਲੀ ਸੂਰ ਇਲਾਕੇ ਦੀ ਬਰਬਾਦੀ ਕਰ ਰਿਹਾ ਹੈ ਅਤੇ ਕਿਸਾਨਾਂ ਨੂੰ ਵੀ ਮਾਰ ਰਿਹਾ ਹੈ। ਸ਼ਿਕਾਰੀਆਂ ਨੂੰ ਤਿਆਰ ਕੀਤਾ ਗਿਆ, ਜੰਗਲ ਵਿੱਚ ਹਾਕਾਂ ਲਾਈਆਂ ਗਈਆਂ ਜਿਸ 'ਤੇ ਸੂਰ ਬਾਹਰ ਨਿਕਲ ਕੇ ਦੌੜਿਆ। ਗੁਰੂ ਜੀ ਨੇ ਪੈਂਦੇ ਖ਼ਾਂ ਨੂੰ ਉਸ ਜਾਨਵਰ 'ਤੇ ਹਮਲਾ ਕਰਨ ਲਈ ਆਖਿਆ। ਪੈਂਦੇ ਖ਼ਾਂ ਅੱਗੇ ਵਧਿਆ ਪਰ ਵਾਰ ਨਾ ਕਰ ਸਕਿਆ। ਇਸ 'ਤੇ ਸੂਰ ਨੇ ਝਪੱਟਾ ਮਾਰਿਆ ਅਤੇ ਘੋੜੇ ਅਤੇ ਉਸ ਦੇ ਸਵਾਰ ਨੂੰ ਥੱਲੇ ਡੇਗ ਕੇ ਆਪਣੇ ਮਕਸਦ ਵਿੱਚ ਕਾਮਯਾਬ ਹੋ ਗਿਆ। ਆਪਣੇ ਚਮਕੀਲੇ ਦੰਦਾਂ ਨਾਲ ਧਰਤੀ ਨੂੰ ਖੋਦਦੇ ਹੋਏ ਉਹ ਜਾਨਵਰ ਧਰਤੀ 'ਤੇ ਬੇਸਹਾਰਾ ਪਏ ਹੋਏ ਪੈਂਦੇ ਖ਼ਾਂ ਉਤੇ ਦੁਬਾਰਾ ਹਮਲਾ ਕਰਨ ਲਈ ਅੱਗੇ ਵਧਿਆ। ਪੈਂਦੇ ਖ਼ਾਂ ਦੀ ਸਹਾਇਤਾ ਲਈ ਗੁਰੂ ਜੀ ਇਕ ਦਮ ਅੱਗੇ ਆ ਗਏ ਅਤੇ ਤਲਵਾਰ ਸੂਤ ਕੇ ਉਹਨਾਂ ਨੇ ਸੂਰ ਦਾ ਸਾਹਮਣਾ ਕੀਤਾ। ਸੂਰ ਨੇ ਹਮਲਾ ਕੀਤਾ ਪਰ ਗੁਰੂ ਜੀ ਨੇ ਇਕ ਪਾਸੇ ਛਾਲ ਮਾਰ ਕੇ ਉਹ ਹਮਲਾ ਬਚਾ ਲਿਆ। ਫਿਰ ਉਹਨਾਂ ਨੇ ਤਲਵਾਰ ਚੁਕ ਕੇ ਸਾਰੀ ਤਾਕਤ ਨਾਲ ਉਸ ਜਾਨਵਰ ਦੀ ਪਿੱਠ 'ਤੇ ਅਜਿਹਾ ਸ਼ਕਤੀਸ਼ਾਲੀ ਵਾਰ ਕੀਤਾ ਕਿ ਉਸ ਦੇ ਦੋ ਟੋਟੇ ਹੋ ਗਏ।

ਇਸ ਤੋਂ ਬਾਅਦ ਗੁਰੂ ਜੀ ਅੰਮ੍ਰਿਤਸਰ ਵਾਪਿਸ ਆ ਗਏ। ਅਗਲੀ ਸਵੇਰ ਭਾਈ ਭਾਨੇ ਨੇ ਗੁਰੂ ਜੀ ਕੋਲ ਬੇਨਤੀ ਕੀਤੀ ਕਿ ਉਹ ਅੰਮ੍ਰਿਤਸਰ ਦਾ ਇਤਿਹਾਸ ਦੱਸਣ ਅਤੇ ਗੁਰੂ ਜੀ ਨੇ ਕ੍ਰਿਪਾ-ਪੂਰਵਕ ਅਜਿਹਾ ਹੀ ਕੀਤਾ। ਇਕ ਹੋਰ ਸਮੇਂ ਭਾਈ ਭਾਨਾ ਜੀ ਨੇ ਗੁਰੂ ਜੀ ਨੂੰ ਕਿਹਾ ਕਿ ਮੈਨੂੰ ਉਹ ਜੰਗਲ ਦਿਖਾਉ ਜਿਹੜਾ ਬਾਦਸ਼ਾਹ ਅਕਬਰ ਨੇ ਬੀਬੀ ਭਾਨੀ ਨੂੰ ਦਿੱਤਾ ਸੀ ਅਤੇ ਜਿਸ ਵਿੱਚ ਬਾਬਾ ਬੁੱਢਾ ਜੀ ਰਿਹਾ ਕਰਦੇ ਸਨ। ਗੁਰੂ ਜੀ ਨੇ ਭਾਈ ਗੁਰਦਾਸ ਅਤੇ ਭਾਈ ਭਾਨੇ ਨੂੰ ਨਾਲ ਲੈ ਕੇ ਉਹ ਸਥਾਨ ਦਿਖਾਇਆ। ਉਥੇ ਉਹਨਾਂ ਨੇ ਵੇਖਿਆ ਕਿ ਬਾਬਾ ਬੁਢਾ ਜੀ ਦੇ ਸਥਾਨ 'ਤੇ ਇਕ ਇੱਟਾਂ ਨਾਲ ਬਣੇ ਹੋਏ ਭਵਨ ਦਾ ਨਿਰਮਾਣ ਕੀਤਾ ਹੋਇਆ ਸੀ। ਇਹ ਜਗ੍ਹਾ ਅੰਮ੍ਰਿਤਸਰ ਤੋਂ ਪੰਜ ਮੀਲ ਦੱਖਣ ਵਾਲੇ ਪਾਸੇ ਬਾਰੀ ਦੁਆਬ ਨਹਿਰ ਦੇ ਲਾਗੇ ਸਥਿਤ ਹੈ।

ਬਰਸਾਤ ਦੇ ਮੌਸਮ ਸਮੇਂ ਭਾਦੋਂ ਦੇ ਮਹੀਨੇ ਵਿੱਚ ਭਾਈ ਭਾਨੇ ਦੇ ਸੁਝਾਓ 'ਤੇ ਗੁਰੂ ਜੀ ਆਪਣੇ ਸਿੱਖਾਂ ਸਮੇਤ ਤਰਨਤਾਰਨ ਵੱਲ ਨੂੰ ਚੱਲ ਪਏ। ਉਹਨਾਂ ਸਾਰਿਆਂ ਨੇ ਉਥੇ ਮੱਸਿਆ ਦੇ ਸਮੇਂ ਇਸ਼ਨਾਨ ਕੀਤਾ। ਇਹ ਸਮਾਂ ਗੁਰੂ ਅਰਜਨ ਦੇਵ ਜੀ ਦੁਆਰਾ ਉਸ ਸਰੋਵਰ ਦੀ ਪੁਟਵਾਈ ਦੀ ਵਰ੍ਹੇ ਗੰਢ ਸੀ।

ਸਿੱਖਾਂ ਦੀ ਬੇਨਤੀ 'ਤੇ ਇਸ ਤੋਂ ਬਾਅਦ ਗੁਰੂ ਜੀ ਚੋਹਲਾ ਸਾਹਿਬ ਉਸ ਧਰਮ ਅਸਥਾਨ ਦੇ ਦਰਸ਼ਨ ਕਰਨ ਲਈ ਚੱਲ ਪਏ ਜਿਹੜਾ ਗੁਰੂ ਅਰਜਨ ਦੇਵ ਜੀ ਦੀ ਉਥੇ ਫੇਰੀ ਦੀ ਯਾਦ ਵਿਚ ਬਣਾਇਆ ਗਿਆ ਸੀ। ਆਪਣੀ ਇਸ ਯਾਤਰਾ ਦੌਰਾਨ ਗੁਰੂ ਜੀ ਦੀ ਬੇਨਤੀ ਕਰਨ 'ਤੇ ਭਾਈ ਗੁਰਦਾਸ ਨੇ ਚੋਹਲਾ ਸਾਹਿਬ ਦੇ ਇਤਿਹਾਸ ਦੀ ਜਾਣਕਾਰੀ ਦਿੱਤੀ।

ਚੋਹਲੇ ਤੋਂ ਚੱਲਣ ਤੋਂ ਬਾਅਦ ਗੁਰੂ ਜੀ ਅਤੇ ਉਹਨਾਂ ਦੇ ਸਿੱਖ ਪਿੰਡ ਵਿੰਦਪੁਰ ਦੇ ਖੰਡਰਾਂ ਨੂੰ ਵੇਖਣ ਗਏ। ਇਹ ਉਹ ਪਿੰਡ ਸੀ ਜਿਥੇ ਪਿੰਡ ਦੇ ਨਿਵਾਸੀਆਂ ਨੇ ਗੁਰੂ ਨਾਨਕ ਦੇਵ ਜੀ ਨਾਲ ਚੰਗਾ ਸਲੂਕ ਨਹੀਂ ਕੀਤਾ ਸੀ। ਉਥੇ ਗੁਰੂ ਜੀ ਨੇ ਇਸ ਪਿੰਡ ਦਾ ਇਤਿਹਾਸ ਦੱਸਿਆ।

ਇਸ ਤੋਂ ਉਪਰੰਤ ਗੁਰੂ ਜੀ ਜਥੇ ਸਮੇਤ ਖਾਨਪੁਰ ਦੇ ਖੰਡਰਾਂ ਵੱਲ ਗਏ ਜਿਥੇ ਕਦੀ ਗੁਰੂ ਅਰਜਨ ਦੇਵ ਜੀ ਵੀ ਗਏ ਸਨ। ਬਿਧੀ ਚੰਦ ਨੇ ਭਾਈ ਭਾਨੇ ਨੂੰ ਇਸ ਜਗ੍ਹਾ ਦਾ ਇਤਿਹਾਸ ਦੱਸਿਆ। ਉਥੋਂ ਉਹ ਸਾਰੇ ਗੋਇੰਦਵਾਲ ਸਾਹਿਬ ਵੱਲ ਚਲੇ ਗਏ ਅਤੇ ਉਥੇ ਪਹੁੰਚਣ 'ਤੇ ਉਹ ਗੁਰੂ ਅਮਰਦਾਸ ਜੀ ਦੇ ਪੜਪੋਤਰੇ ਅਤੇ ਬਾਣੀ 'ਸਦੁ' ਦੇ ਕਰਤਾ ਭਾਈ ਸੁੰਦਰ ਦਾਸ ਨੂੰ ਮਿਲੇ।

**ਭਾਈ ਗੁਰਦਾਸ ਦਾ ਅਕਾਲ ਚਲਾਣਾ :**

ਇਕ ਸਵੇਰ ਨਿਤਨੇਮ ਤੋਂ ਬਾਅਦ ਗੁਰੂ ਜੀ ਭਾਈ ਗੁਰਦਾਸ ਕੋਲ ਗਏ ਜਿਨ੍ਹਾਂ ਦਾ ਆਖਰੀ ਸਮਾਂ ਹੁਣ ਨੇੜੇ ਆ ਰਿਹਾ ਸੀ। ਭਾਈ ਗੁਰਦਾਸ ਜੀ ਨੇ ਆਪਣੀ ਵਲੋਂ ਅਚੇਤਨ ਹੀ ਹੋਈਆਂ ਭੁੱਲਾਂ ਲਈ ਗੁਰੂ ਜੀ ਪਾਸੋਂ ਮਾਫੀ ਮੰਗੀ । ਫਿਰ ਉਹਨਾਂ ਨੇ ਗੁਰੂ ਜੀ ਅਤੇ ਭਾਈ ਸੁੰਦਰ ਦਾਸ ਨੂੰ ਬੜੇ ਨਿੱਘ ਨਾਲ ਗਲਵਕੜੀ ਵਿਚ ਲਿਆ। ਅਕਾਲ-ਚਲਾਣੇ ਦੀ ਤਿਆਰੀ ਦੇ ਰੂਪ ਵਿਚ ਉਹਨਾਂ ਨੇ ਆਸਾ ਦੀ ਵਾਰ ਦਾ ਪਾਠ ਕੀਤਾ ਅਤੇ ਬੋਲੇ, ''ਹੁਣ ਹੋਰ ਢਿੱਲ ਕਰਨ ਦਾ ਸਮਾਂ ਨਹੀਂ ਹੈ ਕਿਉਂਕਿ ਮੈਂ ਅਕਾਲ-ਚਲਾਣਾ ਕਰ ਰਿਹਾ ਹਾਂ। ਇਸ ਲਈ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰੋ। ਮੇਰੇ ਲਈ ਕੋਈ ਯਾਦਗਾਰ ਨਹੀਂ ਬਣਾਉਣਾ ਅਤੇ ਚਿਤਾ ਤੋਂ ਬਾਅਦ ਮੇਰੀਆਂ ਅਸਥੀਆਂ ਨੂੰ ਬਿਆਸ ਵਿਚ ਪ੍ਰਵਾਹਿਤ ਕਰ ਦੇਣਾ।'' ਗੁਰੂ ਜੀ ਨੇ ਉੱਤਰ ਦਿੱਤਾ, ''ਸਿੱਖ ਧਰਮ ਲਈ ਗਾਡੀਰਾਹ ਬਣਾਉਣ ਵਿਚ ਸਹਾਇਤਾ ਦੇਣ ਲਈ ਭਾਈ ਗੁਰਦਾਸ ਜੀ, ਮੈਂ ਤੁਹਾਡਾ ਧੰਨਵਾਦੀ ਹਾਂ। ਗੁਰੂ ਸਾਹਿਬਾਨ ਦੇ ਸਿੱਖਾਂ ਵਿਚ ਤੁਹਾਡਾ ਨਾਂ ਅਮਰ ਰਹੇਗਾ।'' ਇਹ ਸੁਣ ਕੇ

ਭਾਈ ਗੁਰਦਾਸ ਨੇ ਪਰਮਾਤਮਾ ਉੱਤੇ ਧਿਆਨ ਟਿਕਾ ਦਿੱਤਾ, ਆਪਣੇ ਉਪਰ ਇਕ ਚਾਦਰ ਲੈ ਲਈ ਅਤੇ ਸੰਮਤ ੧੬੮੬ (੧੬੨੯ ਈ: ) ਭਾਦੋਂ ਸੁਦੀ ਪੰਜ ਸ਼ੁਕਰਵਾਰ ਨੂੰ ਸਦੀਵੀ ਰੂਪ ਵਿਚ ਸੌਂ ਗਏ। ਭਾਈ ਗੁਰਦਾਸ ਜੀ ਦਾ ਅੰਤਿਮ-ਸੰਸਕਾਰ ਕਰਨ ਤੋਂ ਬਾਅਦ ਗੁਰੂ ਜੀ ਖਡੂਰ ਸਾਹਿਬ ਦੇ ਰਸਤੇ ਅੰਮ੍ਰਿਤਸਰ ਵਾਪਿਸ ਆ ਗਏ।

ਅੰਮ੍ਰਿਤਸਰ ਵਿਖੇ ਭਾਈ ਭਾਨੇ ਨੇ ਗੁਰੂ ਜੀ ਤੋਂ ਆਗਿਆ ਲਈ ਅਤੇ ਆਪਣੇ ਪਿੰਡ ਵਾਪਿਸ ਆ ਗਏ। ਬੀਬੀ ਵੀਰੋ ਅਤੇ ਉਸ ਦੇ ਪਤੀ ਸਾਧੂ ਨੇ ਵੀ ਜਾਣ ਦੀ ਤਿਆਰੀ ਕਰ ਲਈ। ਗੁਰੂ ਜੀ ਨੇ ਉਸਨੂੰ ਅਸ਼ੀਰਵਾਦ ਦਿੱਤਾ ਅਤੇ ਕਿਹਾ ਕਿ ਉਸ ਦੇ ਪੰਜ ਪੁੱਤਰ ਹੋਣਗੇ। ਉਹ ਅਤੇ ਉਸਦਾ ਪਤੀ ਇਸ ਤੋਂ ਬਾਅਦ ਆਪਣੇ ਘਰ ਮਲ੍ਹਾ ਵੱਲ ਚੱਲ ਪਏ।

**ਜਲ੍ਹਣ ਅਤੇ ਉਸ ਦੀ ਪਤਨੀ :**

ਅੰਮ੍ਰਿਤਸਰ ਤੋਂ ਦਸ ਮੀਲ ਦੀ ਦੂਰੀ 'ਤੇ ਵਸੇ ਦੋਬੀ ਰਾਣਾ ਪਿੰਡ ਦੇ ਜਲ੍ਹਣ ਅਤੇ ਰਾਮਕੀ ਨਾਮਕ ਵਿਵਾਹਿਤ ਜੋੜਾ ਬੜੀ ਬੇਸਬਰੀ ਨਾਲ ਇਸ ਗੱਲ ਦੀ ਇੰਤਜ਼ਾਰ ਵਿਚ ਸਨ ਕਿ ਗੁਰੂ ਜੀ ਉਨ੍ਹਾਂ ਵੱਲ ਆਉਣਗੇ। ਗੁਰੂ ਜੀ ਵੀ ਇਸੇ ਕਰਕੇ ਉਨ੍ਹਾਂ ਦੇ ਲਾਗੇ ਸ਼ਿਕਾਰ ਖੇਡਣ ਜਾ ਪਹੁੰਚੇ। ਜਲ੍ਹਣ ਅਤੇ ਉਸ ਦੀ ਪਤਨੀ ਨੇ ਆਪਣੇ ਇਸ ਸੁਭਾਗ ਲਈ ਇਕ ਦੂਜੇ ਨੂੰ ਵਧਾਈਆਂ ਦਿੱਤੀਆਂ ਕਿਉਂਕਿ ਅਖੀਰ ਉਨ੍ਹਾਂ ਨੂੰ ਗੁਰੂ ਜੀ ਦੇ ਦਰਸ਼ਨ ਹੋ ਗਏ। ਗੁਰੂ ਜੀ ਉਨ੍ਹਾਂ ਕੋਲ ਇਕ ਰਾਤ ਰਹੇ। ਆਪਣੀ ਇਸ ਫੇਰੀ ਦੌਰਾਨ ਗੁਰੂ ਜੀ ਨੇ ਆਪਣੇ ਕਠਿਨ ਹਾਲਾਤ ਬਾਰੇ ਇਹਨਾਂ ਨੂੰ ਦੱਸਿਆ, "ਹੇ ਸੰਤ ਜਲ੍ਹਣ, ਮੁਸਲਮਾਨ ਮੇਰੇ ਨਾਲ ਇੰਨੇ ਨਾਰਾਜ਼ ਕਿਉਂ ਹਨ ? ਉਹ ਹਮੇਸ਼ਾਂ ਮੇਰਾ ਪਿੱਛਾ ਕਰਦੇ ਰਹਿੰਦੇ ਹਨ ਅਤੇ ਇਸ ਗੱਲੋਂ ਕਦੀ ਵੀ ਪਿਛੇ ਨਹੀਂ ਹਟਦੇ। ਮੈਂ ਜਿਥੇ ਵੀ ਜਾਂਦਾ ਹਾਂ ਉਹ ਮੇਰੇ 'ਤੇ ਹਮਲਾ ਕਰ ਦਿੰਦੇ ਹਨ।" ਜਲ੍ਹਣ ਨੇ ਉੱਤਰ ਦਿੱਤਾ, "ਹੇ ਸੱਚੇ ਪਾਤਸ਼ਾਹ, ਤੁਸੀਂ ਚਮਤਕਾਰ ਨਹੀਂ ਕਰ ਸਕਦੇ। ਮੇਰੇ ਖਿਆਲ ਮੁਤਾਬਕ ਤੁਸੀਂ ਸਾਰੇ ਕੰਮ ਆਪਣੇ ਮਨ ਦੀ ਮੌਜ ਲਈ ਕਰ ਰਹੇ ਹੋ। ਤੁਰਕਾਂ ਦੀ ਕੀ ਤਾਕਤ ਹੈ ਕਿ ਤੁਹਾਡਾ ਮੁਕਾਬਲਾ ਕਰ ਸਕਣ! ਤੁਸੀਂ ਕੇਵਲ ਮਨੁੱਖੀ ਕੰਮ ਕਰ ਰਹੇ ਹੋ ਅਤੇ ਆਪਣੀਆਂ ਦੈਵੀ ਤਾਕਤਾਂ ਦਾ ਪ੍ਰਗਟਾਵਾ ਨਹੀਂ ਕਰ ਰਹੇ। ਮਾਇਆ ਤੁਹਾਡੇ ਕੋਲ ਆਉਂਦੀ ਹੈ ਤੇ ਤੁਸੀਂ ਉਸਨੂੰ ਆਪਣੇ ਚਰਨਾਂ ਵਿਚ ਰੱਖਦੇ ਹੋ। ਜਿਹੜੇ ਉਸ ਮਾਇਆ ਨਾਲ ਪਿਆਰ ਕਰਦੇ ਹਨ ਉਹ ਤੁਹਾਡੇ ਦੁਸ਼ਮਨ ਹੋ ਜਾਂਦੇ ਹਨ ਅਤੇ ਤੁਹਾਡੇ ਨਾਲ ਲੜਾਈ ਕਰਕੇ ਮਰਨ ਵਾਸਤੇ ਤਿਆਰ ਹੋ ਜਾਂਦੇ ਹਨ। ਜੇਕਰ ਤੁਸੀਂ ਇਸਦਾ ਤਿਆਗ ਕਰ ਦੇਵੋ ਤਾਂ ਤੁਸੀਂ ਸ਼ਾਂਤੀ ਵਿਚ ਰਹੋਗੇ।" ਗੁਰੂ ਜੀ ਨੇ ਉੱਤਰ ਦਿੱਤਾ, "ਮਾਇਆ ਕਿਉਂਕਿ ਮੇਰੇ ਨਾਲ ਸੰਯੁਗਤ ਹੋ ਚੁੱਕੀ ਹੈ, ਮੈਂ ਆਪਣੇ ਆਪ ਨੂੰ ਇਸ ਤੋਂ ਵੱਖ ਨਹੀਂ ਕਰ ਸਕਦਾ ਕਿਉਂਕਿ ਮੈਨੂੰ ਹੁਣ ਸਿੱਖ ਧਰਮ ਦਾ ਵਿਧਾਨ ਬਦਲਣਾ ਪਵੇਗਾ ਅਤੇ

ਤਾਕਤ ਦੀ ਵਰਤੋਂ ਨਾਲ ਆਪਣੇ ਸਿੱਖਾਂ ਦੀ ਰੱਖਿਆ ਕਰਨੀ ਪਵੇਗੀ।'' ਜਲ੍ਹਣ ਕੋਲ ਹੁਣ ਇਸ ਤੋਂ ਅੱਗੇ ਕੋਈ ਸਲਾਹ ਨਹੀਂ ਸੀ ਸਗੋਂ ਇਸ ਤੋਂ ਉਲਟ ਉਹ ਤਾਂ ਖੁਦ ਸਲਾਹ ਲੈਣ ਲਈ ਤਿਆਰ ਸੀ। ਗੁਰੂ ਜੀ ਨੇ ਉਸਨੂੰ ਇਮਾਨਦਾਰੀ ਨਾਲ ਆਪਣੇ ਦੁਨਿਆਵੀ ਕੰਮਾਂ-ਕਾਜਾਂ ਨੂੰ ਆਪਣੀ ਸਥਿਤੀ ਦੇ ਹਿਸਾਬ ਨਾਲ ਹੀ ਕਰਨ ਲਈ ਕਿਹਾ ਅਤੇ ਇਹ ਵੀ ਕਿਹਾ, ''ਪਰਮਾਤਮਾ ਦੀ ਭਗਤੀ ਨੂੰ ਕਦੀ ਨਾ ਭੁੱਲਣਾ।''

ਬਾਬਾ ਗੁਰਦਿੱਤਾ ਅਤੇ ਉਹਨਾਂ ਦੀ ਪਤਨੀ ਨੱਤੀ ਕੀਰਤਪੁਰ ਵਿਖੇ ਹੀ ਰਹਿੰਦੇ ਰਹੇ। ਉਥੇ ਹੀ ਸੰਮਤ ੧੬੮੭ (੧੬੩੦ ਈ: ) ਵਿਚ ਮਾਘ ਸੁਦੀ ੧੩ ਦਿਨ ਐਤਵਾਰ ਨੂੰ ਉਹਨਾਂ ਦੇ ਘਰ ਇੱਕ ਪੁੱਤਰ ਨੇ ਜਨਮ ਲਿਆ। ਗੁਰਦਿੱਤਾ ਜੀ ਨੇ ਗੁਰੂ ਜੀ ਨੂੰ ਸੂਚਨਾ ਦੇਣ ਲਈ ਅਤੇ ਇਸ ਖੁਸ਼ੀ ਦੇ ਮੌਕੇ 'ਤੇ ਕੀਰਤਪੁਰ ਆਉਣ ਲਈ ਬੁਲਾ ਭੇਜਣ ਲਈ ਇਕ ਸੰਦੇਸ਼ਵਾਹਕ ਗੁਰੂ ਜੀ ਕੋਲ ਭੇਜਿਆ, ਪਰ ਉਸ ਵੇਲੇ ਗੁਰੂ ਜੀ ਦੇ ਧਿਆਨ ਗੋਚਰੇ ਹੋਰ ਕਈ ਜ਼ਰੂਰੀ ਕੰਮ ਸਨ। ਉਹਨਾਂ ਨੇ (ਗੁਰੂ) ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। ਗੁਰਦਿੱਤਾ ਜੀ ਦੇ ਬੱਚੇ ਦਾ ਨਾਂ ਹਰਿ ਰਾਇ ਰੱਖਿਆ ਗਿਆ ਅਤੇ ਗੁਰੂ ਜੀ ਨੇ ਵਾਪਸੀ ਸੰਦੇਸ਼ਾ ਭਿਜਵਾ ਦਿੱਤਾ ਕਿ ਉਹ ਛੇਤੀ ਹੀ ਕੀਰਤਪੁਰ ਆਉਣਗੇ।

**ਗੁਰੂ ਸਾਹਿਬ ਮਾਲਵੇ ਵਿਚ :**



ਕੁਝ ਮਹੀਨਿਆਂ ਬਾਅਦ ਗੁਰੂ ਜੀ ਨੇ ਸਾਈਂ ਦਾਸ ਵੱਲੋਂ ਇੱਕ ਪੱਤਰ ਪ੍ਰਾਪਤ ਕੀਤਾ ਜਿਸ ਵਿਚ ਉਹਨਾਂ ਨੂੰ ਵਿਸਾਖੀ ਦੇ ਮੇਲੇ 'ਤੇ ਡਰੌਲੀ ਆਉਣ ਦਾ ਸੱਦਾ ਦਿੱਤਾ ਹੋਇਆ ਸੀ। ਗੁਰੂ ਜੀ ਨੇ ਆਪਣੇ ਹਾਲਾਤਾਂ ਬਾਰੇ ਵਿਚਾਰ ਕੀਤਾ। ''ਬਾਦਸ਼ਾਹ ਦੇ ਦਿਲ ਵਿਚ ਸਾਡੇ ਲਈ ਮਾੜੇ ਵਿਚਾਰ ਹਨ। ਸਾਡੇ ਹਰਿਮੰਦਰ ਦਾ ਸਨਮਾਨ ਤਾਂ ਹੀ ਸੁਰੱਖਿਅਤ ਰਹਿ ਸਕਦਾ ਹੈ—ਜੇਕਰ ਮੈਂ ਮਾਲਵੇ ਵਿਚ ਜਾਵਾਂ ਅਤੇ ਉਥੋਂ ਜੰਗਲ ਨੂੰ ਆਪਣਾ ਕਿਲ੍ਹਾ ਬਣਾ ਲਵਾਂ। ਬਾਦਸ਼ਾਹ ਨੇ ਮੇਰਾ ਪਿੱਛਾ ਕਰਨ ਲਈ ਜੇ ਫ਼ੌਜ ਉਸ ਪਾਸੇ ਭੇਜੀ ਤਾਂ ਉਹ ਪਿਆਸ ਨਾਲ ਹੀ ਮਰ ਜਾਵੇਗੀ ਅਤੇ ਉਸਨੂੰ ਨਸ਼ਟ ਕਰਨ ਦੀ ਤਕਲੀਫ ਨਹੀਂ ਉਠਾਉਣੀ ਪਵੇਗੀ।'' ਇਸ ਤਰ੍ਹਾਂ ਵਿਚਾਰ ਕਰਦੇ ਹੋਏ ਗੁਰੂ ਜੀ ਨੇ ਆਪਣੇ ਮਹਿਲ ਦਮੋਦਰੀ ਜੀ ਨਾਲ ਸਲਾਹ ਕੀਤੀ। ਉਹਨਾਂ ਨੇ ਉੱਤਰ ਦਿੱਤਾ, ''ਮੇਰੇ ਸੁਆਮੀ ਮੈਂ ਤਾਂ ਤੁਹਾਡੀ ਰਜ਼ਾ ਨੂੰ ਮੰਨਣ ਵਾਲੀ ਦਾਸੀ ਹਾਂ; ਜੇਕਰ ਤੁਸੀਂ ਜਾਉਗੇ ਤਾਂ ਮੈਂ ਤੁਹਾਡੇ ਨਾਲ ਚੱਲਾਂਗੀ ਅਤੇ ਜੇਕਰ ਤੁਸੀਂ ਮੈਨੂੰ ਇਥੇ ਪਿਛੇ ਛੱਡ ਕੇ ਜਾਉਗੇ ਤਾਂ ਮੈਂ ਇਥੇ ਰਹਿ ਜਾਵਾਂਗੀ।'' ਅੰਮ੍ਰਿਤਸਰ ਤੋਂ ਜਾਣ ਤੋਂ ਪਹਿਲਾਂ ਗੁਰੂ ਜੀ ਹਰਿਮੰਦਰ ਸਾਹਿਬ ਗਏ ਅਤੇ ਰੱਖਿਆ ਲਈ ਅਰਦਾਸ ਕੀਤੀ ਅਤੇ ਹਮੇਸ਼ਾਂ ਜਿੱਤ ਦੀ ਬਖਸ਼ਿਸ਼ ਕਰਨ ਲਈ ਬੇਨਤੀ ਕੀਤੀ। ਸਿੱਖਾਂ ਨੇ ਪੁੱਛਿਆ ਕਿ ਉਹਨਾਂ ਦੀ ਗ਼ੈਰ ਹਾਜ਼ਰੀ ਵਿਚ ਹਰਿਮੰਦਿਰ ਸਾਹਿਬ ਦੀ ਦੇਖ-ਭਾਲ ਕੌਣ ਕਰੇਗਾ। ਗੁਰੂ ਜੀ ਨੇ ਉੱਤਰ ਦਿੱਤਾ, ''ਸਿੱਖ ਇਸ ਦੀ ਦੇਖ-ਭਾਲ ਕਰਨਗੇ ਅਤੇ

ਅਸੀਂ ਹੁਣ ਵਾਪਿਸ ਨਹੀਂ ਪਰਤਾਂਗੇ।'' ਅੰਮ੍ਰਿਤਸਰ ਦੇ ਲੋਕਾਂ ਨੂੰ ਉਹਨਾਂ ਨੇ ਜਤਾਇਆ ਕਿ ਜੇਕਰ ਗੁਰੂ ਜੀ ਉਥੇ ਰਹੇ ਤਾਂ ਉਹਨਾਂ ਲੋਕਾਂ ਨੂੰ ਕਾਫੀ ਤਕਲੀਫ਼ਾਂ ਉਠਾਉਣ ਦੀ ਸੰਭਾਵਨਾ ਹੈ। ਜੰਗ ਦੇ ਮੈਦਾਨ ਨੂੰ ਹੁਣ ਉਹ ਜੰਗਲ ਵਿਚ ਲੈ ਜਾਣਗੇ ਪਰੰਤੂ ਆਤਮਿਕ ਤੌਰ 'ਤੇ ਉਹ ਹਮੇਸ਼ਾਂ ਉਹਨਾਂ ਦੇ ਨਾਲ ਰਹਿਣਗੇ।

ਆਪਣੇ ਸਹੁਰਾ ਸਾਹਿਬ ਹਰੀ ਚੰਦ ਜੀ ਨੂੰ ਜਿਨ੍ਹਾਂ ਨੇ ਇਹ ਕਿਹਾ ਕਿ ਗੁਰੂ ਜੀ ਦੀ ਗ਼ੈਰ-ਹਾਜ਼ਰੀ ਵਿਚ ਸ਼ਹਿਰ ਬਰਬਾਦ ਹੋ ਜਾਵੇਗਾ, ਗੁਰੂ ਜੀ ਨੇ ਬੇਨਤੀ ਕੀਤੀ, ''ਸ਼ਹਿਰ ਆਬਾਦੀ ਦੇ ਪੱਖੋਂ ਦਿਨ-ਪ੍ਰਤੀ-ਦਿਨ ਵਧਦਾ ਜਾਵੇਗਾ । ਜਿਹੜਾ ਇਸ ਦੇ ਬੁਰੇ ਲਈ ਸੋਚੇਗਾ ਉਹ ਖੁਦ ਹੀ ਤਕਲੀਫ਼ ਉਠਾਉਂਦਾ ਹੋਇਆ ਮਾਰਿਆ ਜਾਵੇਗਾ; ਇਥੇ ਗੁਰੂ ਦੇ ਚਰਨਾਂ ਵਿਚ ਦੋਵੇਂ ਲੋਕਾਂ ਦੇ ਸੁਖ ਦਾ ਝਰਨਾ ਹਮੇਸ਼ਾਂ ਰਹੇਗਾ; ਮੇਰੇ ਸਿੱਖਾਂ ਨੂੰ ਇਥੇ ਨਾਮ ਦਾ ਭੋਜਨ ਹਮੇਸ਼ਾਂ ਪ੍ਰਾਪਤ ਹੁੰਦਾ ਰਹੇਗਾ; ਅਤੇ ਇਥੇ ਮੇਰੇ ਸਿੱਖ ਹਮੇਸ਼ਾਂ ਪ੍ਰਸੰਨ ਰਹਿਣਗੇ। ਸ਼ਹਿਰ ਦੀ ਨੀਂਹ ਬੜੀ ਮਜ਼ਬੂਤ ਰੱਖੀ ਗਈ ਹੈ ਅਤੇ ਇਹ ਕਦੀ ਵੀ ਨਸ਼ਟ ਨਹੀਂ ਹੋਵੇਗੀ।'' ਇਸ ਤੋਂ ਬਾਅਦ ਉਹ ਇਕ ਹਜ਼ਾਰ ਬਹਾਦਰ ਅਤੇ ਸ਼ਰਧਾਲੂ ਵਿਅਕਤੀਆਂ ਦੀ ਘੋੜ-ਸਵਾਰ ਫ਼ੌਜ ਨਾਲ ਲੈ ਕੇ ਆਪਣੀ ਯਾਤਰਾ 'ਤੇ ਤੁਰ ਪਏ। ਫ਼ੌਜ ਦੇ ਅੱਗੇ ਅੱਗੇ ਝੰਡਾ ਝੁਲਾਉਂਦਾ ਹੋਇਆ ਇਕ ਜਥਾ ਜਾ ਰਿਹਾ ਸੀ ਅਤੇ ਇਸ ਤੋਂ ਬਾਅਦ ਦੋ ਵਿਅਕਤੀਆਂ ਦੇ ਸਿਰ ਉਤੇ (ਗੁਰੂ) ਗ੍ਰੰਥ ਸਾਹਿਬ ਦੀ ਸਵਾਰੀ ਚੱਲ ਰਹੀ ਸੀ। ਬੀੜ ਸਾਹਿਬ ਦੇ ਸਨਮਾਨ ਅਤੇ ਪਵਿੱਤਰਤਾ ਨੂੰ ਬਰਕਰਾਰ ਰੱਖਦੇ ਹੋਏ ਸਿੱਖ ਚੌਰ ਕਰਨ ਲਈ ਨਿਯੁਕਤ ਕੀਤੇ ਗਏ।

ਤਰਨਤਾਰਨ ਦੇ ਰਸਤੇ ਜਦੋਂ ਗੁਰੂ ਜੀ ਡਰੌਲੀ ਪਹੁੰਚੇ ਤਾਂ ਉਥੇ ਸਾਈਂ ਦਾਸ ਨੇ ਉਹਨਾਂ ਦਾ ਬੜਾ ਨਿੱਘਾ ਸੁਆਗਤ ਕੀਤਾ। ਗੁਰੂ ਜੀ ਨੇ ਉਸਨੂੰ ਕਿਹਾ, ''ਤੁਹਾਡੇ ਪਿਆਰ ਦੀ ਡੋਰ ਨੇ ਮੈਨੂੰ ਇਸ ਤਰੀਕੇ ਨਾਲ ਬੰਨ੍ਹ ਲਿਆ ਹੈ ਕਿ ਮੈਨੂੰ ਆਸ ਨਹੀਂ ਹੈ ਕਿ ਮੈਂ ਕਦੀ ਵੀ ਇਸ ਬੰਧਨ ਤੋਂ ਮੁਕਤ ਹੋ ਸਕਾਂਗਾ''। ਸਾਈਂ ਦਾਸ ਨੇ ਉੱਤਰ ਦਿੱਤਾ, ''ਸਾਰੇ ਯੁੱਗਾਂ ਵਿਚ ਪਰਮਾਤਮਾ ਦਾ ਇਹੀ ਢੰਗ ਰਿਹਾ ਹੈ; ਉਸਦਾ ਨਾਂ ਭਗਤ-ਵਤਸਲ ਇਸੇ ਲਈ ਹੈ ਕਿ ਭਗਤ ਉਸਨੂੰ ਪਿਆਰੇ ਹਨ ਅਤੇ ਉਹ ਆਪਣੇ ਦਾਸਾਂ ਦੇ ਪਿਆਰ ਨੂੰ ਜਾਣਦਾ ਹੈ। ਬੇਸ਼ਕ ਕੋਈ ਪੰਡਤ ਹੋਵੇ, ਜੋਗੀ ਹੋਵੇ ਜਾਂ ਰਾਜਾ ਹੋਵੇ, ਕੋਈ ਵੀ ਉਸਨੂੰ ਪ੍ਰੇਮ ਤੋਂ ਬਿਨਾਂ ਖੁਸ਼ ਨਹੀਂ ਕਰ ਸਕਦਾ। ਜੇਕਰ ਇਕ ਵਿਅਕਤੀ ਕੋਲ ਪਿਆਰ ਹੈ, ਬੇਸ਼ਕ ਉਹ ਗਰੀਬ ਅਤੇ ਅਗਿਆਨੀ ਹੀ ਕਿਉਂ ਨਾ ਹੋਵੇ ਉਹ ਫਿਰ ਵੀ ਪਰਮਾਤਮਾ ਨੂੰ ਪਿਆਰਾ ਹੁੰਦਾ ਹੈ।''

**ਗੁਰੂ ਜੀ ਅਤੇ ਸਖੀ ਸਰਵਰ ਦੀ ਪੂਜਾ :**

ਗੁਰੂ ਜੀ ਦੀ ਡਰੌਲੀ ਵਿਖੇ ਪਹਿਲੀ ਫੇਰੀ ਸਮੇਂ ਇਕ ਘਟਨਾ ਹੋਈ ਸੀ ਜਿਸ ਦਾ ਵਰਣਨ ਇਥੇ ਕੀਤਾ ਜਾਣਾ ਬਣਦਾ ਹੈ। ਵਰਤਮਾਨ ਫਿਰੋਜ਼ਪੁਰ ਜ਼ਿਲ੍ਹੇ ਦੇ ਵੱਡਾ ਘਰ ਪਿੰਡ ਵਿਚ ਅਕਾਲ

ਨਾਮਕ ਇਕ ਸਿੱਖ ਸੀ ਜਿਹੜਾ ਕਿੱਤੇ ਵਜੋਂ ਤਰਖਾਣ ਸੀ। ਉਹ ਗੁਰੂ ਰਾਮਦਾਸ ਜੀ ਰਾਹੀਂ ਸਿੱਖ ਧਰਮ ਵਿਚ ਆਇਆ ਸੀ ਅਤੇ ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨਾਂ ਨੂੰ ਅਕਸਰ ਜਾਇਆ ਕਰਦਾ ਸੀ। ਉਸ ਦੀ ਇਕ ਬਹੁਤ ਹੀ ਗੁਣਵਾਨ ਪੁੱਤਰੀ ਸੀ ਜਿਸਦੇ ਵਰ ਦੀ ਭਾਲ ਵਿਚ ਉਹ ਸੀ। ਉਸ ਨੇ ਤੁਕਲਾਨੀ ਪਿੰਡ ਦੇ ਨਿਵਾਸੀ ਸਦਾ ਦੇ ਪੁੱਤਰ ਸਾਧੂ ਨੂੰ ਆਪਣੀ ਬੇਟੀ ਲਈ ਯੋਗ ਵਰ ਮੰਨਿਆ। ਅਕਾਲ ਦੇ ਪਰਿਵਾਰ ਨੇ ਸਾਰੀ ਪੁੱਛ-ਪੜਤਾਲ ਕਰ ਲਈ ਅਤੇ ਜ਼ਰੂਰੀ ਰਸਮਾਂ ਵੀ ਕਰ ਲਈਆਂ ਪਰ ਉਹਨਾਂ ਨੂੰ ਇਹ ਨਹੀਂ ਪਤਾ ਲਗ ਸਕਿਆ ਵਰ ਸਿੱਖ ਹੈ ਸੀ ਜਾਂ ਨਹੀਂ। ਪ੍ਰੋਹਿਤ ਨੇ ਅਕਾਲ ਦੀ ਪੁੱਛ ਦਾ ਜੁਆਬ ਦਿੰਦੇ ਹੋਏ ਕਿਹਾ ਕਿ ਲੜਕਾ ਹਿੰਦੂ ਸੀ ਅਤੇ ਉਸਦਾ ਆਪਣੀ ਬਰਾਦਰੀ ਵਿਚ ਚੰਗਾ ਸਨਮਾਨ ਸੀ। ਇਹ ਜਾਨਣ ਤੋਂ ਬਾਅਦ ਹੋਰ ਬਹੁਤੀ ਜਾਂਚ-ਪੜਤਾਲ ਦੀ ਮੈਂ ਬਹੁਤੀ ਕੋਸ਼ਿਸ਼ ਨਹੀਂ ਕੀਤੀ। ਅਕਾਲ ਸੰਤੁਸ਼ਟ ਨਾ ਹੋਇਆ ਪਰ ਫਿਰ ਵੀ ਉਸ ਨੇ ਕਿਹਾ ਪਰਮਾਤਮਾ ਸਭ ਠੀਕ ਕਰੇਗਾ। ਕੁਝ ਸਮੇਂ ਬਾਅਦ ਉਸਨੂੰ ਇਹ ਪਤਾ ਲੱਗਾ ਕਿ ਵਰ ਦੇ ਮਾਤਾ ਪਿਤਾ ਸਖੀ ਸਰਵਰ ਨੂੰ ਮੰਨਣ ਵਾਲੇ ਹਨ ਪਰ ਫਿਰ ਵੀ ਇਹ ਰਿਸ਼ਤਾ ਇਸ ਲਈ ਮਨਜ਼ੂਰ ਕਰ ਲਿਆ ਕਿ ਉਸਨੂੰ ਆਪਣੀ ਪੁੱਤਰੀ ਵਾਸਤੇ ਹੋਰ ਕੋਈ ਯੋਗ ਵਰ ਨਹੀਂ ਮਿਲ ਪਾਏਗਾ। ਨਾਲ ਹੀ ਨਾਲ ਉਸਨੂੰ ਆਪਣੇ ਮਨ ਵਿਚ ਕਈ ਦੁਬਿਧਾਵਾਂ ਚੋਭਾਂ ਲਾਉਂਦੀਆਂ ਰਹੀਆਂ। ਇਸੇ ਲਈ ਲੜਕੀ ਦੇ ਵਿਆਹ ਤੋਂ ਬਾਅਦ ਵਿਦਾ ਹੋਣ ਦੇ ਸਮੇਂ ਉਸ ਨੇ ਆਪਣੀ ਪੁੱਤਰੀ ਨੂੰ ਸਮਝਾਇਆ - "ਮੇਰੀ ਪਿਆਰੀ ਬੇਟੀ, ਸਾਰੇ ਸੰਸਾਰਕ ਮਾਮਲਿਆਂ ਵਿਚ ਆਪਣੇ ਪਤੀ ਅਤੇ ਆਪਣੀ ਸੱਸ ਦੀ ਆਗਿਆ ਦਾ ਪਾਲਣ ਕਰੀਂ। ਪਰੰਤੂ ਆਪਣਾ ਸਿਰ ਗੁਰੂ ਸਾਹਿਬ ਤੋਂ ਇਲਾਵਾ ਹੋਰ ਕਿਸੇ ਅੱਗੇ ਨਹੀਂ ਝੁਕਾਉਣਾ।" ਲੜਕੀ ਖੁਦ ਇਸ ਗੱਲ ਤੋਂ ਬਹੁਤ ਨਿਰਾਸ ਸੀ ਕਿ ਉਸਨੂੰ ਦੂਸਰੇ ਧਰਮ ਦੇ ਲੜਕੇ ਨਾਲ ਵਿਆਹਿਆ ਜਾ ਰਿਹਾ ਹੈ; ਪਰ ਉਸਨੂੰ ਇਸ ਵਿਆਹ ਨੂੰ ਸਵੀਕਾਰ ਕਰਨਾ ਪਿਆ ਸੀ।

ਵਿਆਹ ਤੋਂ ਬਾਅਦ ਸਭ ਲੋਕ ਸਵੇਰੇ ਹੀ ਵੱਡਾ ਘਰ ਪਿੰਡ ਤੋਂ ਤੁਕਲਾਨੀ ਵੱਲ ਨੂੰ ਚੱਲ ਪਏ। ਵਿਚਕਾਰਲਾ ਰਸਤਾ ਸੁਰੱਖਿਅਤ ਨਾ ਹੋਣ ਕਰਕੇ ਇਹ ਜਥਾ ਡਰੌਲੀ ਥਾਣੀਂ ਲੰਘਿਆ ਜਿਥੇ ਨਵ-ਵਿਆਹੁਤਾ ਲੜਕੀ ਨੇ ਸਿੱਖਾਂ ਨੂੰ ਪਵਿੱਤਰ ਸ਼ਬਦਾਂ ਦਾ ਗਾਇਨ ਕਰਦੇ ਸੁਣਿਆ।

ਗੁਰੂ ਜੀ ਦੇ ਉਥੇ ਹੋਣ ਦੀ ਖਬਰ ਸੁਣ ਕੇ ਅਤੇ ਇਹ ਸੋਚ ਕੇ ਕਿ ਸ਼ਾਇਦ ਫਿਰ ਉਹਨਾਂ ਦੇ ਦਰਸ਼ਨਾਂ ਦਾ ਮੌਕਾ ਨਾ ਮਿਲੇ ਉਸ ਨੇ ਪਾਲਕੀ ਚੁੱਕਣ ਵਾਲਿਆਂ ਨੂੰ ਇਹ ਕਿਹਾ ਕਿ ਉਹ ਇਥੇ ਹੀ ਉਸਨੂੰ ਉਤਾਰ ਦੇਣ ਤਾਂ ਕਿ ਉਹ ਆਪਣੀ ਸ਼ਰਧਾ ਦੇ ਫੁੱਲ ਭੇਟ ਕਰ ਸਕੇ। ਉਸਨੂੰ ਵੇਖ ਕੇ ਗੁਰੂ ਜੀ ਨੇ ਪੁੱਛਿਆ ਕਿ ਇਹ ਕੌਣ ਹੈ। ਇਕ ਸਿੱਖ ਨੇ ਜਿਹੜਾ ਸਾਰੀ ਗੱਲ ਜਾਣਦਾ

ਸੀ ਗੁਰੂ ਜੀ ਨੂੰ ਸਾਰਾ ਕੁਝ ਦੱਸ ਦਿੱਤਾ। ਲੜਕੀ ਨੇ ਗੁਰੂ ਜੀ ਨੂੰ ਸੰਬੋਧਿਤ ਕਰਦੇ ਹੋਏ ਕਿਹਾ, ''ਤੁਸੀਂ ਦਿਲਾਂ ਦੇ ਜਾਣਨਹਾਰ ਹੋ ਅਤੇ ਜਾਣਦੇ ਹੋ ਕਿ ਮੈਂ ਇਕ ਸਿੱਖ ਦੀ ਧੀ ਹਾਂ ਜਦੋਂ ਕਿ ਮੇਰੇ ਸਹੁਰਾ ਪਰਿਵਾਰ ਵਾਲੇ ਸਖੀ ਸਰਵਾਰ ਦੇ ਪੈਰੋਕਾਰ ਹਨ। ਇਹ ਮੇਰੀ ਬਦਕਿਸਮਤੀ ਹੈ ਕਿ ਮੈਂ ਦੂਜਿਆਂ ਦੇ ਅਧੀਨ ਹਾਂ। ਜੇਕਰ ਤੁਸੀਂ ਮੇਰੇ ਪਤੀ ਨੂੰ ਸਿੱਖ ਧਰਮ ਵਿੱਚ ਲੈ ਲਵੋ ਤਾਂ ਮੈਂ ਪੂਰਨ ਰੂਪ ਵਿੱਚ ਪ੍ਰਸੰਨ ਹੋ ਜਾਵਾਂਗੀ।'' ਗੁਰੂ ਜੀ ਨੇ ਉੱਤਰ ਦਿੱਤਾ, ''ਮੇਰੀ ਬੇਟੀ, ਚਿੰਤਾ ਨਾ ਕਰ ਪਰਮਾਤਮਾ ਸਭ ਭਲੀ ਕਰੇਗਾ। ਜਿਵੇਂ ਤੇਰੇ ਮਾਤਾ ਪਿਤਾ ਸਿੱਖ ਸਨ ਤਿਵੇਂ ਹੀ ਤੇਰਾ ਪਤੀ ਅਤੇ ਤੇਰੇ ਬੱਚੇ ਵੀ ਸਿੱਖ ਹੋਣਗੇ ਅਤੇ ਤੇਰੀ ਮਨੋਕਾਮਨਾ ਪੂਰੀ ਹੋਵੇਗੀ।'' ਇਹ ਸੁਣ ਕੇ ਲ਼ੜਕੀ ਨੂੰ ਹੌਂਸਲਾ ਹੋਇਆ ਅਤੇ ਉਸਨੂੰ ਸੰਤੁਸ਼ਟੀ ਹੋਈ ਕਿ ਹੁਣ ਉਸ ਦੀ ਮਾੜੀ ਕਿਸਮਤ ਬਦਲ ਗਈ ਹੈ।

ਇਸੇ ਦੌਰਾਨ ਸਹੁਰੇ ਨੇ ਵੇਖਿਆ ਕਿ ਉਸ ਦੀ ਨੂੰਹ ਉਥੇ ਨਹੀਂ ਹੈ। ਜਦੋਂ ਉਸਨੂੰ ਇਹ ਪਤਾ ਲੱਗਾ ਕਿ ਉਹ ਗੁਰੂ ਜੀ ਦੇ ਦਰਸ਼ਨਾਂ ਨੂੰ ਗਈ ਹੈ ਤਾਂ ਉਹ ਬਹੁਤ ਗੁੱਸੇ ਹੋ ਗਿਆ ਅਤੇ ਉਸ ਨੇ ਲਾੜੇ ਨੂੰ ਇਹ ਕਹਿੰਦੇ ਹੋਏ ਉਸ ਕੋਲ ਭੇਜਿਆ, ''ਅਸਾਂ ਗੁਰੂ ਨਾਲ ਕੀ ਲੈਣਾ ਦੇਣਾ ਹੈ? ਅਸੀਂ ਸਖੀ ਸਰਵਰ ਦੇ ਪੁਜਾਰੀ ਹਾਂ; ਜੇ ਅਸੀਂ ਗੁਰੂ ਅੱਗੇ ਮੱਥਾ ਟੇਕਾਂਗੇ ਤਾਂ ਸਾਡਾ ਮਹੰਤ ਬਹੁਤ ਕ੍ਰੋਧਿਤ ਹੋ ਜਾਵੇਗਾ। ਜਲਦੀ ਜਾਹ ਅਤੇ ਆਪਣੀ ਪਤਨੀ ਨੂੰ ਵਾਪਿਸ ਲੈ ਕੇ ਆ।'' ਸਾਧੂ ਇਸ ਤਰ੍ਹਾਂ ਗੁਰੂ ਜੀ ਦੇ ਸਾਹਮਣੇ ਜਾ ਹਾਜ਼ਰ ਹੋਇਆ। ਗੁਰੂ ਜੀ ਨੇ ਉਸ ਵੇਲੇ ਦਰਬਾਰ ਲਾਇਆ ਹੋਇਆ ਸੀ ਅਤੇ ਸ਼ਬਦਾਂ ਦਾ ਗਾਇਨ ਹੋ ਰਿਹਾ ਸੀ। ਗੁਰੂ ਜੀ ਸਿੱਖਾਂ ਵਿਚਕਾਰ ਇਸ ਤਰ੍ਹਾਂ ਸੁਭਾਇਮਾਨ ਸਨ ਜਿਵੇਂ ਤਾਰਿਆਂ ਵਿੱਚ ਚੰਦ ਚਮਕਦਾ ਹੋਵੇ। ਸਾਧੂ ਇਕਦਮ ਸ਼ਰਧਾ ਨਾਲ ਭਰ ਗਿਆ ਅਤੇ ਕਹਿਣ ਲੱਗਾ, ''ਅਫਸੋਸ! ਅਸੀਂ ਆਪਣਾ ਜੀਵਨ ਵਿਅਰਥ ਹੀ ਗੁਆਇਆ ਹੈ। ਹਿੰਦੂ ਧਰਮ ਵਾਲੇ ਹੋਣ ਦੇ ਬਾਵਜੂਦ ਵੀ ਅਸੀਂ ਇਕ ਮੁਸਲਮਾਨ ਦੀ ਪੂਜਾ-ਭਗਤੀ ਕਰਦੇ ਹਾਂ। ਅਸੀਂ ਸਖੀ ਸਰਵਰ ਨੂੰ ਇਕ ਵੱਡਾ ਰੋਟ ਭੇਟ ਕਰਦੇ ਹਾਂ ਅਤੇ ਫਿਰ ਉਸਦਾ ਬਚਿਆ ਹੋਇਆ ਆਪ ਖਾਂਦੇ ਹਾਂ।'' ਇਸ 'ਤੇ ਗੁਰੂ ਜੀ ਨੇ ਕਿਹਾ, ''ਭਾਈ ਸਾਧੂ, ਨਾਮ ਦਾ ਸਿਮਰਨ ਕਰੋ ਅਤੇ ਆਪਣੇ ਜੀਵਨ ਨੂੰ ਸੁਧਾਰੋ। ਸਖੀ ਸਰਵਰ ਦੀ ਪੂਜਾ ਬੰਦ ਕਰੋ''। ਕੁਝ ਹੋਰ ਗੱਲਾਂਬਾਤਾਂ ਹੋਣ ਤੋਂ ਬਾਅਦ ਸਾਧੂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਉਸਨੂੰ ਆਪਣਾ ਸਿੱਖ ਬਣਾ ਲੈਣ ਅਤੇ ਉਸ ਦੇ ਪਿਛਲੇ ਪਾਪ ਮਾਫ ਕਰ ਦੇਣ। ਗੁਰੂ ਜੀ ਨੇ ਉਸਨੂੰ ਕ੍ਰਿਪਾ ਦਾ ਠੀਕ ਪਾਤਰ ਸਮਝਦੇ ਹੋਏ ਆਮ ਰਸਮਾਂ ਰਾਹੀਂ ਉਸਨੂੰ ਸਿੱਖ ਧਰਮ ਵਿਚ ਪ੍ਰਵੇਸ਼ ਕਰਾ ਲਿਆ ਅਤੇ ਕਿਹਾ ਕਿ ਉਸ ਦੇ ਘਰ ਇਕ ਲੜਕਾ ਹੋਵੇਗਾ ਅਤੇ ਉਹ ਵੀ ਸਿੱਖ ਧਰਮ ਦਾ ਸੱਚਾ ਸ਼ਰਧਾਲੂ ਹੋਵੇਗਾ।

ਜਦੋਂ ਵਿਆਹ ਦਾ ਸਾਰਾ ਜਲੂਸ ਘਰ ਪਹਿੰਚਿਆ ਤਾਂ ਲਾੜੇ ਦੇ ਰਿਸ਼ਤੇਦਾਰ ਉਸਨੂੰ ਸਖੀ ਸਰਵਰ ਦੇ ਪਰਿਵਾਰਕ ਧਰਮ—ਅਸਥਾਨ ਉਤੇ ਲੈ ਗਏ ਅਤੇ ਉਸ ਦੀ ਪੂਜਾ ਕਰਨ ਲਈ ਕਿਹਾ। ਉਸਨੂੰ ਇਕਦਮ ਗੁਰੂ ਨਾਨਕ ਦੇਵ ਦੇ ਸ਼ਬਦ ਯਾਦ ਆਏ :

'ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥'

(ਪੰਨਾ ੬੩੪)

ਇਹ ਕਹਿੰਦੇ ਹੋਏ ਉਸ ਨੇ ਕਬਰ ਵਰਗੀ ਉਸ ਥਾਂ ਨੂੰ ਠੋਕਰ ਮਾਰੀ ਜਿਹੜੀ ਸਖੀ ਸਰਵਰ ਦੀ ਪੂਜਾ ਲਈ ਬਣਾਈ ਹੋਈ ਸੀ ਅਤੇ ਕਿਹਾ, ''ਮੈਂ ਵਾਹਿਗੁਰੂ ਦੇ ਸੱਚੇ ਨਾਂ ਦਾ ਸਿਮਰਨ ਕਰਾਂਗਾ ਅਤੇ ਆਪਣਾ ਜੀਵਨ ਸਵਾਰਾਂਗਾ।'' ਸੱਦੇ ਨੇ ਸੋਚਿਆ ਕਿ ਉਸ ਦੇ ਪੁੱਤਰ ਦਾ ਦਿਮਾਗ ਹਿੱਲ ਗਿਆ ਹੈ। ਉਹ ਉਸਨੂੰ ਸਮਝਾਉਣ ਲੱਗਾ, ''ਮੇਰੇ ਬੇਟੇ, ਇਸ ਸਖੀ ਸਰਵਰ ਦੀ ਮਿਹਰ ਕਾਰਨ ਹੀ ਸਾਨੂੰ ਦੌਲਤ ਮਿਲੀ ਹੈ ਅਤੇ ਤੈਨੂੰ ਇਕ ਪਤਨੀ ਪ੍ਰਾਪਤ ਹੋਈ ਹੈ। ਤੂੰ ਫਿਰ ਵੀ ਉਸ ਦੇ ਧਰਮ-ਅਸਥਾਨ ਨੂੰ ਨਫਰਤ ਕਰਦਾ ਹੈਂ !'' ਸਾਧੂ ਨੇ ਸੰਤੁਸ਼ਟ ਹੋਣਾ ਤਾਂ ਕਿਤੇ ਦੂਰ ਰਿਹਾ ਸਗੋਂ ਉਸ ਸਥਾਨ ਨੂੰ ਢਾਹੁਣ ਦਾ ਜਿਹੜਾ ਕੰਮ ਉਹ ਕਰ ਰਿਹਾ ਸੀ ਉਹ ਵੀ ਉਸ ਨੇ ਜਾਰੀ ਰੱਖਿਆ। ਉਸ ਨੇ ਗੈਂਤੀ ਫੜੀ ਅਤੇ ਸਖੀ ਸਰਵਰ ਦੇ ਪੂਜਾ ਅਸਥਾਨ ਦਾ ਆਖਰੀ ਗੁੰਬਦ ਵੀ ਢਾਹ ਦਿੱਤਾ। ਪਿਤਾ ਨੇ ਉਸਨੂੰ ਮੁੜ ਕੇ ਬਣਵਾ ਦਿੱਤਾ ਪਰ ਜਿੰਨੀ ਜਲਦੀ ਉਸ ਨੇ ਬਣਵਾਇਆ ਓਨੀ ਜਲਦੀ ਪੁੱਤਰ ਨੇ ਉਸਨੂੰ ਵਾਪਿਸ ਢਾਹ ਦਿੱਤਾ। ਸਖੀ ਸਰਵਰ ਵਿੱਚ ਲੋਕਾਂ ਦਾ ਵਿਸ਼ਵਾਸ ਹੁਣ ਡੋਲਣ ਲੱਗ ਪਿਆ। ਲੋਕ ਕਹਿਣ ਲੱਗੇ ਕਿ ਜਿਹੜਾ ਆਪਣੀ ਰੱਖਿਆ ਨਹੀਂ ਕਰ ਪਾ ਰਿਹਾ ਹੈ ਉਹ ਦੂਜਿਆਂ ਦੀ ਰੱਖਿਆ ਕੀ ਕਰੇਗਾ ! ਗੁਰੂ ਦੀ ਕ੍ਰਿਪਾ ਨਾਲ ਸਾਧੂ ਦੀ ਦੌਲਤ ਅਤੇ ਖੁਸ਼ੀ ਵਧਦੀ ਗਈ। ਖੂਬਸੂਰਤੀ ਦਾ ਖਜ਼ਾਨਾ ਇਕ ਬੱਚਾ ਸੰਮਤ ੧੬੭੨ ਵਿੱਚ ਉਸ ਦੇ ਘਰ ਜੰਮਿਆ ਅਤੇ ਉਸ ਦੀ ਭਗਤੀ ਹੁਣ ਹੋਰ ਵਧ ਗਈ। ਗੁਰੂ ਜੀ ਨੇ ਸੁੰਦਰਤਾ ਦੇ ਕਾਰਨ ਉਸ ਬੱਚੇ ਦਾ ਨਾਂ ਰੂਪ ਚੰਦ ਰੱਖਿਆ ਅਤੇ ਕਿਹਾ ਕਿ ਇਹ ਇਕ ਵੱਡਾ ਭਗਤ ਬਣੇਗਾ।

**ਭਾਈ ਰੂਪਾ :**

ਇਹ ਲੜਕਾ ਜਦੋਂ ੧੫ ਸਾਲਾਂ ਦਾ ਹੋਇਆ ਤਾਂ ਇਕ ਦਿਨ ਇਹ ਅਤੇ ਇਸਦਾ ਪਿਤਾ ਸਾਧੂ ਗਰਮੀਆਂ ਵਿੱਚ ਲਕੜੀਆਂ ਕੱਟਣ ਲਈ ਜੰਗਲ ਵਿਚ ਗਏ।ਆਪਣੀ ਪਿਆਸ ਬੁਝਾਉਣ ਲਈ ਇਕ ਪਾਣੀ ਦੀ ਭਰੀ ਹੋਈ ਮਸ਼ਕ ਆਪਣੇ ਨਾਲ ਲੈ ਲਈ। ਉਹਨਾਂ ਨੇ ਉਹ ਮਸ਼ਕ ਇਕ ਰੁੱਖ ਨਾਲ ਟੰਗ ਦਿੱਤੀ ਅਤੇ ਬਾਅਦ ਵਿੱਚ ਜਦੋਂ ਉਸ ਵਿਚੋਂ ਪਾਣੀ ਪੀਣ ਲੱਗੇ ਤਾਂ ਉਹਨਾਂ ਨੂੰ ਲੱਗਾ ਕਿ ਪਾਣੀ ਠੰਡਾ ਹੋ ਚੁੱਕਾ ਸੀ।

ਉਹਨਾਂ ਨੇ ਗੁਰੂ ਜੀ ਨੂੰ ਯਾਦ ਕੀਤਾ ਅਤੇ ਸੋਚਣ ਲੱਗੇ ਕਿ ਇਹ ਪਾਣੀ ਗੁਰੂ ਜੀ ਦੇ ਪੀਣ ਲਈ ਵਧੇਰੇ ਸੁਖਦਾਇਕ ਹੋਵੇਗਾ। ਬੇਸ਼ਕ ਉਸ ਸਮੇਂ ਇੰਨੀ ਭਿਆਨਕ ਗਰਮੀ ਸੀ ਜਿਵੇਂ ਅੱਗ ਵਰ੍ਹ ਰਹੀ ਹੋਵੇ ਪਰ ਉਨ੍ਹਾਂ ਨੇ ਪਾਣੀ ਨਾ ਪੀਤਾ ਅਤੇ ਗੁਰੂ ਜੀ ਨੂੰ ਯਾਦ ਕਰਨ ਲੱਗ ਪਏ। ''ਹੇ ਸੱਚੇ ਗੁਰੂ, ਪਹਿਲਾਂ ਇਸ ਸ਼ੁੱਧ ਸ਼ੀਤਲ ਜਲ ਨੂੰ ਪੀਉ ਅਤੇ ਤਾਂ ਹੀ ਅਸੀਂ ਆਪਣੀ ਪਿਆਸ ਬੁਝਾਵਾਂਗੇ। ਤੁਸੀਂ ਆਪਣੇ ਸੇਵਕਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਹੋ। ਹੇ

ਸਦੀਵੀ ਰੂਪ ਵਿਚ ਵਿਦਮਾਨ ਰਹਿਣ ਵਾਲੇ ਗੁਰੂ ਜੀ, ਤੁਸੀਂ ਦਿਲਾਂ ਦੀਆਂ ਬੇਨਤੀਆਂ ਸੁਣਦੇ ਹੋ। ਇਹ ਜਲ ਪੀਉ। ਅਸੀਂ ਭਾਵੇਂ ਮਰ ਜਾਈਏ ਪਰ ਅਸੀਂ ਇਹ ਪਾਣੀ ਉਦੋਂ ਤੱਕ ਨਹੀਂ ਪੀਵਾਂਗੇ, ਜਦੋਂ ਤੱਕ ਤੁਸੀਂ ਇਸ ਨੂੰ ਗ੍ਰਹਿਣ ਨਹੀਂ ਕਰੋਗੇ।''

ਤੁਕਲਾਨੀ ਪਿੰਡ ਜਿਥੇ ਸਾਧੂ ਅਤੇ ਰੂਪ ਚੰਦ ਰਹਿੰਦੇ ਸਨ ਲਗਭਗ ਤੀਹ ਮੀਲ ਦੂਰ ਸੀ; ਲੇਕਿਨ ਇਹ ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਉਹਨਾਂ ਦੀ ਅਰਦਾਸ ਸੁਣੀ। ਉਸ ਵੇਲੇ ਗੁਰੂ ਜੀ ਸੰਦਲ ਅਤੇ ਸੁਗੰਧਿਤ ਘਾਹ ਨੂੰ ਪਾਣੀ ਨਾਲ ਛਿੜਕ ਕੇ ਠੰਢੇ ਕੀਤੇ ਹੋਏ ਫਰਸ਼ 'ਤੇ ਆਪਣੇ ਕਮਰੇ ਵਿੱਚ ਲੰਮੇ ਪਏ ਹੋਏ ਸਨ। ਗੁਰੂ ਜੀ ਇਕ ਦਮ ਉਠ ਖਲੋਤੇ ਅਤੇ ਆਪਣੇ ਆਰਾਮ ਨੂੰ ਛੱਡਦੇ ਹੋਏ ਉਸ ਭਿਆਨਕ ਗਰਮੀ ਵਿੱਚ ਆਪਣੇ ਸਿੱਖਾਂ ਸਮੇਤ ਸਾਧੂ ਅਤੇ ਰੂਪ ਚੰਦ ਨੂੰ ਵੇਖਣ ਲਈ ਤੁਕਲਾਨੀ ਵੱਲ ਜਾਣ ਲਈ ਤਿਆਰ ਹੋ ਗਏ। ਗੁਰੂ ਜੀ ਨੇ ਉਹਨਾਂ ਨੂੰ ਗਰਮੀ ਨਾਲ ਬੇਹੋਸ਼ ਹੁੰਦੇ ਹੋਏ ਵੇਖਿਆ ਅਤੇ ਉਹਨਾਂ ਨੂੰ ਉਠਣ ਲਈ ਕਿਹਾ। ਉਹ ਉਠ ਪਏ ਅਤੇ ਇਸ ਤਰ੍ਹਾਂ ਖੁਸ਼ ਸਨ ਜਿਵੇਂ ਚਾਤ੍ਰਿਕ ਬੱਦਲਾਂ ਦੀ ਗਰਜਣਾ ਨੂੰ ਸੁਣ ਕੇ ਵਰਖਾ ਆਉਣ ਤੋਂ ਪਹਿਲਾਂ ਖੁਸ਼ ਹੋ ਜਾਂਦਾ ਹੈ ਅਤੇ ਕਮਲ ਦਾ ਫੁੱਲ ਸੂਰਜ ਨੂੰ ਵੇਖ ਕੇ ਪ੍ਰਸੰਨ ਹੋ ਜਾਂਦਾ ਹੈ। ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਉਹਨਾਂ ਨੂੰ ਪਿਆਸ ਲੱਗੀ ਹੈ ਅਤੇ ਉਹ ਠੰਡਾ ਪਾਣੀ ਗੁਰੂ ਜੀ ਨੂੰ ਦਿੱਤਾ ਜਾਵੇ। ਮਸ਼ਕ ਦਾ ਪਾਣੀ ਪੀ ਕੇ ਗੁਰੂ ਜੀ ਨੇ ਕਿਹਾ ਕਿ ਅੰਮ੍ਰਿਤ ਵਰਗਾ ਵਧੀਆ ਜਲ ਹੈ ਅਤੇ ਇਹੋ ਜਿਹਾ ਸਵਾਦੀ ਜਲ ਉਹਨਾਂ ਨੇ ਪਹਿਲਾਂ ਕਦੀ ਨਹੀਂ ਪੀਤਾ।

ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਸਿੱਖ ਧਰਮ ਹਮੇਸ਼ਾਂ ਉਨ੍ਹਾਂ ਦੇ ਪਰਿਵਾਰ ਵਿੱਚ ਚਲਦਾ ਰਹਿਣਾ ਚਾਹੀਦਾ ਹੈ ਪਰੰਤੂ ਸਿੱਖ ਧਰਮ ਨੂੰ ਗ੍ਰਹਿਣ ਕਰਨ ਕਾਰਨ ਕਿਉਂਕਿ ਤੁਕਲਾਨੀ ਪਿੰਡ ਦੇ ਲੋਕ ਤੁਹਾਡੇ ਨਾਲ ਨਾਰਾਜ਼ ਹਨ ਅਤੇ ਕਿਉਂਕਿ ਇਥੋਂ ਦੇ ਨਿਵਾਸੀਆਂ ਦੇ ਪਰਸਪਰ ਅਨੇਕਾਂ ਵਿਵਾਦਾਂ ਕਾਰਨ ਇਸ ਪਿੰਡ ਦਾ ਨਾਸ ਹੋ ਜਾਣਾ ਹੈ; ਇਸ ਲਈ ਤੁਹਾਨੂੰ ਇਹ ਜਗ੍ਹਾ ਛੱਡ ਕੇ ਆਪ ਇਕ ਨਵਾਂ ਪਿੰਡ ਵਸਾਉਣਾ ਚਾਹੀਦਾ ਹੈ। ਰੂਪ ਚੰਦ ਨੂੰ ਵੇਖ ਕੇ ਤਾਂ ਗੁਰੂ ਜੀ ਵਿਸ਼ੇਸ਼ ਰੂਪ ਵਿਚ ਪ੍ਰਸੰਨ ਸਨ ਅਤੇ ਉਹਨਾਂ ਬਸਤਰ ਰੂਪ ਚੰਦ ਨੂੰ ਭੇਟ ਕੀਤੇ। ਸਤਿਕਾਰ ਨਾਲ ਰੂਪ ਚੰਦ ਨੇ ਇਹਨਾਂ ਚੀਜ਼ਾਂ ਨੂੰ ਆਪਣੇ ਸਿਰ 'ਤੇ ਰੱਖਿਆ ਅਤੇ ਕਿਹਾ ਕਿ ਉਹ ਹਮੇਸ਼ਾਂ ਇਹਨਾਂ ਦਾ ਸਨਮਾਨ ਕਰਨਗੇ। ਆਦਰ ਕਾਰਨ ਉਸ ਨੇ ਉਹ ਤਲਵਾਰ ਪਹਿਨਣੋਂ ਇਨਕਾਰ ਕਰ ਦਿੱਤਾ ਜਿਹੜੀ ਗੁਰੂ ਜੀ ਨੇ ਧਾਰਨ ਕੀਤੀ ਹੋਈ ਸੀ। ਇਸ 'ਤੇ ਗੁਰੂ ਜੀ ਨੇ ਉਸਨੂੰ ਆਰਾਮ ਨਾਲ ਬਿਠਾਇਆ ਅਤੇ ਕਿਹਾ ਕਿ ਉਹ ਆਪਣੀ ਸੰਗਤ ਸਥਾਪਿਤ ਕਰੇ ਜਿਸ ਵਿੱਚ ਤਲਵਾਰ ਦੀ ਥਾਂ ਉਹ ਆਪਣੀ ਜ਼ੁਬਾਨ ਦਾ ਇਸਤੇਮਾਲ ਕਰਕੇ ਗੁਰੂ ਨਾਨਕ ਦੇ ਸਿਧਾਂਤਾਂ ਦਾ ਪ੍ਰਚਾਰ ਕਰੇ ਅਤੇ ਸਿੱਖਾਂ ਨੂੰ ਆਪਣੇ ਧਰਮ ਵਿੱਚ ਪੱਕਿਆਂ ਕਰੇ। ਗੁਰੂ ਜੀ ਨੇ ਕਿਹਾ, ''ਯਾਤਰੂਆਂ

ਅਤੇ ਅਜਨਬੀਆਂ ਵਾਸਤੇ ਆਪਣੇ ਲੰਗਰ ਦੇ ਦਰਵਾਜ਼ੇ ਹਮੇਸ਼ਾਂ ਖੁਲ੍ਹੇ ਰੱਖਣੇ; ਤੁਸੀਂ ਜੋ ਕਹੋਗੇ ਪੂਰਾ ਹੋਵੇਗਾ, ਦੌਲਤ ਅਤੇ ਦੈਵੀ ਸ਼ਕਤੀਆਂ ਤੁਹਾਡੀ ਜੀਭ 'ਤੇ ਨਿਵਾਸ ਕਰਨਗੀਆਂ। ਲੋਕ ਤੁਹਾਡਾ ਸਤਿਕਾਰ ਕਰਨਗੇ ਅਤੇ ਤੁਹਾਡੀ ਸ਼ਾਨ ਵੱਡੀ ਹੋਵੇਗੀ''।

ਸੰਮਤ ੧੬੮੮ ਦੇ ਵਿਸਾਖ ਸੁਦੀ ਤੇਰਾਂ ਵਾਲੇ ਦਿਨ ਗੁਰੂ ਜੀ ਨੇ ਤੁਕਲਾਨੀ ਤੋਂ ਛੇ ਮੀਲ ਦੂਰ ਖੁਲ੍ਹੇ ਮੈਦਾਨ ਵਿਚ ਇਕ ਪਿੰਡ ਦੀ ਨੀਂਹ ਰੱਖੀ ਅਤੇ ਆਪਣੇ ਸਿੱਖ ਸੇਵਕ ਦੇ ਸਨਮਾਨ ਵਿੱਚ ਉਸ ਪਿੰਡ ਦਾ ਨਾਂ ਭਾਈ ਰੂਪਾ ਰੱਖਿਆ। ਭਾਈ ਰੂਪਾ ਹੁਣ ਬਠਿੰਡੇ ਦੇ ਲਾਗੇ ਇਕ ਚੰਗਾ ਕਸਬਾ ਹੈ। ਗੁਰੂ ਜੀ ਨੇ ਆਪਣੇ ਲਈ ਵੀ ਇਕ ਮਕਾਨ ਬਣਾਉਣ ਦਾ ਆਦੇਸ਼ ਦਿੱਤਾ ਅਤੇ ਉਸ ਦੇ ਬਣ ਜਾਣ 'ਤੇ ਕੁਝ ਸਮੇਂ ਲਈ ਉਥੇ ਨਿਵਾਸ ਕਰਨ ਦਾ ਵਾਅਦਾ ਕੀਤਾ। ਭਾਈ ਰੂਪ ਚੰਦ ਅਤੇ ਉਸ ਦੇ ਪਿਤਾ ਕੋਲ ਕੁਝ ਚਿਰ ਰਹਿ ਕੇ ਗੁਰੂ ਜੀ ਡਰੋਲੀ ਮੁੜ ਆਏ ਜਿਥੇ ਕਿ ਬਾਬਾ ਗੁਰਦਿੱਤਾ ਜੀ ਉਹਨਾਂ ਦੀ ਪਤਨੀ ਅਤੇ ਪੁੱਤਰ ਧੀਰ ਮੱਲ ਅਤੇ ਹਰਿ ਰਾਇ ਉਹਨਾਂ ਨੂੰ ਆ ਮਿਲੇ।

## ਮਾਤਾ ਦਮੋਦਰੀ ਜੀ ਦਾ ਅਕਾਲ ਚਲਾਣਾ

ਦਮੋਦਰੀ ਜੀ ਦਾ ਅੰਤਿਮ ਸਮਾਂ ਹੁਣ ਆ ਪਹੁੰਚਾ ਸੀ ਉਹਨਾਂ ਨੇ ਅਣਜਾਣੇ ਵਿਚ ਹੋਏ ਕਿਸੇ ਵੀ ਪਾਪ ਦਾ, ਵਿਵਾਹਿਤ ਜੀਵਨ ਦੇ ਦੌਰਾਨ ਬੋਲੇ ਗਏ ਵਾਧੂ ਸ਼ਬਦਾਂ ਲਈ ਗੁਰੂ ਜੀ ਕੋਲੋਂ ਮਾਫੀ ਮੰਗੀ। ਉਹਨਾਂ ਨੇ ਕਿਹਾ ਕਿ ਉਹਨਾਂ ਨੂੰ ਮੌਤ ਤੋਂ ਕੋਈ ਡਰ ਨਹੀਂ ਹੈ ਪਰ ਆਪਣੇ ਪਤੀ ਨੂੰ ਛੱਡ ਜਾਣ ਦਾ ਦੁੱਖ ਉਹਨਾਂ ਨੂੰ ਜ਼ਰੂਰ ਅਨੁਭਵ ਹੋ ਰਿਹਾ ਹੈ। ਗੁਰੂ ਜੀ ਨੇ ਉੱਤਰ ਦਿੱਤਾ, ''ਬਿਲਕੁਲ ਚਿੰਤਾ ਨਾ ਕਰੋ, ਇਹਨਾਂ ਸਰੀਰਾਂ ਦਾ ਮੇਲ ਤਾਂ ਮਿਥੇ ਹੋਏ ਸੁਭਾਗ ਦੇ ਕਾਰਨ ਹੀ ਹੁੰਦਾ ਹੈ, ਪਰੰਤੂ ਆਤਮਾਵਾਂ ਦਾ ਮਿਲਣਾ ਵੱਧ ਮਹੱਤਵਪੂਰਨ ਹੈ।'' ਗੁਰੂ ਜੀ ਨੇ ਉਹਨਾਂ ਨੂੰ ਹੌਂਸਲਾ ਦਿੱਤਾ, ਵਿਛੜਨ ਸੰਬੰਧੀ ਆਤਮਿਕ ਉਪਦੇਸ਼ ਦਿੱਤੇ ਅਤੇ ਕਿਹਾ ਕਿ ਤੁਹਾਡੀ ਮੁਕਤੀ ਨਿਸਚਿਤ ਹੈ। ਮਾਤਾ ਦਮੋਦਰੀ ਜੀ ਨੇ ਇਸ ਤੋਂ ਉਪਰੰਤ ਪਰਿਵਾਰ ਦੇ ਸਾਰੇ ਜੀਆਂ ਨੂੰ ਬੁਲਾਇਆ ਅਤੇ ਸਾਰਿਆਂ ਕੋਲੋਂ ਵਾਰੀ ਵਾਰੀ ਵਿਦਾ ਲਈ। ਸੰਮਤ 1688 (1631 ਈਸਵੀ) ਸਾਵਨ ਸੁਦੀ ਬਾਰਾਂ ਦਿਨ ਬੁੱਧਵਾਰ ਨੂੰ ਉਹਨਾਂ ਨੇ ਇਸ ਜੀਵਨ ਦਾ ਤਿਆਗ ਕਰ ਦਿੱਤਾ। ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਉਹਨਾਂ ਦੇ ਅਕਾਲ-ਚਲਾਣੇ 'ਤੇ ਸੋਗ ਮਨਾਉਣ ਦੀ ਬਜਾਏ ਉਹਨਾਂ ਦੇ ਸਿੱਖ ਉਹਨਾਂ ਦੀ ਸਦੀਵੀ ਸ਼ਾਂਤੀ ਲਈ ਜਪੁ ਜੀ ਅਤੇ ਕੀਰਤਨ ਸੋਹਿਲੇ ਦਾ ਪਾਠ ਕਰਨ। ਆਪਣੀ ਭੈਣ ਦੇ ਵਿਛੜ ਜਾਣ 'ਤੇ ਰਾਮੋ ਇੰਨੀ ਉਦਾਸ ਹੋਈ ਕਿ ਉਹ ਵੀ ਹਉਕੇ ਲੈਂਦੀ ਹੋਈ ਮਰ ਗਈ। ਪਤਨੀ ਦੀ ਇਸ ਬੇਵਕਤ ਮੌਤ ਨਾਲ ਪਤੀ ਸਾਈਂ ਦਾਸ ਵੀ ਅਕਾਲ-ਚਲਾਣਾ ਕਰ ਗਏ। ਸਾਈਂ ਦਾਸ ਅਤੇ ਰਾਮੋ ਤੋਂ ਬਾਅਦ ਦਮੋਦਰੀ ਜੀ ਦੇ ਮਾਤਾ ਪਿਤਾ ਅਰਥਾਤ ਗੁਰੂ ਜੀ ਦੇ ਸੱਸ ਸਹੁਰਾ ਵੀ ਬਹੁਤੀ ਦੇਰ ਤੱਕ ਜੀਵਿਤ ਨਾ ਰਹੇ।

ਗੁਰੂ ਜੀ ਦੇ ਰਿਸ਼ਤੇਦਾਰਾਂ ਦੇ ਅੰਤਿਮ-ਸੰਸਕਾਰ ਜਦੋਂ ਪੂਰੇ ਹੋਏ ਤਾਂ ਗੁਰੂ ਜੀ ਨੇ ਫਿਰ ਆਪਣੇ ਬਾਰੇ ਸੋਚਣਾ ਆਰੰਭ ਕਰ ਦਿੱਤਾ। ਉਹਨਾਂ ਨੂੰ ਯਕੀਨ ਸੀ ਕਿ ਬਹੁਤ ਵੱਡੀ ਫ਼ੌਜ ਨੂੰ ਉਹਨਾਂ ਦੇ ਖਿਲਾਫ਼ ਭੇਜੇ ਜਾਣ ਨੂੰ ਵਜ਼ੀਰ ਖ਼ਾਂ ਜ਼ਰੂਰ ਟਾਲਦਾ ਰਹੇਗਾ। ਇਸ ਲਈ ਉਹਨਾਂ ਨੇ ਆਪਣੇ ਸਾਰੇ ਪਰਿਵਾਰ ਅਤੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਨੂੰ ਕਰਤਾਰਪੁਰ ਭੇਜਣ ਦਾ ਫੈਸਲਾ ਕੀਤਾ ਅਤੇ ਆਪ ਡਰੌਲੀ ਵਿਖੇ ਹੀ ਰਹੇ। ਕਿਸੇ ਸਮੇਂ ਜੀਵੰਨ ਅਤੇ ਖੁਸ਼ੀਆਂ ਦੇ ਘਰ ਸਾਈਂ ਦਾਸ ਨੇ ਸੁੰਨਸਾਨ ਅਤੇ ਵੱਡੇ ਮਹੱਲ ਨੂੰ ਵੇਖ ਕੇ ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਨੂੰ ਦੁਹਰਾਇਆ :-

ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥
ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ ॥
ਸਾਧਸੰਗ ਸ੍ਨੇਹ ਸਤ੍ਰਿੰ ਸੁਖਯੰ ਬਸੰਤਿ ਨਾਨਕਹ ॥
ਮਿਥ੍ਯੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤ੍ਯੰਤ ਮਾਇਆ ॥
ਅਤ੍ਯੰਤ ਆਸਾ ਆਥਿਤ੍ਯ ਭਵਨੰ ॥ ਗਨੰਤ ਸ੍ਵਾਸਾ ਭੈਯਾਨ ਧਰਮੰ ॥
ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ ॥
ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੫੪)

ਇਕ ਦਿਨ ਗੁਰੂ ਜੀ ਨੇ ਸਿੱਖਾਂ ਨੂੰ ਸੰਬੋਧਿਤ ਕਰਦੇ ਹੋਏ ਕਿਹਾ, ''ਜਾਨ ਤੋਂ ਵੀ ਪਿਆਰੇ, ਮੇਰੇ ਭਰਾਵੋ, ਤੁਸੀਂ ਇਕ ਹਜ਼ਾਰ ਦੀ ਗਿਣਤੀ ਵਿਚ ਬਹਾਦਰ ਵਿਅਕਤੀ ਹੋ। ਕੀ ਸਾਨੂੰ ਇਥੇ ਹੀ ਟਿਕੇ ਰਹਿਣਾ ਚਾਹੀਦਾ ਹੈ ਜਾਂ ਆਪਣੇ ਧਰਮ ਦਾ ਪ੍ਰਚਾਰ ਕਰਨ ਵਾਸਤੇ ਤੁਰ ਪੈਣਾ ਚਾਹੀਦਾ ਹੈ।'' ਇਕ ਸਿੱਖ ਨੇ ਜਵਾਬ ਦਿੱਤਾ, ''ਹੇ ਪਾਤਸ਼ਾਹ, ਸਾਨੂੰ ਉਸ ਅਸਥਾਨ ਦਾ ਰਾਹ ਦੱਸੋ ਜਿੱਥੇ ਤੁਹਾਡੇ ਭਗਤ ਅਤੇ ਅਹਿਸਾਨਮੰਦ ਵਿਅਕਤੀ ਤੁਹਾਨੂੰ ਯਾਦ ਕਰ ਰਹੇ ਹਨ ਤੇ ਤੁਹਾਡੀ ਇੰਤਜ਼ਾਰ ਕਰ ਰਹੇ ਹਨ।'' ਗੁਰੂ ਜੀ ਨੇ ਕੂਚ ਦਾ ਨਗਾਰਾ ਵਜਾ ਦਿੱਤਾ ਜਿਸ 'ਤੇ ਡਰੌਲੀ ਦੇ ਲੋਕਾਂ ਨੂੰ ਬੜਾ ਦੁੱਖ ਪਹੁੰਚਿਆ ਤੇ ਹੁਣ ਉਹ ਡਰ ਰਹੇ ਸਨ ਕਿ ਗੁਰੂ ਜੀ ਦੀ ਗ਼ੈਰਹਾਜ਼ਰੀ ਵਿੱਚ ਉਨ੍ਹਾਂ ਦੀ ਰੱਖਿਆ ਕਰਨ ਵਾਲਾ ਕੋਈ ਨਹੀਂ ਹੋਵੇਗਾ। ਗੁਰੂ ਜੀ ਨੇ ਉਨ੍ਹਾਂ ਨੂੰ ਪਰਮਾਤਮਾ ਦੇ ਨਾਮ ਵਿਚ ਲੀਨ ਰਹਿਣ ਵਾਸਤੇ ਕਿਹਾ ਅਤੇ ਸੱਚੇ ਨਾਮ ਸਿਮਰਨ ਦੇ ਨਾਲ ਨਾਲ ਆਉਣ ਵਾਲੇ ਯਾਤਰੀਆਂ ਦੀ ਦੇਖਭਾਲ ਕਰਨ ਲਈ ਅਤੇ ਸੱਚੇ ਨਾਮ ਦੇ ਸਿਮਰਨ ਵਿੱਚ ਲੱਗੇ ਰਹਿਣ ਲਈ ਕਿਹਾ। ਉਨ੍ਹਾਂ ਨੇ ਕਿਹਾ ਕਿ ਇਸ ਤਰ੍ਹਾਂ ਹੀ ਤੁਹਾਡੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਹੋਣਗੀਆਂ ਅਤੇ ਤੁਹਾਡੀਆਂ ਤਕਲੀਫ਼ਾਂ ਤੇ ਦੁੱਖ ਦੂਰ ਹੋਣਗੇ। ਇਹ ਕਹਿੰਦੇ ਹੋਏ ਗੁਰੂ ਜੀ ਅਤੇ

ਉਨ੍ਹਾਂ ਦੇ ਨਾਲ ਦੇ ਸਿੱਖ ਗੁਰੂ ਜੀ ਦੇ ਮਿੱਤਰ ਸਾਧੂ ਤੇ ਰੂਪ ਚੰਦ ਦੇ ਪਿੰਡ ਵੱਲ ਚੱਲ ਪਏ। ਉਨ੍ਹਾਂ ਨੇ ਗੁਰੂ ਜੀ ਦੇ ਸਵਾਗਤ ਲਈ ਇਕ ਸ਼ਾਨਦਾਰ ਮਕਾਨ ਤਿਆਰ ਕੀਤਾ ਸੀ। ਗੁਰੂ ਜੀ ਨੇ ਉਨ੍ਹਾਂ ਨੂੰ ਅਸ਼ੀਰਵਾਦ ਦਿੱਤਾ ਅਤੇ ਆਪਣੇ ਧਰਮ ਦੇ ਇਕ ਸ਼ਰਧਾਪੂਰਨ ਵਿਆਖਿਆਕਾਰਾਂ ਦੇ ਤੌਰ 'ਤੇ ਉਨ੍ਹਾਂ ਨੂੰ ਉਤਸ਼ਾਹਿਤ ਕਰਦਿਆਂ ਹੋਇਆ ਉਨ੍ਹਾਂ ਨੂੰ ਨਿਮਰਤਾ ਅਤੇ ਦਾਨ ਦੇਣ ਦੇ ਅਭਿਆਸ ਨੂੰ ਜਾਰੀ ਰੱਖਣ ਵਾਸਤੇ ਕਿਹਾ ਤਾਂ ਕਿ ਉਨ੍ਹਾਂ ਦੇ ਘਰ ਹਮੇਸ਼ਾਂ ਬਣੇ ਰਹਿਣ ਅਤੇ ਉਨ੍ਹਾਂ ਦਾ ਪਵਿੱਤਰ ਵਿਅਕਤੀਆਂ ਦੀ ਤਰ੍ਹਾਂ ਸਨਮਾਨ ਕੀਤਾ ਜਾਂਦਾ ਰਹੇ। ਭਾਦੋਂ ਅਤੇ ਅੱਸੂ ਮਹੀਨਿਆਂ ਦੇ ਦੌਰਾਨ ਗੁਰੂ ਜੀ ਨੇ ਉਥੇ ਨਿਵਾਸ ਕੀਤਾ।

ਭਾਈ ਰੂਪਾ ਪਿੰਡ ਦੇ ਲਾਗੇ ਕਾਂਗੜ ਨਾਂ ਦਾ ਪਿੰਡ ਸੀ, ਜਿਸ ਦਾ ਰਾਇ ਜੋਧ ਮਾਲਕ ਸੀ। ਇਹ ਪਿੰਡ ਉਸ ਸਮੇਂ ਦੀ ਨਾਭਾ ਰਿਆਸਤ ਦੇ ਵਿੱਚ ਸਥਿਤ ਸੀ। ਮਿਹਰ ਮਿੱਠੇ ਦੀ ਪੀੜ੍ਹੀ ਵਿਚੋਂ ਰਾਇ ਜੋਧ ਤੀਸਰੇ ਥਾਂ 'ਤੇ ਸੀ ਅਤੇ ਮਿਹਰਮਿੱਠਾ ਬਾਦਸ਼ਾਹ ਅਕਬਰ ਦਾ ਸਮਕਾਲੀ ਸੀ। ਮਿਹਰ ਮਿੱਠੇ ਦੀ ਇਕ ਨੌਜਵਾਨ ਸੋਲਾਂ ਸਾਲਾਂ ਦੀ ਲੜਕੀ ਸੀ ਜਿਸ ਦੀ ਸੁੰਦਰਤਾ ਵੱਲ ਬਾਦਸ਼ਾਹ ਖਿੱਚਿਆ ਗਿਆ ਸੀ। ਬਾਦਸ਼ਾਹ ਨੇ ਇਹ ਪ੍ਰਤਿੱਗਿਆ ਕੀਤੀ ਸੀ ਕਿ ਜੇ ਉਹ ਲੜਕੀ ਉਸ ਦੇ ਮਾਤਾ ਪਿਤਾ ਦੀ ਰਜ਼ਾਮੰਦੀ ਨਾਲ ਨਾ ਪ੍ਰਾਪਤ ਹੋ ਸਕੀ ਤਾਂ ਉਹ ਉਸਨੂੰ ਆਪਣੀ ਤਾਕਤ ਨਾਲ ਲੈ ਆਵੇਗਾ। ਸ਼ਕਤੀਸ਼ਾਲੀ ਬਾਦਸ਼ਾਹ ਦਾ ਵਿਰੋਧ ਕਰਨ ਵਿਚ ਆਪਣੇ ਆਪ ਨੂੰ ਸ਼ਕਤੀਹੀਣ ਸਮਝ ਕੇ ਮਿਹਰ ਮਿੱਠੇ ਨੇ ਬਾਦਸ਼ਾਹ ਕੋਲ ਇਕ ਸੰਦੇਸ਼ਾ ਭੇਜਿਆ ਕਿ ਜੇਕਰ ਉਹ ਇਕ ਸਾਧਾਰਣ ਲਾੜੇ ਦੇ ਭੇਸ ਵਿਚ ਆਵੇ ਤਾਂ ਉਸਨੂੰ ਮਨਚਾਹੀ ਦੁਲਹਨ ਮਿਲ ਸਕੇਗੀ।। ਅਕਬਰ ਰਾਜ਼ੀ ਹੋ ਗਿਆ, ਮਿਹਰ ਮਿੱਠੇ ਦੇ ਘਰ ਗਿਆ ਤੇ ਵਿਧੀ-ਪੂਰਵਕ ਉਸ ਦੀ ਲੜਕੀ ਨਾਲ ਵਿਆਹ ਕਰ ਲਿਆ। ਮਿਹਰ ਮਿੱਠੇ ਦਾ ਚੌਨ ਬੇਗ ਨਾਂ ਦਾ ਇਕ ਲੜਕਾ ਸੀ ਜਿਸ ਤੋਂ ਅੱਗੇ ਅਮਰ ਸ਼ਾਹ ਪੈਦਾ ਹੋਇਆ ਅਤੇ ਰਾਇ ਜੋਧ ਅਮਰ ਸ਼ਾਹ ਦੀ ਸੰਤਾਨ ਸੀ। ਰਾਇ ਜੋਧ ਦੀ ਪਤਨੀ ਸਿੱਖ ਇਸਤਰੀ ਸੀ। ਉਸ ਦੀ ਬੇਨਤੀ 'ਤੇ ਰਾਇ ਜੋਧ ਬਹੁਤ ਹੀ ਕੀਮਤੀ ਭੇਟਾਵਾਂ ਅਤੇ ੫੦੦ ਵਿਅਕਤੀਆਂ ਦਾ ਕਾਫਲਾ ਲੈ ਕੇ ਗੁਰੂ ਜੀ ਦਾ ਸਨਮਾਨ ਕਰਨ ਲਈ ਪਹੁੰਚਾ। ਬਾਅਦ ਵਿੱਚ ਉਸ ਦੀ ਪਤਨੀ ਇਕੱਲਿਆਂ ਗੁਰੂ ਜੀ ਕੋਲ ਗਈ ਅਤੇ ਉਸ ਨੇ ਬੇਨਤੀ ਕੀਤੀ ਕਿ ਉਸ ਦੇ ਪਤੀ ਨੂੰ ਸਿੱਖ ਬਣਾ ਲਿਆ ਜਾਵੇ। ਗੁਰੂ ਜੀ ਨੇ ਉੱਤਰ ਦਿੱਤਾ, ''ਤੇਰੀ ਸੰਤਾਨ ਵਧੇਗੀ ਤੇ ਸਾਰੇ ਸਿੱਖ ਹੋਣਗੇ। ਤੇਰਾ ਪੜਪੋਤਾ ਦਸਵੇਂ ਗੁਰੂ ਦਾ ਸੁਆਗਤ ਤੇ ਉਨ੍ਹਾਂ ਦੀ ਸੇਵਾ ਕਰੇਗਾ ਅਤੇ ਦਸਵੇਂ ਗੁਰੂ ਉਸਨੂੰ ਮੁਕਤੀ ਪ੍ਰਦਾਨ ਕਰਨਗੇ।''

# ਅਧਿਆਇ ਸਤਾਰ੍ਹਵਾਂ

# ਭਾਈ ਬਿਧੀ ਚੰਦ

'ਵੇਰਾਸ਼ਿਯਸ ਹਿਸਟਰੀ' (Veracious History) ਦੇ ਕਰਤਾ ਨੇ ਲਿਖਿਆ ਹੈ, "ਮੈਂ ਸੋਚਦਾ ਹਾਂ ਕਿ ਸਾਹਿਤਕ ਕਾਰਜਾਂ ਨੂੰ ਕਰਨ ਵਾਲੇ ਵਿਅਕਤੀਆਂ ਨੂੰ ਇਹ ਉਚਿਤ ਹੀ ਹੈ ਕਿ ਗੰਭੀਰ ਲਿਖਤਾਂ ਨੂੰ ਲੰਮੇ ਸਮੇਂ ਤੱਕ ਪੜ੍ਹਦੇ ਰਹਿਣ ਦੇ ਬਾਅਦ ਆਪਣੀ ਬੁੱਧੀ ਨੂੰ ਆਰਾਮ ਦੇਣ ਅਤੇ ਇਸ ਤਰ੍ਹਾਂ ਬਾਅਦ ਵਿੱਚ ਉਸ ਬੁੱਧੀ ਨੂੰ ਕੰਮ ਵਿਚ ਲਾਉਣ ਲਈ ਮੁੜ ਤਰੋਤਾਜ਼ਾ ਕਰ ਲੈਣ।"



**ਬਿਧੀ ਚੰਦ ਦਾ ਸਿੱਖ ਬਣਨਾ :**

ਇਹ ਕਿਹਾ ਜਾਂਦਾ ਹੈ ਕਿ ਪੰਜਵੇਂ ਗੁਰੂ ਜੀ ਦੀ ਸੇਵਾ ਵਿਚ ਆਉਣ ਤੋਂ ਪਹਿਲਾਂ ਬਿਧੀ ਚੰਦ ਸ਼ਾਹਰਾਹ ਉੱਤੇ ਲੁੱਟਾਂ-ਖੋਹਾਂ ਲਈ ਪ੍ਰਸਿੱਧ ਸੀ ਅਤੇ ਇਸ ਤਰ੍ਹਾਂ ਦੀਆਂ ਕਈ ਵਾਰਦਾਤਾਂ ਉਸ ਦੇ ਨਾਂ ਨਾਲ ਜੁੜੀਆਂ ਹੋਈਆਂ ਮਿਲਦੀਆਂ ਹਨ। ਇਕ ਵਾਰ ਉਸ ਨੇ ਸੁਲਤਾਨਪੁਰ ਤੋਂ ਬਹੁਤ ਕੀਮਤੀ ਮੱਝਾਂ ਚੋਰੀ ਕਰ ਲਈਆਂ ਸਨ। ਮਾਲਕ ਜਾਗ ਪਏ ਅਤੇ ਉਹਨਾਂ ਨੇ ਬੜੀ ਤੇਜ਼ੀ ਨਾਲ ਚੋਹਲਾ ਪਿੰਡ ਤੱਕ ਉਸਦਾ ਪਿੱਛਾ ਕੀਤਾ ਜਿਥੇ ਉਸਨੂੰ ਅਦਲੀ ਨਾਂ ਦਾ ਇਕ ਵਿਅਕਤੀ ਮਿਲਿਆ। ਅਦਲੀ ਨੇ ਉਹ ਮੱਝਾਂ ਇਕ ਛੱਪੜ ਵਿੱਚ ਵਾੜ ਦਿੱਤੀਆਂ ਤਾਂ ਕਿ ਜਦੋਂ ਉਹ ਬਾਹਰ ਨਿਕਲਣ ਤਾਂ ਉਨ੍ਹਾਂ ਦੇ ਮਾਲਕ ਉਨ੍ਹਾਂ ਦੀ ਪਛਾਣ ਨਾ ਕਰ ਸਕਣ। ਆਪਣੇ ਇਸ ਬਚਾਅ 'ਤੇ ਖੁਸ਼ ਹੋ ਕੇ ਬਿਧੀ ਚੰਦ ਨੇ ਅਦਲੀ ਨੂੰ ਬੇਨਤੀ ਕੀਤੀ ਕਿ ਉਹ ਉਸਨੂੰ ਆਪਣਾ ਚੇਲਾ ਬਣਾ ਲਵੇ। ਅਦਲੀ ਨੇ ਕਿਹਾ ਕਿ ਉਸ ਕੋਲ ਕੋਈ ਅਧਿਆਤਮਕ ਸ਼ਕਤੀ ਨਹੀਂ ਹੈ ਪਰ ਉਸ ਨੇ ਨਾਲ ਹੀ ਨਾਲ ਇਹ ਵੀ ਸਿਫਾਰਿਸ਼ ਕੀਤੀ ਕਿ ਉਹ ਗੁਰੂ ਅਰਜਨ ਦੇਵ ਜੀ ਕੋਲ ਚਲਾ ਜਾਏ ਤੇ ਉਹ ਹੀ ਉਸ ਨੂੰ ਮਨ ਦੀ ਸ਼ਾਂਤੀ ਪ੍ਰਦਾਨ ਕਰਨਗੇ। ਅਦਲੀ ਨੇ ਇਹ ਵੀ ਸਲਾਹ ਦਿੱਤੀ ਕਿ ਚੋਰੀ ਕੀਤੀਆਂ ਹੋਈਆਂ ਮੱਝਾਂ ਮਾਲਕਾਂ ਨੂੰ ਵਾਪਿਸ ਕਰ ਦਿੱਤੀਆਂ ਜਾਣ ਤੇ ਪਰਮਾਤਮਾ ਪਾਸੋਂ ਮਾਫੀ ਲਈ ਬੇਨਤੀ ਕੀਤੀ ਜਾਵੇ। ਇਸ ਤਰ੍ਹਾਂ ਅਦਲੀ ਬਿਧੀ ਚੰਦ ਨੂੰ ਗੁਰੂ

ਜੀ ਦੇ ਕੋਲ ਲੈ ਗਿਆ ਤੇ ਉਨ੍ਹਾਂ ਨੂੰ ਦੱਸਿਆ ਕਿ ਬਿਧੀ ਚੰਦ ਸਿੱਖ ਬਣਨਾ ਚਾਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਉਸਨੂੰ ਸਿੱਖ ਬਣਾ ਲਿਆ ਤੇ ਚੋਰੀ ਨਾ ਕਰਨ, ਸੰਤਾਂ ਦੀ ਸੇਵਾ ਕਰਨ ਅਤੇ ਪਰਮਾਤਮਾ ਦਾ ਸਿਮਰਨ ਕਰਨ ਦਾ ਆਦੇਸ਼ ਦਿੱਤਾ। ਬਿਧੀ ਚੰਦ ਨੇ ਬੇਨਤੀ ਕੀਤੀ, "ਚੋਰੀ ਕਰਨ ਦੀ ਮੈਨੂੰ ਆਦਤ ਪਈ ਹੋਈ ਹੈ ਅਤੇ ਕਿਉਂਕਿ ਸਾਰਾ ਸੰਸਾਰ ਆਦਤ ਦੀ ਸ਼ਕਤੀ ਦੇ ਵਸ ਵਿੱਚ ਹੈ– ਇਸ ਲਈ ਇਸ ਆਦਤ ਨੂੰ ਛੱਡਣਾ ਮੁਸ਼ਕਲ ਹੈ।" ਗੁਰੂ ਜੀ ਨੇ ਉੱਤਰ ਦਿੱਤਾ, "ਦੂਸਰਿਆਂ ਦਾ ਭਲਾ ਕਰੋ, ਝੂਠ ਨਾ ਬੋਲੋ, ਗੁਰੂ ਦੇ ਸ਼ਬਦਾਂ ਨੂੰ ਪੜ੍ਹੋ ਤੇ ਉਨ੍ਹਾਂ ਉੱਤੇ ਚਿੰਤਨ ਕਰੋ ਅਤੇ ਭਗਤਾਂ ਦੀ ਸੰਗਤ ਕਰਨ ਨਾਲ ਤੁਹਾਡੇ ਸਾਰੇ ਬੁਰੇ ਵਿਚਾਰ ਦੂਰ ਹੋ ਜਾਣਗੇ।" ਇਸ ਉੱਤੇ ਬਿਧੀ ਚੰਦ ਨੇ ਆਪਣਾ ਪਿੰਡ ਛੱਡ ਦਿੱਤਾ ਤੇ ਉਹ ਗੁਰੂ ਅਰਜਨ ਦੇਵ ਜੀ ਦੇ ਨਾਲ ਜੁੜ ਗਿਆ। ਉਸਦਾ ਮਾਰਗ-ਦਰਸ਼ਕ ਤੇ ਦੋਸਤ ਅਦਲੀ ਇਸ ਤੋਂ ਬਾਅਦ ਆਪਣੇ ਘਰ ਚਲਾ ਗਿਆ ਤੇ ਉਸਨੂੰ ਇਹ ਖੁਸ਼ੀ ਸੀ ਕਿ ਬਿਧੀ ਚੰਦ ਮੁਕਤੀ ਦੇ ਰਾਹ 'ਤੇ ਤੁਰ ਪਿਆ ਹੈ।

ਇਕ ਦਿਨ ਬਿਧੀ ਚੰਦ ਨੇ ਗੁਰੂ ਅਰਜਨ ਦੇਵ ਜੀ ਨੂੰ ਕਿਹਾ, "ਮੈਂ ਬਚਪਨ ਤੋਂ ਹੀ ਚੋਰੀ ਕਰਦਾ ਚਲਿਆ ਆ ਰਿਹਾ ਹਾਂ ਤੇ ਇਸ ਸੰਸਾਰ ਤੋਂ ਜਾਣ ਤੋਂ ਬਾਅਦ ਮੇਰੀ ਰੱਖਿਆ ਕਿਵੇਂ ਹੋਵੇਗੀ ?" ਗੁਰੂ ਅਰਜਨ ਦੇਵ ਜੀ ਨੇ ਉਸਨੂੰ ਹੇਠ ਲਿਖੇ ਸ਼ਬਦ ਨੂੰ ਉਚਾਰਨ ਕਰਨ ਵਾਸਤੇ ਕਿਹਾ :-

ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥
ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ ॥
ਨਾਮੁ ਪਰਿਓ ਭਗਤੁ ਗੋਬਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥੧ ॥
ਹਰਿ ਜੀਉ ਨਿਮਾਣਿਆ ਤੂ ਮਾਣੁ ॥
ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥
ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ।
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨ ॥
ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ
ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥
ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩ ॥
ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥
ਪੂਰਾ ਸਤਗੁਰ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੨੪-੬੨੫)

ਗੁਰੂ ਅਰਜਨ ਦੇਵ ਜੀ ਨੇ ਕਹਿਣਾ ਜਾਰੀ ਰੱਖਿਆ, ''ਜੇਕਰ ਤੂੰ ਰੱਬ ਦੀ ਸਰਣ ਵਿਚ ਆ ਜਾਏਂਗਾ ਅਤੇ ਅਗੋਂ ਵਾਸਤੇ ਪਾਪ-ਕਰਮ ਬੰਦ ਕਰ ਦੇਵੇਂਗਾ ਤਾਂ ਤੇਰੇ ਪਿਛਲੇ ਸਾਰੇ ਪਾਪ-ਖਤਮ ਹੋ ਜਾਣਗੇ। ਮਹਾਂਪੁਰਖਾਂ ਦੀ ਤੇ ਨਾਮ ਜਪਣ ਵਾਲੇ ਭਗਤਾਂ ਦੀ ਸੇਵਾ ਕਰ, ਉਨ੍ਹਾਂ ਦੇ ਅਸਥਾਨ 'ਤੇ ਝਾੜੂ ਦੇਹ, ਉਨ੍ਹਾਂ ਲਈ ਪਾਣੀ ਲੈ ਕੇ ਆ, ਉਨ੍ਹਾਂ ਦੇ ਭਾਂਡੇ ਮਾਂਜ, ਪੱਖਾ ਫੇਰ ਤੇ ਉਨ੍ਹਾਂ ਨੂੰ ਇਸ਼ਨਾਨ ਕਰਵਾ, ਤੈਨੂੰ ਸਾਰੇ ਲਾਭ ਪ੍ਰਾਪਤ ਹੋ ਜਾਣਗੇ। ਚੋਰੀ ਇਕ ਮਾੜੀ ਆਦਤ ਹੈ। ਸੰਸਾਰ ਨਾਲ ਮੋਹ ਦਾ ਇਹ ਇਕ ਕਾਰਣ ਹੈ। ਕੀਤੀ ਹੋਈ ਸੇਵਾ ਤਾਂ ਹੀ ਲਾਭਦਾਇਕ ਹੋਵੇਗੀ ਜੇਕਰ ਦੂਸਰਿਆਂ ਦੀ ਜਾਇਦਾਦ ਨੂੰ ਹੜੱਪ ਲੈਣ ਦੀ ਇੱਛਾ ਦਾ ਤੂੰ ਤਿਆਗ ਕਰ ਦੇਵੇਂ।''

**ਦਿਲਬਾਗ ਅਤੇ ਗੁਲਬਾਗ ਘੋੜੇ :**

ਬਖਤਮੱਲ ਤੇ ਤਾਰਾ ਚੰਦ ਨਾਮਕ ਦੋ ਮਸੰਦਾਂ ਨੂੰ ਗੁਰੂ ਜੀ ਵਾਸਤੇ ਧਨ ਇਕੱਤਰ ਕਰਨ ਲਈ ਕਾਬਲ ਵਿਖੇ ਨਿਯੁਕਤ ਕੀਤਾ ਗਿਆ ਸੀ।ਇਕ ਵਾਰ ਉਹ ਸਿੱਖਾਂ ਦੇ ਜੱਥੇ ਨਾਲ ਵਾਪਿਸ ਆਉਂਦੇ ਹੋਏ ਆਪਣੇ ਅਧਿਆਤਮਕ ਸਵਾਮੀ ਲਈ ਭੇਟਾਵਾਂ ਨਾਲ ਲੈ ਕੇ ਆ ਰਹੇ ਸਨ। ਇਸ ਤੋਂ ਇਲਾਵਾ ਉਹ ਬਹੁਤ ਹੀ ਸੁੰਦਰ ਦੋ ਘੋੜੇ ਗੁਰੂ ਜੀ ਲਈ ਲਿਆ ਰਹੇ ਸਨ। ਪਰੰਤੂ ਇਹ ਘੋੜੇ ਬਾਦਸ਼ਾਹ ਦੇ ਕਰਮਚਾਰੀਆਂ ਨੇ ਜਬਰਦਸਤੀ ਉਨ੍ਹਾਂ ਕੋਲੋਂ ਖੋਹ ਲਏ ਅਤੇ ਆਪਣੇ ਬਾਦਸ਼ਾਹ ਨੂੰ ਭੇਟ ਕਰ ਦਿੱਤੇ। ਉਸ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਭਾਈ ਰੂਪੇ ਵਿਖੇ ਸਨ ਅਤੇ ਇਥੇ ਹੀ ਉਨ੍ਹਾਂ ਨੇ ਸਿੱਖਾਂ ਦਾ ਭਰਪੂਰ ਸਵਾਗਤ ਕੀਤਾ। ਸਿੱਖਾਂ ਨੇ ਉਨ੍ਹਾਂ ਦੇ ਸਾਹਮਣੇ ਭੇਟਾਵਾਂ ਰੱਖ ਕੇ ਉਨ੍ਹਾਂ ਸ਼ਾਨਦਾਰ ਘੋੜਿਆਂ ਦੇ ਬਾਰੇ ਵੀ ਦੱਸਿਆ ਜਿਹੜੇ ਉਹ ਗੁਰੂ ਸਾਹਿਬ ਜੀ ਦੀ ਭੇਟਾ ਕਰਨਾ ਚਾਹੁੰਦੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਖੁਸ਼ ਰਹਿਣ ਲਈ ਕਿਹਾ ਅਤੇ ਨਾਲ ਹੀ ਇਹ ਵੀ ਕਿਹਾ ਕਿ ਇਸ ਗੱਲ ਨੂੰ ਬਹੁਤਾ ਦਿਲ 'ਤੇ ਨਹੀਂ ਲਾਉਣਾ ਚਾਹੀਦਾ।

ਕੁਝ ਸਿੱਖਾਂ ਨੇ ਮਸੰਦਾਂ ਨੂੰ ਉਨ੍ਹਾਂ ਦੀ ਯਾਤਰਾ ਦਾ ਹਵਾਲਾ ਸੁਣਾਉਣ ਲਈ ਕਿਹਾ ਅਤੇ ਪੁੱਛਿਆ ਕਿ ਉਹ ਕਿਹੜੇ ਕਿਹੜੇ ਮੁਲਕਾਂ ਨੂੰ ਪਾਰ ਕਰਦੇ ਹੋਏ ਆਏ ਹਨ, ਕੀ ਉਨ੍ਹਾਂ ਨੇ ਕਦੀ ਪਹਿਲਾਂ ਵੀ ਅੰਮ੍ਰਿਤਸਰ ਵੇਖਿਆ ਹੈ ਅਤੇ ਉਹ ਕਿਹੜੇ ਰਸਤੇ ਵਾਪਿਸ ਪਰਤੇ ਸਨ ? ਉਨ੍ਹਾਂ ਨੇ ਜਵਾਬ ਦਿੱਤਾ ਕਿ ਗੁਰੂ ਜੀ ਦੇ ਦਰਸ਼ਨ ਕਰਨ ਦੀ ਜਲਦੀ ਵਿੱਚ ਉਹ ਪਹਿਲਾਂ ਲਾਹੌਰ ਗਏ ਕਿਉਂਕਿ ਉਨ੍ਹਾਂ ਨੇ ਇਹ ਸਮਝਿਆ ਸੀ ਕਿ ਗੁਰੂ ਜੀ ਉਥੇ ਸਨ। ਉਥੇ ਉਹ ਮੁਸਲਮਾਨਾਂ ਦਾ ਤਿਉਹਾਰ ਬਕਰੀਦ ਵੇਖਣ ਲਈ ਕੁਝ ਦਿਨ ਰੁਕ ਗਏ। ਇਸ ਤਿਉਹਾਰ 'ਤੇ ਇਕ ਬੈਲ ਦੀ ਬਲੀ ਦਿੱਤੀ ਜਾਂਦੀ ਹੈ ਜਿਹੜੀ ਕਿ ਇਬਰਾਹੀਮ ਦੁਆਰਾ ਇਸਮਾਈਲ ਦੀ ਬਲੀ ਦੀ ਯਾਦ ਦਿਵਾਉਂਦੀ ਹੈ। ਵਾਪਸੀ 'ਤੇ ਉਨ੍ਹਾਂ ਨੇ ਅੰਮ੍ਰਿਤਸਰ ਜਾਣ ਦਾ ਅਤੇ ਉਥੋਂ ਦੇ ਪਵਿੱਤਰ ਸਰੋਵਰ

ਵਿੱਚ ਇਸ਼ਨਾਨ ਕਰਨ ਦਾ ਮਨ ਬਣਾਇਆ। ਲਾਹੌਰ ਦਾ ਜ਼ਿਕਰ ਸੁਣ ਕੇ ਸਿੱਖਾਂ ਨੇ ਉਸ ਸ਼ਹਿਰ ਦੇ ਬਾਰੇ ਆਪਣੇ ਵਿਚਾਰ ਦੱਸਣ ਲਈ ਉਨ੍ਹਾਂ ਨੂੰ ਕਿਹਾ ਅਤੇ ਉਥੇ ਨਿਵਾਸ ਕਰ ਰਹੇ ਬਾਦਸ਼ਾਹ ਸ਼ਾਹਜਹਾਂ ਦੇ ਬਾਰੇ ਵੀ ਪੁੱਛਿਆ। ਮਸੰਦਾਂ ਨੇ ਉੱਤਰ ਦਿੱਤਾ ਕਿ ਇਸ ਅਵਸਰ 'ਤੇ ਬਾਦਸ਼ਾਹ ਸ਼ਾਹਜਹਾਂ ਆਮ ਲੋਕਾਂ ਨਾਲ ਮਸਜਿਦ ਵਿੱਚ ਆਇਆ ਅਤੇ ਬਹੁਤ ਸਾਰੇ ਪਿੰਡਾਂ ਦੇ ਲੋਕਾਂ ਨੇ ਆ ਕੇ ਨਮਾਜ਼ ਵਿੱਚ ਸਹਾਇਤਾ ਕੀਤੀ। ਬਾਦਸ਼ਾਹ ਪੂਰੀ ਸ਼ਾਨ ਨਾਲ ਇਕ ਸੁੰਦਰ ਉੱਚੇ ਹਾਥੀ 'ਤੇ ਆਇਆ ਅਤੇ ਇਹ ਹਾਥੀ ਸੋਨੇ ਤੇ ਚਾਂਦੀ ਦੀਆਂ ਤਾਰਾਂ ਨਾਲ ਸਜਿਆ ਹੋਇਆ ਸੀ। ਇਸ ਹਾਥੀ ਉੱਤੇ ਛਤਰ ਵਾਲਾ ਇਕ ਸ਼ਾਨਦਾਰ ਹੌਦਾ ਸੀ ਜਿਸ ਦੇ ਕਿਨਾਰਿਆਂ ਨੂੰ ਕੀਮਤੀ ਜਵਾਹਰਾਤਾਂ ਨਾਲ ਸਜਾਇਆ ਹੋਇਆ ਸੀ। ਮਸੰਦਾਂ ਨੇ ਦੱਸਿਆ ਕਿ ਉਹ ਉਸ ਸ਼ਾਹੀ ਫ਼ੌਜ ਦੀ ਗਿਣਤੀ ਨਹੀਂ ਕਰ ਸਕੇ ਜਿਹੜੀ ਕਵਾਇਦ ਵਾਲੀ ਥਾਂ 'ਤੇ ਬੱਦਲਾਂ ਵਾਂਗੂੰ ਉਸ ਮੌਕੇ 'ਤੇ ਇਕੱਠੀ ਸੀ।

"ਇਸ ਤੋਂ ਬਾਅਦ ਚਾਂਦੀ ਦੀਆਂ ਤਾਰਾਂ ਵਾਲੇ ਕੰਮ ਵਾਲੇ ਰੱਸਿਆਂ ਨਾਲ ਬੰਨ੍ਹੇ ਹੋਏ ਉਹ ਘੋੜੇ ਲਿਆਂਦੇ ਗਏ ਜਿਨ੍ਹਾਂ ਨੂੰ ਸਾਡੇ ਕੋਲੋਂ ਜ਼ਬਰਦਸਤੀ ਖੋਹ ਲਿਆ ਗਿਆ ਸੀ। ਉਨ੍ਹਾਂ ਦੀਆਂ ਲਗਾਮਾਂ ਜਵਾਹਰਾਤਾਂ ਨਾਲ ਜੜੀਆਂ ਹੋਈਆਂ ਕਾਠੀਆਂ ਨਾਲ ਬੰਨ੍ਹੀਆਂ ਸਨ, ਅਤੇ ਉਨ੍ਹਾਂ ਦੀ ਚਮਕ ਵੇਖਣ ਵਾਲੇ ਨੂੰ ਹੱਕਾ-ਬੱਕਾ ਕਰਨ ਵਾਲੀ ਸੀ। ਘੋੜੇ ਬਹੁਤ ਹੀ ਵਧੀਆ ਹਾਲਤ ਵਿੱਚ ਸਨ ਅਤੇ ਜਿਵੇਂ ਜਿਵੇਂ ਉਨ੍ਹਾਂ ਨੂੰ ਅੱਗੇ ਲਿਆਂਦਾ ਜਾਂਦਾ ਸੀ ਉਹ ਨੱਚ-ਕੁੱਦ ਰਹੇ ਸਨ। ਬਾਦਸ਼ਾਹ ਨੂੰ ਉਹ ਘੋੜੇ ਇੰਨੇ ਚੰਗੇ ਲਗ ਰਹੇ ਸਨ ਕਿ ਉਹ ਉਨ੍ਹਾਂ ਨੂੰ ਅੱਖਾਂ ਤੋਂ ਦੂਰ ਕਰਨ ਦੀ ਆਗਿਆ ਨਹੀਂ ਦੇ ਰਿਹਾ ਸੀ। ਉਹ ਇੰਨੇ ਸੁੰਦਰ ਦਿੱਸ ਰਹੇ ਸਨ ਕਿ ਜਿਵੇਂ ਉਨ੍ਹਾਂ ਨੂੰ ਕਾਮਦੇਵ ਨੇ ਆਪਣੇ ਹੱਥਾਂ ਨਾਲ ਬਣਾਇਆ ਹੋਵੇ। ਜੇਕਰ ਇਸ ਅਕਾਸ਼ ਦਾ ਦੇਵਤਾ ਵੀ ਉਨ੍ਹਾਂ ਘੋੜਿਆਂ ਨੂੰ ਵੇਖਦਾ ਤਾਂ ਉਹ ਵੀ ਉਨ੍ਹਾਂ ਦੀ ਸੁੰਦਰਤਾ 'ਤੇ ਮੋਹਿਤ ਹੋ ਜਾਂਦਾ। ਅਸੀਂ ਲੋਕਾਂ ਨੂੰ ਕਹਿੰਦੇ ਸੁਣਿਆ ਕਿ ਇਹ ਘੋੜੇ ਆਪਣੇ ਸਵਾਰ ਨੂੰ ਪਾਣੀ ਛੁਹਾਏ ਬਿਨਾਂ ਨਦੀ ਪਾਰ ਕਰਾ ਸਕਦੇ ਹਨ। ਉਨ੍ਹਾਂ ਵਿਚੋਂ ਇਕ ਦਾ ਨਾਂ ਦਿਲਬਾਗ ਤੇ ਦੂਜੇ ਦਾ ਨਾਂ ਗੁਲਬਾਗ ਸੀ। ਉਹ ਇੰਨੇ ਤੇਜ਼ ਦੌੜਨ ਵਾਲੇ ਸਨ ਕਿ ਇਹ ਦੱਸਣਾ ਮੁਸ਼ਕਲ ਹੋ ਜਾਂਦਾ ਸੀ ਕਿ ਉਹ ਆਪਣੇ ਪੈਰ ਧਰਤੀ 'ਤੇ ਲਾ ਰਹੇ ਸਨ ਜਾਂ ਹਵਾ ਵਿੱਚ ਉੱਡ ਰਹੇ ਸਨ। ਆਪਣੇ ਸਾਰੇ ਜੀਵਨ ਵਿੱਚ ਅਸੀਂ ਅਜਿਹੇ ਘੋੜੇ ਨਹੀਂ ਵੇਖੇ, ਅਤੇ, ਕਿਉਂਕਿ ਅਸੀਂ ਉਨ੍ਹਾਂ ਨੂੰ ਗੁਰੂ ਜੀ ਲਈ ਲੈ ਕੇ ਆਏ ਸਾਂ, ਗੁਰੂ ਜੀ ਨੂੰ ਨਿਸਚਿਤ ਰੂਪ ਵਿਚ ਉਨ੍ਹਾਂ ਨੂੰ ਹਾਸਲ ਕਰਨਾ ਚਾਹੀਦਾ ਹੈ ਤਾਂ ਜੋ ਦੁਸ਼ਮਣ ਨਾਲ ਲੜਾਈ ਦੇ ਦੌਰਾਨ, ਕਿਸੇ ਜ਼ਰੂਰਤ ਸਮੇਂ ਉਨ੍ਹਾਂ ਕੋਲ ਸਵਾਰੀ ਲਈ ਅਜਿਹੇ ਵਧੀਆ ਘੋੜੇ ਹੋਣ। ਬਾਦਸ਼ਾਹ ਨੂੰ ਅਜਿਹੇ ਘੋੜੇ ਕਿਉਂ ਚਾਹੀਦੇ ਹਨ। ਉਹ ਗੁਰੂ ਜੀ ਦੀ ਤਰ੍ਹਾਂ ਨਾ ਤਾਂ ਸਵਾਰੀ ਕਰ ਸਕਦਾ ਹੈ ਤੇ ਨਾ ਹੀ ਲੜਾਈ ਕਰ ਸਕਦਾ ਹੈ। ਗੁਰੂ ਜੀ ਦਾ ਕੱਦ ਉੱਚਾ—ਲੰਮਾ ਹੈ ਅਤੇ ਜਦੋਂ ਉਹ

ਅਜਿਹੇ ਘੋੜਿਆਂ 'ਤੇ ਸਵਾਰ ਹੋ ਕੇ ਸਿੱਖਾਂ ਦੇ ਸਾਹਮਣੇ ਆਉਣਗੇ ਤਾਂ ਉਹ ਦੂਣੇ ਸੁੰਦਰ ਵਿਖਾਈ ਦੇਣਗੇ ਅਤੇ ਇਸ ਤਰ੍ਹਾਂ ਉਨ੍ਹਾਂ ਦੇ ਦਰਸ਼ਨ ਕਰਕੇ ਸਿੱਖਾਂ ਦੇ ਹਿਰਦੇ ਪ੍ਰਸੰਨ ਹੋ ਜਾਣਗੇ।''

ਬਖਤ ਮੱਲ ਤੇ ਤਾਰਾ ਚੰਦ ਤੋਂ ਇਲਾਵਾ ਸਾਰਾ ਜਥਾ ਕਾਬਲ ਵੱਲ ਚਲਾ ਗਿਆ। ਇਹ ਦੋਵੇਂ ਭਾਈ ਰੂਪਾ ਵਿਖੇ ਗੁਰੂ ਜੀ ਕੋਲ ਰਹੇ। ਉਹ ਹਮੇਸ਼ਾਂ ਦੀ ਦਿਲਬਾਗ ਅਤੇ ਗੁਲਬਾਗ ਦੀਆਂ ਗੱਲਾਂ ਕਰਿਆ ਕਰਦੇ ਸਨ। ਆਪਣੇ ਆਪ ਨੂੰ ਸੁਧਾਰ ਲੈਣ ਦੇ ਸੰਕਲਪਾਂ ਦੇ ਬਾਵਜੂਦ ਬਿਧੀ ਚੰਦ ਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਕਿ ਇਹੋ ਜਿਹੇ ਵਧੀਆ ਕਹੇ ਜਾਣ ਵਾਲੇ ਇਹ ਘੋੜੇ ਕਿਵੇਂ ਵਾਪਸ ਲਿਆਂਦੇ ਜਾਣ। ਗੁਰੂ ਜੀ ਲਈ ਲਿਆਂਦਾ ਹੋਇਆ ਇਕ ਘੋੜਾ ਬਾਦਸ਼ਾਹ ਦੇ ਪਿਤਾ (ਜਹਾਂਗੀਰ) ਦੁਆਰਾ ਲੈ ਲਿਆ ਸੀ ਅਤੇ ਉਸਨੂੰ ਵੀ ਵਾਪਸ ਲਿਆਂਦਾ ਗਿਆ ਸੀ। ਆਪਣਾ ਕੰਮ ਕਰਨ ਲਈ ਬਿਧੀ ਚੰਦ ਨੇ ਉਸ ਘਟਨਾ ਨੂੰ ਇਕ ਉਚਿਤ ਬਹਾਨਾ ਸਮਝਿਆ। ਬਾਦਸ਼ਾਹ ਦੀ ਹੁਣ ਗੁਰੂ ਜੀ ਦੇ ਨਾਲ ਲੜਾਈ ਸੀ, ਉਸ ਨੇ ਸਿੱਖਾਂ ਦਾ ਭਾਰੀ ਨੁਕਸਾਨ ਕੀਤਾ ਸੀ। ਗੁਰੂ ਦੇ ਕਈ ਬਹਾਦਰ ਸੂਰਬੀਰਾਂ ਨੂੰ ਬਾਦਸ਼ਾਹ ਨੇ ਮਾਰ ਦਿੱਤਾ ਸੀ ਅਤੇ ਹੁਣ ਇਹ ਆਪਣੀ ਸ਼ਾਨ 'ਤੇ ਇਕ ਧੱਬਾ ਹੋਏਗਾ ਜੇਕਰ ਉਸਨੂੰ ਉਹ ਘੋੜੇ ਰੱਖ ਲੈਣ ਦਿੱਤੇ ਜਾਣ ਜਿਹੜੇ ਕਾਬਲ ਤੋਂ ਗੁਰੂ ਜੀ ਵਾਸਤੇ ਲਿਆਂਦੇ ਗਏ ਸਨ। ਮੁੱਲ ਦੇ ਕੇ ਉਨ੍ਹਾਂ ਨੂੰ ਪ੍ਰਾਪਤ ਕਰਨਾ ਅਸੰਭਵ ਸੀ ਅਤੇ ਬਾਦਸ਼ਾਹ ਦੇ ਬਹੁਤ ਪਿਆਰੇ ਹੋਣ ਦੇ ਨਾਤੇ ਉਨ੍ਹਾਂ ਦੀ ਸੁਰੱਖਿਆ ਵੀ ਬਹੁਤ ਕੀਤੀ ਜਾਂਦੀ ਸੀ। ਬਾਦਸ਼ਾਹ ਦੇ ਨਾਲ ਜੇ ਲੜਾਈ ਵੀ ਲੜੀ ਜਾਵੇ ਤਾਂ ਵੀ ਘੋੜਿਆਂ ਦਾ ਕਬਜ਼ਾ ਪ੍ਰਾਪਤ ਨਹੀਂ ਹੋ ਸਕਦਾ ਸੀ ਕਿਉਂਕਿ ਉਨ੍ਹਾਂ ਨੂੰ ਇੱਕ ਅਜਿੱਤ ਸਮਝੇ ਜਾਣ ਵਾਲੇ ਕਿਲ੍ਹੇ ਵਿਚ ਰੱਖਿਆ ਗਿਆ ਸੀ।

ਥੋੜ੍ਹੇ ਦਿਨ ਪਹਿਲਾਂ ਹੀ ਗੁਰੂ ਜੀ ਦੁਆਰਾ ਭਰਤੀ ਕੀਤੇ ਗਏ ਕੁਝ ਸਿਪਾਹੀਆਂ ਨੇ ਕਿਹਾ ''ਪੂਰੀ ਸੋਚ-ਵਿਚਾਰ ਤੋਂ ਬਾਅਦ ਅਸੀਂ ਇਸ ਨਤੀਜੇ 'ਤੇ ਪਹੁੰਚੇ ਹਾਂ ਕਿ ਘੋੜਿਆਂ ਦੀ ਪ੍ਰਾਪਤੀ ਦਾ ਇਹ ਵੱਡਾ ਕੰਮ ਬਿਧੀ ਚੰਦ ਤੋਂ ਇਲਾਵਾ ਹੋਰ ਕੋਈ ਪੂਰਿਆਂ ਨਹੀਂ ਕਰ ਸਕਦਾ। ਉਹ ਇੰਨਾ ਚਤੁਰ ਹੈ ਕਿ ਜਿਸ ਕੰਮ ਨੂੰ ਦੁਨੀਆਂ ਅਸੰਭਵ ਸਮਝਦੀ ਹੈ, ਉਹ ਸੰਭਵ ਬਣਾ ਸਕਦਾ ਹੈ। ਜਿਵੇਂ ਦਿਲਬਾਗ ਤੇ ਗੁਲਬਾਗ ਵਰਗੇ ਘੋੜੇ ਹੋਰ ਨਹੀਂ ਹਨ ਇਸੇ ਤਰ੍ਹਾਂ ਹੀ ਘੋੜਿਆਂ ਦੀ ਪ੍ਰਾਪਤੀ ਕਰਨ ਲਈ ਬਿਧੀ ਚੰਦ ਵਰਗਾ ਹੋਰ ਕੋਈ ਨਹੀਂ ਹੈ। ਜੇਕਰ ਬਿਧੀ ਚੰਦ ਆਪਣੀ ਵੱਡੀ ਚਤੁਰਾਈ ਨਾਲ ਇਨ੍ਹਾਂ ਘੋੜਿਆਂ ਨੂੰ ਲਿਆਉਣ ਵਿਚ ਕਾਮਯਾਬ ਹੋ ਜਾਂਦਾ ਹੈ ਤਾਂ ਇਹ ਸਾਰੀ ਦੁਨੀਆਂ ਵਿਚ ਇੱਕ ਬਹੁਤ ਵੱਡਾ ਚਮਤਕਾਰ ਸਮਝਿਆ ਜਾਵੇਗਾ। ਆਪਣੀ ਰਾਣੀ ਸੀਤਾ ਤੋਂ ਵਿਛੜਨ ਤੋਂ ਬਾਅਦ ਸ੍ਰੀ ਰਾਮ ਚੰਦਰ ਨੇ ਹਨੂੰਮਾਨ ਵਰਗੇ ਬੁੱਧੀਮਾਨ ਅਤੇ ਚਤੁਰ ਨੂੰ ਚੁਣਿਆ ਅਤੇ ਆਪਣੀ ਰਾਣੀ ਦੀ ਖੋਜ ਵਿੱਚ ਉਸਨੂੰ ਲੰਕਾ ਭੇਜਿਆ। ਹਨੂੰਮਾਨ ਨੇ ਸਾਰੇ ਦੀਪ ਦਾ

ਨਿਰੀਖਣ ਕੀਤਾ, ਸੀਤਾ ਨੂੰ ਲੱਭਿਆ, ਰਾਵਣ ਦੀ ਫ਼ੌਜ ਦੇ ਵੱਡੇ ਵੱਡੇ ਰਾਖਸ਼ਸ਼ਾਂ ਨੂੰ ਮਾਰ ਮੁਕਾਇਆ। ਸ਼ਹਿਰ ਨੂੰ ਅੱਗ ਲਾ ਦਿੱਤੀ ਅਤੇ ਜਿੱਤ ਪ੍ਰਾਪਤ ਕਰਨ ਤੋਂ ਬਾਅਦ ਸਮੁੰਦਰ ਪਾਰ ਕਰਕੇ ਵਾਪਿਸ ਆ ਗਿਆ। ਹੁਣ ਵੀ ਕੁਝ ਇਸੇ ਤਰ੍ਹਾਂ ਦਾ ਹੀ ਕਾਰਨਾਮਾ ਕਰਨ ਦਾ ਸਮਾਂ ਹੈ। ਹਨੂੰਮਾਨ ਦੀ ਪ੍ਰਸਿੱਧੀ ਅਜੇ ਵੀ ਧਰਤੀ ਉੱਤੇ ਕਾਇਮ ਹੈ। ਬਿਧੀ ਚੰਦ ਇਹ ਕੰਮ ਪੂਰਾ ਕਰ ਲਵੇਗਾ ਅਤੇ ਉਸ ਦੀ ਪ੍ਰਸਿਧੀ ਵੀ ਮਹਾਨ ਹੋਵੇਗੀ।'' ਆਪਣੇ ਆਪ ਦੀ ਇਸ ਤਰ੍ਹਾਂ ਪ੍ਰਸ਼ੰਸਾ ਹੁੰਦੀ ਸੁਣ ਕੇ ਅਤੇ ਉਤਸ਼ਾਹਿਤ ਹੋ ਕੇ ਬਿਧੀ ਚੰਦ ਨੇ ਕਿਹਾ, ''ਦਿਲਬਾਗ ਅਤੇ ਗੁਲਬਾਗ ਕੀ ਹਨ ? ਮੈਂ ਤਾਂ ਗੁਰੂ ਜੀ ਦੇ ਲਈ ਸੂਰਜ ਦੇ ਰੱਥ ਦੇ ਘੋੜੇ ਵੀ ਲੈ ਆਵਾਂਗਾ।''

**ਘੋੜਿਆਂ ਲਈ ਬਿਧੀ ਚੰਦ ਦੀ ਕਾਰਵਾਈ :**

ਇਸ ਤੋਂ ਬਾਅਦ ਬਿਧੀ ਚੰਦ ਨੇ ਹੱਥ ਜੋੜ ਕੇ ਅਰਦਾਸ ਕੀਤੀ ''ਹੇ ਗੁਰੂ ਜੀ, ਮੈਂ ਹੁਣ ਤੁਹਾਡੇ ਆਦੇਸ਼ਾਂ ਦੇ ਉਲਟ ਕੰਮ ਕਰਨ ਦਾ ਮਨ ਬਣਾ ਲਿਆ ਹੈ। ਮੁਸਲਮਾਨਾਂ ਦੁਆਰਾ ਜ਼ਬਰਦਸਤੀ ਖੋਹੇ ਗਏ ਘੋੜਿਆਂ ਨੂੰ ਵਾਪਿਸ ਸਿੱਖਾਂ ਨੂੰ ਦਿਵਾਉਣ ਵਾਸਤੇ ਕੰਮ ਕਰਨ ਲਈ ਮੈਨੂੰ ਮਾਫ ਕਰਨਾ। ਜਿਸ ਖਤਰਨਾਕ ਰਾਹ 'ਤੇ ਮੈਂ ਜਾਣ ਵਾਲਾ ਹਾਂ, ਉਸ ਵਿਚ ਮੇਰੀ ਸਹਾਇਤਾ ਕਰਨੀ।'' ਉਸ ਦੇ ਸਾਥੀ ਸਿੱਖਾਂ ਨੇ ਉਸਨੂੰ ਸ਼ਾਬਾਸ਼ ਦਿੱਤੀ ਅਤੇ ਜਿਵੇਂ ਹੀ ਛੇਤੀ ਤੋਂ ਛੇਤੀ ਉਸ ਦੀ ਯਾਤਰਾ ਦਾ ਪ੍ਰਬੰਧ ਹੋ ਸਕਿਆ, ਉਹ ਲਾਹੌਰ ਵੱਲ ਨੂੰ ਚੱਲ ਪਿਆ। ਸ਼ਹਿਰ ਦੇ ਦਰਵਾਜ਼ੇ 'ਤੇ ਪਹੁੰਚ ਕੇ ਫਿਰ ਉਸਨੇ ਇਸ ਗੱਲ 'ਤੇ ਵਿਚਾਰ ਕੀਤਾ ਕਿ ਇਹ ਕੰਮ ਕਿਵੇਂ ਪੂਰਾ ਕਰਨਾ ਹੈ। ''ਕਿਲ੍ਹੇ ਦੀ ਕੰਧ ਮੈਂ ਤੋੜ ਨਹੀਂ ਸਕਦਾ ਕਿਉਂਕਿ ਇਹ ਬਹੁਤ ਮਜ਼ਬੂਤ ਹੈ। ਘੋੜੇ ਪੂਰੀ ਤਰ੍ਹਾਂ ਸੁਰੱਖਿਅਤ ਹਨ ਅਤੇ ਕੋਈ ਵੀ ਅਜਨਬੀ ਉਨ੍ਹਾਂ ਤੱਕ ਨਹੀਂ ਪਹੁੰਚ ਸਕਦਾ। ਦਰਵਾਜ਼ਿਆਂ 'ਤੇ ਕਈ ਸੰਤਰੀ ਖੜ੍ਹੇ ਹਨ। ਜੇਕਰ ਮੈਂ ਅਸਤਬਲ ਦੀ ਦੇਖ-ਭਾਲ ਕਰਨ ਵਾਲੇ ਵਿਅਕਤੀ ਦੀ ਸੇਵਾ ਵਿਚ ਪਹੁੰਚ ਜਾਵਾਂ ਤਾਂ ਮੇਰੀ ਪਹੁੰਚ ਘੋੜਿਆਂ ਤੱਕ ਹੋ ਸਕਦੀ ਹੈ, ਪਰੰਤੂ ਉਹ ਮੈਨੂੰ ਬਿਨਾਂ ਕਿਸੇ ਜਾਣ-ਪਛਾਣ ਤੋਂ ਆਪਣੇ ਕੋਲ ਨਹੀਂ ਰੱਖੇਗਾ, ਇਸ ਲਈ ਉਸ ਤੱਕ ਪਹੁੰਚਣ ਦਾ ਮੈਨੂੰ ਕੋਈ ਹੋਰ ਰਾਹ ਲੱਭਣਾ ਪਵੇਗਾ ਤਾਂ ਜੋ ਮੈਂ ਆਪਣੇ ਉਦੇਸ਼ ਵਿੱਚ ਕਾਮਯਾਬ ਹੋ ਸਕਾਂ।''

ਗੁਰੂ ਜੀ ਦੀ ਜਾਣਕਾਰੀ ਤੋਂ ਬਿਨਾਂ ਜਿਸ ਤਰੀਕੇ ਨਾਲ ਕਾਬਲ ਤੋਂ ਗੁਰੂ ਜੀ ਵਾਸਤੇ ਲਿਆਂਦੇ ਹੋਏ ਘੋੜੇ ਬਿਧੀ ਚੰਦ ਨੇ ਵਾਪਸ ਲਏ, ਉਸ ਸਾਰੇ ਢੰਗ-ਤਰੀਕੇ ਨੂੰ ਪੂਰਾ ਪੂਰਾ ਠੀਕ ਅਤੇ ਪਵਿੱਤਰ ਨਹੀਂ ਕਿਹਾ ਜਾ ਸਕਦਾ। ਇਥੇ ਹੁਣ ਅਸੀਂ ਸਿੱਖਾਂ ਵਿਚ ਇਸ ਬਾਰੇ ਪ੍ਰਚਲਤ ਕਹਾਣੀ ਦਾ ਜ਼ਿਕਰ ਕਰਾਂਗੇ ਜਿਸ ਨਾਲ ਹੁਣ ਤੱਕ ਚਲੀ ਆ ਰਹੀ ਗੰਭੀਰ ਵਾਰਤਾ ਦਾ ਬੋਝ ਵੀ ਕੁਝ ਥੋੜ੍ਹਾ ਜਿਹਾ ਹਲਕਾ ਹੋ ਜਾਵੇਗਾ ਅਤੇ ਇਸ ਤੋਂ ਇਹ ਵੀ ਪਤਾ ਲੱਗੇਗਾ ਕਿ ਪਿਛਲੇ ਸਮਿਆਂ ਦੇ ਭਾਰਤੀ ਕਿੰਨੀ ਸਿਆਣਪ ਅਤੇ ਹਿੰਮਤ ਨਾਲ ਜਾਇਦਾਦ ਨੂੰ ਆਪਣੇ ਪ੍ਰਬੰਧ ਹੇਠ ਕਰ ਲਿਆ ਕਰਦੇ ਸਨ।

ਬਿਧੀ ਚੰਦ ਇਕ ਪੁਰਾਣੀ ਪਹਿਚਾਣ ਦੇ ਤਰਖਾਣ ਜੀਵਨ ਦੇ ਘਰ ਗਿਆ। ਜੀਵਨ ਨੇ ਉਸਦਾ ਸੁਆਗਤ ਕੀਤਾ ਅਤੇ ਮੰਨਿਆ ਕਿ ਬਿਧੀ ਚੰਦ ਨੇ ਉਥੇ ਆ ਕੇ ਕ੍ਰਿਪਾ ਕੀਤੀ ਹੈ। ਜੀਵਨ ਦੇ ਪੁੱਛਣ 'ਤੇ ਜੁਆਬ ਵਿੱਚ ਬਿਧੀ ਚੰਦ ਨੇ ਆਪਣੇ ਕੰਮ ਦੇ ਬਾਰੇ ਸਾਫ ਸਾਫ ਉਸਨੂੰ ਦੱਸ ਦਿੱਤਾ ਅਤੇ ਉਸ ਦੀ ਸਲਾਹ ਮੰਗੀ ਅਤੇ ਇਹ ਵੀ ਜਾਨਣਾ ਚਾਹਿਆ ਕਿ ਬਾਦਸ਼ਾਹ ਇਸ ਵੇਲੇ ਕਿਥੇ ਸੀ, ਉਸ ਦੇ ਘੋੜੇ ਕਿਥੇ ਸਨ ਅਤੇ ਉਹਨਾਂ ਦੀ ਸਾਂਭ-ਸੰਭਾਲ ਕਰਨ ਵਾਲੇ ਕੌਣ ਹਨ। ਜੀਵਨ ਨੇ ਹੈਰਾਨ ਹੋ ਕੇ ਉਸਨੂੰ ਕਿਹਾ, "ਤੁਸੀਂ ਬਹੁਤ ਮੁਸ਼ਕਲ ਕੰਮ ਵਾਸਤੇ ਆਏ ਹੋ। ਬਾਦਸ਼ਾਹ ਅੱਠ-ਪਹਿਲੂ ਸੰਮਨ ਬੁਰਜ ਵਿਚ ਰਹਿੰਦਾ ਹੈ ਅਤੇ ਘੋੜੇ ਉਸ ਦੇ ਲਾਗੇ ਹੀ ਰੱਖੇ ਜਾਂਦੇ ਹਨ। ਸੈਂਕੜੇ ਵਿਅਕਤੀ ਉਹਨਾਂ ਦੀ ਸੁਰੱਖਿਆ ਵਿੱਚ ਲੱਗੇ ਹੋਏ ਹਨ। ਕਈ ਸੰਤਰੀ ਹਮੇਸ਼ਾਂ ਹੀ ਦਰਵਾਜਿਆਂ 'ਤੇ ਸ਼ਸਤਰ ਲੈ ਕੇ ਖੜ੍ਹੇ ਰਹਿੰਦੇ ਹਨ।

ਅਸਤਬਲ ਦੇ ਦਰੋਗੇ ਦਾ ਨਾਂ ਸੋਂਧਾ ਖ਼ਾਂ ਹੈ। ਉਸ ਦੇ ਕੋਲ ਕਈ ਕੰਮ ਕਰਨ ਵਾਲੇ ਹਨ। ਘੋੜਿਆਂ ਨੂੰ ਲਿਜਾਣ ਦੀ ਗੱਲ ਤਾਂ ਦੂਰ ਹੈ, ਅਸਤਬਲ ਤੱਕ ਪਹੁੰਚਿਆ ਹੀ ਨਹੀਂ ਜਾ ਸਕਦਾ। ਤੁਸੀਂ ਉਸ ਥਾਂ 'ਤੇ ਕਿਸ ਤਰ੍ਹਾਂ ਪਹੁੰਚੋਗੇ ? ਲੇਕਿਨ ਜੇ ਕਿਸਮਤ ਤੁਹਾਡਾ ਸਾਥ ਦੇਵੇ ਤਾਂ ਤੁਸੀਂ ਇਸ ਅਸੰਭਵ ਕਾਰਜ ਨੂੰ ਸਿਰੇ ਚਾੜ੍ਹ ਸਕਦੇ ਹੋ। ਪਰਮਾਤਮਾ ਮੁਸ਼ਕਲ ਨੂੰ ਆਸਾਨ ਕਰ ਦਿੰਦਾ ਹੈ, ਕਮਜ਼ੋਰ ਨੂੰ ਬਲਵਾਨ ਅਤੇ ਬਲਵਾਨ ਨੂੰ ਕਮਜ਼ੋਰ ਬਣਾ ਦਿੰਦਾ ਹੈ। ਤੁਹਾਡੇ ਸਿਵਾ ਹੋਰ ਹੈ ਵੀ ਕੌਣ, ਜਿਹੜਾ ਅਸਤਬਲ ਤੱਕ ਪਹੁੰਚ ਸਕੇ ਅਤੇ ਘੋੜਿਆਂ 'ਤੇ ਕਬਜ਼ਾ ਕਰ ਸਕੇ।"

**ਬਿਧੀ ਚੰਦ ਘਾਹੀ ਦੇ ਰੂਪ ਵਿਚ :**

ਬਿਧੀ ਚੰਦ ਨੇ ਆਪਣੇ ਸੁਆਗਤ-ਕਰਤਾ ਨੂੰ ਬੇਨਤੀ ਕੀਤੀ ਕਿ ਉਹ ਘਾਹ ਕੱਟਣ ਲਈ ਇਕ ਖੁਰਪਾ ਉਸ ਲਈ ਤਿਆਰ ਕਰ ਦੇਵੇ ਅਤੇ ਕੋਸ਼ਿਸ਼ਾਂ ਵਿਚ ਸਫਲਤਾ ਲਈ ਪਰਮਾਤਮਾ ਅੱਗੇ ਅਰਦਾਸ ਕਰੇ। ਇਸ ਤੋਂ ਬਾਅਦ ਬਿਧੀ ਚੰਦ ਆਰਾਮ ਕਰਨ ਲਈ ਚਲਾ ਗਿਆ ਅਤੇ ਗੂੜ੍ਹੀ ਨੀਂਦੇ ਸੁੱਤਾ ਜਦੋਂ ਕਿ ਉਸਦਾ ਦੋਸਤ ਸਾਰੀ ਰਾਤ ਬੈਠਾ ਰਿਹਾ ਅਤੇ ਖੁਰਪਾ ਬਣਾਉਂਦਾ ਰਿਹਾ। ਅਗਲੀ ਸਵੇਰ ਬਿਧੀ ਚੰਦ ਖੁਰਪਾ ਲੈ ਕੇ ਤੇ ਘਾਹ ਨੂੰ ਪੰਡ ਬਣਾਉਣ ਵਾਸਤੇ ਜਾਲ ਵਰਗਾ ਕੱਪੜਾ ਲੈ ਕੇ ਰਾਵੀ ਦੇ ਕੰਢੇ ਵੱਲ ਤੁਰ ਪਿਆ। ਉਥੇ ਉਹ ਉਨ੍ਹਾਂ ਘੋੜਿਆਂ ਲਈ ਬਹੁਤ ਹੀ ਨਰਮ ਘਾਹ ਕੱਟਣ ਲੱਗ ਪਿਆ। ਉਨ੍ਹਾਂ ਘੋੜਿਆਂ ਨੂੰ ਉਹ ਪਹਿਲਾਂ ਹੀ ਗੁਰੂ ਜੀ ਦੇ ਮੰਨੀ ਬੈਠਾ ਸੀ—ਇਸ ਲਈ ਉਸ ਨੇ ਮਨ ਲਾ ਕੇ ਮਿਹਨਤ ਕੀਤੀ। ਉਸ ਨੇ ਬੜੀ ਸੰਭਾਲ ਨਾਲ ਘਾਹ ਇਕੱਠਾ ਕੀਤਾ ਅਤੇ ਬੰਨ੍ਹ ਲਿਆ। ਘਾਹ ਨੂੰ ਉਹ ਬਾਜ਼ਾਰ ਵਿਚ ਲੈ ਆਇਆ। ਘੋੜਿਆਂ ਦੇ ਮਾਲਕ ਉਸ ਚਮਕੀਲੇ ਖੂਬਸੂਰਤ ਘਾਹ ਨੂੰ ਵੇਖ ਕੇ ਉਸਨੂੰ ਲੈਣ ਲਈ ਗੱਲਬਾਤ ਕਰਨ ਹਿੱਤ ਛੇਤੀ ਛੇਤੀ ਅਗਾਂਹ ਵਧੇ। ਬਿਧੀ ਚੰਦ ਨੇ ਕਿਹਾ ਕਿ ਉਹ ਇਕ ਰੁਪਏ ਤੋਂ ਘੱਟ ਵਿਚ ਘਾਹ

ਨਹੀਂ ਵੇਚੇਗਾ ਪਰੰਤੂ ਇਕ ਪੰਡ ਵਾਸਤੇ ਕੋਈ ਵੀ ਇੰਨੇ ਪੈਸੇ ਦੇਣ ਨੂੰ ਤਿਆਰ ਨਹੀਂ ਸੀ। ਬਿਧੀ ਚੰਦ ਉਦੋਂ ਤੱਕ ਤੁਰਦਾ ਗਿਆ ਜਦੋਂ ਤੱਕ ਉਹ ਕਿਲ੍ਹੇ ਦੇ ਦਰਵਾਜ਼ੇ ਦੇ ਠੀਕ ਸਾਹਮਣੇ ਨਹੀਂ ਪਹੁੰਚ ਗਿਆ। ਅਸਤਬਲ ਦਾ ਮਾਲਕ ਸ਼ਾਮ ਦੇ ਸਮੇਂ ਰਾਵੀ ਦੇ ਕੰਢੇ 'ਤੇ ਤਾਜ਼ੀ ਹਵਾ ਖਾਣ ਜਾਂਦਾ ਹੁੰਦਾ ਸੀ।

ਬਿਧੀ ਚੰਦ ਨੂੰ ਜਦੋਂ ਇਹ ਪਤਾ ਲੱਗਾ ਕਿ ਵਧੀਆ ਕੱਪੜੇ ਪਾਈ ਸਾਹਮਣੇ ਖਲੋਤਾ ਵਿਅਕਤੀ ਅਸਤਬਲ ਦਾ ਸੰਭਾਲ-ਕਰਤਾ ਸੌਧਾ ਖ਼ਾਂ ਹੈ ਤਾਂ ਬਿਧੀ ਚੰਦ ਆਪਣੇ ਆਪ ਵਿਚ ਇਹ ਜਾਣ ਕੇ ਬਹੁਤ ਖੁਸ਼ ਹੋਇਆ ਕਿ ਪਹੁੰਚਣ ਦੇ ਉਸੇ ਦਿਨ ਹੀ ਉਸਨੂੰ ਉਹ ਵਿਅਕਤੀ ਮਿਲ ਗਿਆ ਜਿਸ ਨਾਲ ਉਹ ਜਾਣ-ਪਛਾਣ ਵਧਾਉਣੀ ਚਾਹੁੰਦਾ ਸੀ। ਜਦੋਂ ਘਾਹ ਅਸਤਬਲ ਦੇ ਮਾਲਕ ਨੂੰ ਵਿਖਾਇਆ ਗਿਆ ਤਾਂ ਉਹ ਬੋਲਿਆ ਕਿ ਉਸ ਨੇ ਸਾਰੇ ਜੀਵਨ ਵਿਚ ਅਜਿਹਾ ਘਾਹ ਨਹੀਂ ਵੇਖਿਆ; ਦਿਲਬਾਗ ਅਤੇ ਗੁਲਬਾਗ ਲਈ ਇਹ ਬਿਲਕੁਲ ਠੀਕ ਘਾਹ ਸੀ ਅਤੇ ਉਸ ਨੇ ਆਪਣੇ ਆਦਮੀਆਂ ਨੂੰ ਆਦੇਸ਼ ਦੇ ਦਿੱਤਾ ਕਿ ਕੀਮਤ ਤੈਅ ਕਰਕੇ ਇਹ ਘਾਹ ਘੋੜਿਆਂ ਲਈ ਖਰੀਦ ਲਿਆ ਜਾਵੇ। ਬਿਧੀ ਚੰਦ ਨੂੰ ਵੇਖਦੇ ਹੋਏ ਉਸ ਨੇ ਕਿਹਾ ਕਿ ਇਹ ਇਕ ਇਮਾਨਦਾਰ ਆਦਮੀ ਲੱਗਦਾ ਹੈ। ਬਿਧੀ ਚੰਦ ਉੱਤਰ ਦੇਣ ਲਈ ਤਿਆਰ ਸੀ, "ਤੁਸੀਂ ਗੁਣ ਦੇ ਪ੍ਰਸੰਸਕ ਹੋ, ਤੁਸੀਂ ਬਹੁਤ ਬੁਧੀਮਾਨ ਹੋ ਅਤੇ ਇਸੇ ਲਈ ਬਾਦਸ਼ਾਹ ਦੀ ਸੇਵਾ ਵਿਚ ਨੌਕਰੀ ਕਰ ਰਹੇ ਹੋ। ਮੈਂ ਡੂੰਘੇ ਮਨ ਨਾਲ ਇਹ ਚਾਹੁੰਦਾ ਹਾਂ ਕਿ ਦਿਲਬਾਗ ਅਤੇ ਗੁਲਬਾਗ ਵਧੀਆ ਬਣੇ ਰਹਿਣ ਅਤੇ ਇਸ ਲਈ ਮੈਂ ਬਹੁਤ ਯਤਨ ਕੀਤੇ ਹਨ। ਹੁਣ ਕਿਉਂਕਿ ਇਹ ਸੁੰਦਰ ਘਾਹ ਸਹੀ ਥਾਂ 'ਤੇ ਪਹੁੰਚ ਗਿਆ ਹੈ ਮੇਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ। 'ਸੱਚੇ ਪਾਤਸ਼ਾਹ' ਦੇ ਘੋੜਿਓ (ਗੁਰੂ ਦਾ ਇਹ ਨਾਂ ਅਸਤਬਲ ਦੇ ਮਾਲਕ ਨੂੰ ਸਮਝ ਨਹੀਂ ਆਇਆ) ਮੇਰਾ ਘਾਹ ਖਾਉ ਅਤੇ ਤੁਸੀਂ ਜੋ ਵੀ ਕੀਮਤ ਮੈਨੂੰ ਖੁਸ਼ੀ-ਖੁਸ਼ੀ ਦੇ ਦੇਵੋਗੇ ਮੈਂ ਪ੍ਰਸੰਨ ਮਨ ਨਾਲ ਇਹ ਘਾਹ ਉਸੇ ਕੀਮਤ ਵਿੱਚ ਵੇਚ ਦੇਵਾਂਗਾ।

ਉਸ ਦੇ ਅਦਬ ਭਰੇ ਤੌਰ-ਤਰੀਕੇ ਅਤੇ ਮਿਠੇ ਬੋਲਾਂ ਨੇ ਸੌਧਾ ਖ਼ਾਂ ਦਾ ਮਨ ਮੋਹ ਲਿਆ ਅਤੇ ਉਹ ਬਿਧੀ ਚੰਦ ਨੂੰ ਘਾਹ ਦੀ ਪੰਡ ਸਿਰ 'ਤੇ ਰਖਾ ਕੇ ਉਥੇ ਲੈ ਆਇਆ ਜਿਥੇ ਘੋੜੇ ਰੇਸ਼ਮ ਦੇ ਰੱਸਿਆਂ ਨਾਲ ਬੰਨੇ ਹੋਏ ਸਨ। ਬਿਧੀ ਚੰਦ ਨੇ ਘਾਹ ਦੀ ਪੰਡ ਉਹਨਾਂ ਦੇ ਸਾਹਮਣੇ ਰੱਖੀ ਤਾਂ ਉਹਨਾਂ ਨੇ ਘਾਹ ਇਸ ਤਰ੍ਹਾਂ ਚਾਅ ਨਾਲ ਖਾਧਾ ਜਿਵੇਂ ਕਿ ਉਹ ਸਾਰੇ ਦਿਨ ਦੇ ਭੁੱਖੇ ਹੋਣ। ਉਥੋਂ ਚਲਣ ਤੋਂ ਪਹਿਲਾਂ ਬਿਧੀ ਚੰਦ ਨੇ ਸਾਰਾ ਚਾਰ-ਚੁਫੇਰਾ ਬੜੇ ਧਿਆਨ ਨਾਲ ਘੋਖਿਆ ਅਤੇ ਇਹ ਸਿੱਟਾ ਕੱਢਿਆ ਕਿ ਘੋੜਿਆਂ ਨੂੰ ਲੈ ਜਾਣਾ ਬਹੁਤ ਮੁਸ਼ਕਲ ਹੈ। ਉਹ ਬਾਜ਼ਾਰ ਵਿਚ ਗਿਆ ਅਤੇ ਰੁਪਈਏ ਦਾ ਭਾਨ ਲੈ ਕੇ ਉਸ ਨੇ ਇਹ ਕਹਿੰਦਿਆਂ ਹੋਇਆਂ ਪੈਸਿਆਂ ਨੂੰ ਭਿਖਿਆ

ਦੇ ਤੌਰ 'ਤੇ ਮੰਗਤਿਆਂ ਵਿਚ ਵੰਡ ਦਿੱਤਾ ਕਿ ਉਹ ਮੁਸਲਮਾਨਾਂ ਦੇ ਪੈਸਿਆਂ ਨਾਲ ਖਰੀਦੀ ਹੋਈ ਕੋਈ ਵੀ ਵਸਤੂ ਨਹੀਂ ਖਾਵੇਗਾ ਤਾਂ ਕਿ ਪੈਸੇ ਲੈ ਲੈਣ ਕਾਰਣ ਕਿਤੇ ਉਸਨੂੰ ਅਹਿਸਾਨ-ਫ਼ਰਾਮੋਸ਼ ਨਾ ਮੰਨ ਲਿਆ ਜਾਵੇ।

ਛੇ ਸੱਤ ਦਿਨਾਂ ਤੱਕ ਘੋੜਿਆਂ ਨੂੰ ਇਸ ਤਰ੍ਹਾਂ ਘਾਹ ਖੁਆ ਕੇ ਗੱਲ ਇਥੋਂ ਤੱਕ ਪਹੁੰਚ ਗਈ ਕਿ ਹੁਣ ਜਦੋਂ ਬਿਧੀ ਚੰਦ ਘਾਹ ਲੈ ਕੇ ਆਉਂਦਾ ਤਾਂ ਘੋੜੇ ਹਿਣਹਿਣਾ ਕੇ ਉਸਦਾ ਸੁਆਗਤ ਕਰਦੇ। ਬਿਧੀ ਚੰਦ ਘੋੜਿਆਂ ਨੂੰ ਖੁਸ਼ ਕਰਨ ਲਈ ਉਹਨਾਂ ਦੀ ਪਿੱਠ 'ਤੇ ਥਾਪੜਾ ਦਿੰਦਾ। ਅਸਤਬਲ ਦੇ ਮਾਲਕ ਨੇ ਇਕ ਦਿਨ ਬਿਧੀ ਚੰਦ ਤੋਂ ਉਸਦਾ ਨਾਂ ਪੁਛਿਆ ਅਤੇ ਉਸਨੂੰ ਇਹ ਵੀ ਪੁਛਿਆ ਕਿ ਕੀ ਉਹ ਪੱਕੇ ਤੌਰ 'ਤੇ ਨੌਕਰੀ ਕਰਨ ਨੂੰ ਤਿਆਰ ਹੈ। ਬਿਧੀ ਚੰਦ ਨੇ ਉੱਤਰ ਦਿੱਤਾ, ''ਬੁੱਧੀਮਾਨ ਵਿਅਕਤੀ ਮੈਨੂੰ ਕਸੇਰਾ (ਘਸਿਆਰਾ) ਕਹਿੰਦੇ ਹਨ। ਮੈਂ ਤੁਹਾਡੇ ਵਾਸਤੇ ਰੋਜ਼ ਘਾਹ ਲਿਆਉਂਦਾ ਹਾਂ - ਇਸ ਲਈ ਤੁਸੀਂ ਮੈਨੂੰ ਆਪਣਾ ਨੌਕਰ ਰੱਖ ਲਵੋ ਅਤੇ ਤੁਸੀਂ ਵੇਖੋਗੇ ਕਿ ਮੈਂ ਤੁਹਾਡੇ ਵਾਸਤੇ ਰੋਜ਼ ਵੱਧ ਤੋਂ ਵੱਧ ਕੰਮ ਕਰਾਂਗਾ, ਪਰ ਕੀਤੇ ਹੋਏ ਕੰਮ ਦੇ ਮੈਂ ਪੈਸੇ ਨਹੀਂ ਲਵਾਂਗਾ ਕਿਉਂਕਿ ਇਹ 'ਸੱਚੇ ਪਾਤਸ਼ਾਹ' ਦੇ ਘੋੜੇ ਹਨ ਇਸ ਲਈ ਮੈਂ ਪਿਆਰ ਦੀ ਖਾਤਰ ਹੀ ਇਹਨਾਂ ਦੀ ਸੇਵਾ ਕਰਾਂਗਾ। ਜੇਕਰ ਮੇਰੀ ਕਦੀ ਇੱਛਾ ਹੋਈ ਵੀ ਤਾਂ ਮੇਰੀ ਘੋੜਿਆਂ ਪ੍ਰਤੀ ਸੇਵਾ ਬਦਲੇ ਮੈਨੂੰ ਜ਼ਰੂਰ ਕੁਝ ਨਾ ਕੁਝ ਪੁਰਸਕਾਰ ਮਿਲ ਜਾਵੇਗਾ।'' ਬਿਧੀ ਚੰਦ ਨੂੰ ਬਾਦਸ਼ਾਹ ਦੇ ਚਹੇਤੇ ਘੋੜਿਆਂ ਦਾ ਇਕ ਰੁਪਈਆ ਪ੍ਰਤੀ ਰੋਜ਼ ਦੇ ਹਿਸਾਬ ਨਾਲ ਘਾਹੀ ਨਿਯੁਕਤ ਕਰ ਲਿਆ ਗਿਆ। ਅਸਤਬਲ ਦੇ ਮਾਲਕ ਨੇ ਉਸ ਦੀ ਨਿਯੁਕਤੀ ਕਰਦਿਆਂ ਹੋਇਆਂ ਉਸਨੂੰ ਚੰਗਾ ਕੰਮ ਕਰਨ ਦੀ ਚੇਤਾਵਨੀ ਦਿੱਤੀ ਅਤੇ ਕਿਹਾ ਕਿ ਉਸ ਦੀ ਤਨਖਾਹ ਵਿਚੋਂ ਕੁਝ ਵੀ ਕੱਟਿਆ ਨਹੀਂ ਜਾਵੇਗਾ। ਪੂਰੀ ਤਨਖਾਹ ਵਿਚੋਂ ਕੁਝ ਕੱਟ ਲੈਣ ਦੀ ਪਰੰਪਰਾ ਉਸ ਸਮੇਂ ਚਾਲੂ ਸੀ। ਬਿਧੀ ਚੰਦ ਨੇ ਉੱਤਰ ਦਿੱਤਾ,''ਮੈਂ ਕੀ ਕਹਿ ਸਕਦਾ ਹਾਂ, ਤੁਸੀਂ ਮੇਰੀ ਕੀਤੀ ਹੋਈ ਸੇਵਾ ਨੂੰ ਵੇਖੋਗੇ। ਚੰਗੇ ਵਿਅਕਤੀ ਬਹੁਤ ਘੱਟ ਬੋਲਿਆ ਕਰਦੇ ਹਨ ਅਤੇ ਜੋ ਕੁਝ ਕਹਿੰਦੇ ਹਨ ਉਹ ਅਖੀਰ ਵਿੱਚ ਪੂਰਾ ਕਰਦੇ ਹਨ।'' ਜਦੋਂ ਬਿਧੀ ਚੰਦ ਘਾਹ ਕੱਟਣ ਜਾਂ ਘਾਹ ਲਿਆਉਣ ਦੇ ਕੰਮ ਵਿੱਚ ਨਹੀਂ ਲੱਗਾ ਹੁੰਦਾ ਸੀ ਤਾਂ ਉਸ ਵੇਲੇ ਉਹ ਘੋੜਿਆਂ ਦੇ ਆਰਾਮ ਦਾ ਧਿਆਨ ਰੱਖਦਿਆਂ ਹੋਇਆਂ ਉਹਨਾਂ ਨੂੰ ਨਹਾਉਣ ਅਤੇ ਖਰਖਰਾ ਕਰਨ ਵਿੱਚ ਰੁਝਾ ਰਹਿੰਦਾ ਸੀ।

ਬਿਧੀ ਚੰਦ ਨੇ ਅਸਤਬਲ ਦੇ ਮਾਲਕ ਨੂੰ ਬੇਨਤੀ ਕੀਤੀ ਕਿ ਉਹ ਕਿਲ੍ਹੇ ਦੇ ਸਾਰੇ ਦਰਵਾਜ਼ਿਆਂ ਦੇ ਪਹਿਰੇਦਾਰਾਂ ਨੂੰ ਇਹ ਆਦੇਸ਼ ਦੇਵੇ ਕਿ ਉਹ ਉਸਨੂੰ ਕਿਸੇ ਵੀ ਸਮੇਂ ਆਜ਼ਾਦੀ ਨਾਲ ਅੰਦਰ-ਬਾਹਰ ਆਉਣ—ਜਾਣ ਦੇਣ। ਅਸਤਬਲ ਦਾ ਮਾਲਕ ਬਿਧੀ ਚੰਦ ਨੂੰ ਆਪਣੇ

ਨਾਲ ਲੈ ਕੇ ਸਾਰੇ ਪਾਸਿਆਂ ਵੱਲ ਗਿਆ ਅਤੇ ਜ਼ਰੂਰੀ ਆਦੇਸ਼ ਉਸ ਨੇ ਦੇ ਦਿੱਤੇ। ਬਿਧੀ ਚੰਦ ਨੇ ਆਪਣੀ ਲਗਾਤਾਰ ਮਿਹਨਤ ਜਾਰੀ ਰੱਖੀ ਅਤੇ ਸਗੋਂ ਉਹ ਅਸਤਬਲ ਦੇ ਹੋਰ ਨੌਕਰਾਂ ਦਾ ਕੰਮ ਵੀ ਕਰ ਦਿੰਦਾ ਹੁੰਦਾ ਸੀ ਜਿਸ ਕਾਰਣ ਉਹ ਸਾਰੇ ਬਹੁਤ ਖੁਸ਼ ਸਨ। ਕੁਝ ਕੁ ਦਿਨਾਂ ਬਾਅਦ ਸੋਂਧਾ ਖ਼ਾਂ ਨੇ ਇਹ ਆਦੇਸ਼ ਦਿੱਤਾ ਕਿ ਘੋੜਿਆਂ ਦੀਆਂ ਲਗਾਮਾਂ ਇਤਿਆਦਿ ਲਾਹੁਣ—ਪਾਉਣ ਦਾ ਕੰਮ ਵੀ ਕਸੇਰੇ ਨੂੰ ਸੌਂਪ ਦਿੱਤਾ ਜਾਵੇ। ਰਾਤ-ਦਿਨ ਇਸ ਦਿਤੇ ਜਾਣ ਵਾਲੇ ਧਿਆਨ ਕਾਰਣ ਘੋੜੇ ਬਿਧੀ ਚੰਦ ਨਾਲ ਪੂਰਨ ਰੂਪ ਵਿਚ ਜੁੜ ਚੁਕੇ ਸਨ। ਸੋਂਧਾ ਖ਼ਾਂ ਨੇ ਬਿਧੀ ਚੰਦ ਨੂੰ ਕਿਹਾ ਕਿ ਉਹ ਹੁਣ ਮੁੱਖ ਰੂਪ ਵਿੱਚ ਘੋੜਿਆਂ ਦੀ ਹੀ ਦੇਖਭਾਲ ਕਰਿਆ ਕਰੇਗਾ। ਘਾਹ ਲੈਣ ਲਈ ਉਹ ਹੁਣ ਕਦੇ-ਕਦਾਈ ਜਾਇਆ ਕਰੇਗਾ। ਬਿਧੀ ਚੰਦ ਨੇ ਉੱਤਰ ਦਿੱਤਾ ਕਿ ਕੋਈ ਵੀ ਕੰਮ ਹੋਵੇ ਉਸ ਨੇ ਤਾਂ ਸੇਵਾ ਹੀ ਕਰਨੀ ਹੈ, ਭਾਵੇਂ ਘਾਹ ਲਿਆਉਣ ਦੀ ਸੇਵਾ ਹੋਵੇ ਜਾਂ ਘੋੜਿਆਂ ਦੀ ਦੇਖਭਾਲ ਦਾ ਕੰਮ ਹੋਵੇ। ਉਹ ਹਰ ਇਕ ਨਾਲ ਬੜੇ ਢੰਗ-ਤਰੀਕੇ ਨਾਲ ਪੇਸ਼ ਆਉਂਦਾ ਅਤੇ ਇਸ ਤਰ੍ਹਾਂ ਬਿਨਾਂ ਕੁਝ ਖਰਚਿਆਂ ਹੀ ਉਸ ਨੇ ਸਾਰਿਆਂ ਦੇ ਦਿਲ ਜਿੱਤ ਲਏ।

ਇਸ ਤੋਂ ਬਾਅਦ ਹੁਣ ਬਿਧੀ ਚੰਦ ਜਦੋਂ ਵੀ ਘਾਹ ਲਈ ਜਾਂਦਾ ਤਾਂ ਘਾਹ ਵਿੱਚ ਲੁਕਾ ਕੇ ਇਕ ਵੱਡਾ ਪੱਥਰ ਨਾਲ ਲੈ ਆਉਂਦਾ। ਅੱਧੀ ਰਾਤ ਵੇਲੇ ਉਹ ਉਸ ਪੱਥਰ ਨੂੰ ਨਦੀ ਵਿੱਚ ਸੁਟ ਦਿੰਦਾ ਜਿਹੜਾ ਕਿ ਕਿਲੇ ਦੇ ਲਾਗੇ ਰੁੜ੍ਹ ਜਾਂਦਾ। ਜਦੋਂ ਉਹ ਪੱਥਰ ਨਦੀ ਵਿੱਚ ਰੁੜ੍ਹਦਾ ਤਾਂ ਬਹੁਤ ਭਾਰੀ ਆਵਾਜ਼ ਆਉਂਦੀ ਜਿਸ ਨਾਲ ਲਾਗੇ-ਬੰਨੇ ਦੇ ਸਾਰੇ ਲੋਕ ਜਾਗ ਜਾਂਦੇ। ਬਿਧੀ ਚੰਦ ਦਾ ਇਸ ਵਿੱਚ ਉਦੇਸ਼ ਇਹ ਸੀ ਕਿ ਲੋਕ ਇਹ ਅੰਦਾਜ਼ਾ ਲਗਾਉਣ ਕਿ ਇਹ ਕੋਈ ਵੱਡੀ ਮੱਛੀ ਹੋਵੇਗੀ ਜਾਂ ਕੋਈ ਛੋਟੀ-ਮੋਟੀ ਕੰਧ ਹੋਵੇਗੀ ਜਾਂ ਫਿਰ ਛੱਤ ਤੋਂ ਡਿੱਗਿਆ ਕੋਈ ਪੱਥਰ ਹੋਵੇਗਾ ਅਤੇ ਇਸ ਤਰ੍ਹਾਂ ਕਿਲ੍ਹੇ ਦੇ ਨਿਵਾਸੀ ਉਸ ਆਵਾਜ਼ ਨੂੰ ਸੁਣਨ ਦੇ ਆਦੀ ਬਣ ਜਾਣਗੇ। ਅਤੇ ਜਦੋਂ ਘੋੜੇ ਨੂੰ ਲੈ ਕੇ ਉਹ ਨਦੀ ਵਿੱਚ ਛਾਲ ਮਾਰੇਗਾ ਤਾਂ ਕੋਈ ਵੀ ਉਸ ਵੱਲ ਧਿਆਨ ਨਹੀਂ ਦੇਵੇਗਾ। ਜੇ ਇਕ ਵਾਰ ਉਹ ਘੋੜਾ ਕਿਲ੍ਹੇ ਦੀਆਂ ਕੰਧਾਂ ਤੋਂ ਬਾਹਰ ਲਿਜਾਣ ਵਿੱਚ ਕਾਮਯਾਬ ਹੋ ਗਿਆ ਤਾਂ ਫਿਰ ਉਹ ਜਾਣਦਾ ਸੀ ਕਿ ਉਹ ਗੁਰੂ ਜੀ ਦੇ ਉਸ ਵੇਲੇ ਦੇ ਨਿਵਾਸ ਵਾਲੇ ਪਿੰਡ ਭਾਈ ਰੂਪੇ ਤੱਕ ਵੀ ਘੋੜੇ ਨੂੰ ਲਿਜਾਣ ਵਿੱਚ ਕਾਮਯਾਬ ਹੋ ਜਾਵੇਗਾ।

ਬਾਦਸ਼ਾਹ ਇਕ ਵਾਰ ਘੋੜਿਆਂ ਨੂੰ ਵੇਖਣ ਵਾਸਤੇ ਗਿਆ ਅਤੇ ਉਹਨਾਂ ਦੀ ਵਧੀਆ ਹਾਲਤ ਵੇਖ ਕੇ ਬਹੁਤ ਖੁਸ਼ ਹੋਇਆ। ਉਸ ਨੇ ਬਿਧੀ ਚੰਦ ਦੀ ਪ੍ਰਸੰਸ਼ਾ ਕੀਤੀ ਅਤੇ ਕਿਹਾ ਕਿ ਉਹ ਬਹੁਤ ਚੁਸਤ ਸੇਵਾਦਾਰ ਹੈ। ਬਾਦਸ਼ਾਹ ਨੇ ਅਸਤਬਲ ਦੇ ਮਾਲਕ ਨੂੰ ਇਹ ਆਦੇਸ਼ ਦਿੱਤੇ ਕਿ ਉਹ ਬਿਧੀ ਚੰਦ ਨਾਲ ਵਧੀਆ ਵਿਵਹਾਰ ਕਰੇ ਤਾਂ ਕਿ ਉਹ ਨੌਕਰੀ ਵਿੱਚ ਟਿਕਿਆ ਰਹੇ। ਬਾਦਸ਼ਾਹ ਨੇ ਉਸ ਤੋਂ ਬਾਅਦ ਬਿਧੀ ਚੰਦ ਨੂੰ ਕੁਝ ਧਨ ਵੀ ਦਿੱਤਾ। ਆਪਣੇ ਤਰਖਾਣ ਮਿੱਤਰ

ਜੀਵਨ ਦੀ ਕਮਾਈ ਉਤੇ ਗੁਜ਼ਾਰਾ ਕਰਨ ਵਾਲੇ ਬਿਧੀ ਚੰਦ ਨੇ ਉਹ ਪੈਸੇ ਅਸਤਬਲ ਦੇ ਮਾਲਕ ਨੂੰ ਦੇ ਦਿੱਤੇ ਅਤੇ ਉਸਨੂੰ ਕਿਹਾ ਕਿ ਉਹ ਇਹ ਪੈਸੇ ਅਤੇ ਉਸ ਦੀ ਤਨਖਾਹ ਉਦੋਂ ਤੱਕ ਰੱਖੀ ਰੱਖੇ ਜਦੋਂ ਤੱਕ ਕਿਸੇ ਖਾਸ ਖਰਚੇ ਵਾਸਤੇ ਬਿਧੀ ਚੰਦ ਨੂੰ ਪੈਸਿਆਂ ਦੀ ਲੋੜ ਨਾ ਪਵੇ। ਇਸ ਦਿੱਸਣ ਵਾਲੀ ਖੁਲ੍ਹ-ਦਿਲੀ ਤੋਂ ਅਸਤਬਲ ਦਾ ਮਾਲਕ ਧੋਖਾ ਖਾ ਗਿਆ। ਘੋੜੇ ਪ੍ਰਾਪਤ ਕਰਨ ਦਾ ਲਾਲਚ ਕਰਨ ਵਾਲੇ ਬਿਧੀ ਚੰਦ ਬਾਰੇ ਉਸ ਨੇ ਸੋਚਿਆ ਕਿ ਉਸ ਦੇ ਦਿਲ ਵਿੱਚ ਕੋਈ ਲੋਭ ਨਹੀਂ ਹੈ ਅਤੇ ਇਸ ਤਰ੍ਹਾਂ ਉਹ ਉਸ 'ਤੇ ਸਭ ਤੋਂ ਵੱਧ ਵਿਸ਼ਵਾਸ ਕਰਦਾ ਰਿਹਾ। ਉਹ ਆਪਣੇ ਨੌਕਰਾਂ ਵਿਚੋਂ ਉਸਨੂੰ ਸਭ ਤੋਂ ਵਧੀਆ ਨੌਕਰ ਸਮਝਦਾ ਅਤੇ ਹੁਣ ਬਾਕੀ ਸਾਰਿਆਂ ਨੂੰ ਉਸ ਨੇ ਉਸ ਦੇ ਅਧੀਨ ਕਰ ਦਿੱਤਾ। ਹੁਣ ਭਾਵੇਂ ਬਿਧੀ ਚੰਦ ਉਹਨਾਂ ਦਾ ਉਪਰਲਾ ਅਫਸਰ ਬਣ ਗਿਆ ਸੀ ਪਰ ਫਿਰ ਵੀ ਉਹ ਉਹਨਾਂ ਸਾਰਿਆਂ ਨੂੰ ਪਿਆਰ ਕਰਦਾ ਤਾਂ ਕਿ ਜ਼ਰੂਰਤ ਵੇਲੇ ਉਹ ਸਾਰੇ ਉਸ ਦੇ ਕੰਮ ਆ ਸਕਣ।

ਆਪਣੀ ਇਸ ਪ੍ਰਗਤੀ ਉਤੇ ਬਿਧੀ ਚੰਦ ਨੇ ਆਪਣੇ ਆਪ ਨੂੰ ਵਧਾਈ ਦਿੱਤੀ। ਉਸ ਦੀ ਇੱਛਾ ਦਾ ਅਗਲਾ ਉਦੇਸ਼ ਹੁਣ ਇਹ ਸੀ ਕਿ ਇਕ ਘੋੜੇ ਲਈ ਇਕ ਕਾਠੀ ਦਾ ਇੰਤਜ਼ਾਮ ਕੀਤਾ ਜਾਵੇ ਤਾਂ ਕਿ ਭੱਜਣ ਵਿੱਚ ਸਹਾਇਤਾ ਮਿਲ ਸਕੇ। ਇਸੇ ਅਨੁਸਾਰ ਹੀ ਉਸ ਨੇ ਉਸ ਵਿਅਕਤੀ ਨਾਲ ਮਿੱਤਰਤਾ ਕਰਨੀ ਸ਼ੁਰੂ ਕਰ ਦਿੱਤੀ ਜਿਸ ਕੋਲ ਕੀਮਤੀ ਕਾਠੀਆਂ ਵਾਲੇ ਕਮਰੇ ਦੀਆਂ ਚਾਬੀਆਂ ਸਨ। ਚਾਪਲੂਸੀ ਅਤੇ ਨਰਮੀ ਵਾਲੀ ਗੱਲਬਾਤ ਦੇ ਕਾਰਣ ਉਹ ਇਸ ਵਿੱਚ ਵੀ ਕਾਮਯਾਬ ਹੋ ਗਿਆ। ਇਸ ਸਾਰੇ ਸਮੇਂ ਵਿੱਚ ਉਸ ਨੇ ਕਿਸੇ ਨਾ ਕਿਸੇ ਤਰੀਕੇ ਨਾਲ ਆਪਣੀ ਵੱਡੀ ਚਤੁਰਾਈ ਨੂੰ ਲਕੋਈ ਰੱਖਿਆ ਅਤੇ ਆਪ ਬਹੁਤ ਹਲਕੀ ਬੁਧੀ ਦਾ ਮਾਲਕ ਇਕ ਪੇਂਡੂ ਜਿਹਾ ਬਣਿਆ ਰਿਹਾ। ਉਸ ਦੇ ਨਾਲ ਦੇ ਸੇਵਾਦਾਰ ਉਸ ਦੀ ਸਿਧੀ-ਸਾਦੀ ਗੱਲਬਾਤ ਨੂੰ ਸੁਣਦਿਆਂ ਹੋਇਆ ਉਸ ਨਾਲ ਪਿਆਰ ਕਰਨ ਲੱਗ ਪਏ ਅਤੇ ਬਿਧੀ ਚੰਦ ਨੇ ਵੀ ਆਪਣੀ ਸਮਰੱਥਾ ਅੰਦਰ ਆਉਂਦੇ ਹਰ ਹੀਲੇ ਨਾਲ ਉਹਨਾਂ ਨੂੰ ਸੰਤੁਸ਼ਟ ਕਰੀ ਰੱਖਿਆ। ਇਕ ਦਿਨ ਉਹਨਾਂ ਦੀ ਹਾਜ਼ਰੀ ਵਿੱਚ ਬਿਧੀ ਚੰਦ ਨੇ ਕਿਹਾ, "ਇਹ ਬਹੁਤ ਵਧੀਆ ਘੋੜੇ ਹਨ, ਕੀ ਬਾਦਸ਼ਾਹ ਨੇ ਇਹਨਾਂ ਨੂੰ ਕੇਵਲ ਵੇਖਣ ਲਈ ਅਤੇ ਆਪਣਾ ਮਨ ਖੁਸ਼ ਕਰਨ ਲਈ ਹੀ ਰੱਖਿਆ ਹੈ ਜਾਂ ਉਹ ਇਸੇ ਤਰ੍ਹਾਂ ਹੀ ਅਸਤਬਲ ਵਿੱਚ ਰਹਿੰਦੇ ਹਨ ? ਕੀ ਇਹਨਾਂ ਦੀਆਂ ਕਾਠੀਆਂ ਵੀ ਹਨ ਅਤੇ ਜੇਕਰ ਹਨ ਤਾਂ ਉਹ ਕਿਹੋ ਜਿਹੀਆਂ ਹਨ। ਉਹ ਕਾਠੀਆਂ ਤੁਸੀਂ ਮੈਨੂੰ ਦਿਖਾਉਗੇ ?" ਕਿਸੇ ਨੇ ਉਸਦਾ ਜੁਆਬ ਦਿੱਤਾ, "ਹੇ ਭਲੇ ਲੋਕ, ਇਹਨਾਂ ਦੀਆਂ ਕਾਠੀਆਂ ਬਹੁਤ ਮਹਿੰਗੀਆਂ ਹਨ, ਇਹਨਾਂ 'ਤੇ ਹੀਰੇ, ਮੋਤੀ ਅਤੇ ਚਮਕਦੇ ਹੋਏ ਅਜਿਹੇ ਜਵਾਹਰਾਤ ਜੜੇ ਹੋਏ ਹਨ ਜਿਹੜੇ ਕਿ ਅਸਮਾਨ ਦੇ ਤਾਰਿਆਂ ਵਾਂਗ ਚਮਕਦੇ ਹਨ। ਹਰ ਇਕ ਕਾਠੀ ਦਾ ਮੁੱਲ ਸਵਾ ਲੱਖ ਰੁਪਈਆ

ਹੈ। ਇਹੋ ਜਿਹੀਆਂ ਕਾਠੀਆਂ ਤੁਸੀਂ ਕਦੀ ਵੀ ਨਹੀਂ ਵੇਖੀਆਂ ਹੋਣਗੀਆਂ। ਸਿਧੇ-ਸਾਦੇ ਪੇਂਡੂ ਬੰਦਿਆਂ ਨੂੰ ਇਹ ਕਾਠੀਆਂ ਕੌਣ ਵਿਖਾਏਗਾ ਅਤੇ ਅਨੰਤ ਧਨ ਦੇ ਮਾਲਕ ਬਾਦਸ਼ਾਹਾਂ ਤੋਂ ਇਲਾਵਾ ਉਹ ਹੋਰ ਕਿਸ ਕੋਲ ਹੋ ਸਕਦੀਆਂ ਹਨ ?''

**ਬਿਧੀ ਚੰਦ ਅਤੇ ਘੋੜਿਆਂ ਦੀਆਂ ਕਾਠੀਆਂ :**

ਬਿਧੀ ਚੰਦ ਨੇ ਨਿਮਰਤਾ-ਪੂਰਵਕ ਬੇਨਤੀ ਕੀਤੀ, ''ਮੇਰੀ ਬੇਨਤੀ ਹੈ ਕਿ ਮੈਨੂੰ ਆਪਣੇ ਵਰਗਾ ਸਮਝੋ, ਮੈਂ 'ਸੱਚੇ ਪਾਤਸ਼ਾਹ' ਦੇ ਘੋੜਿਆਂ ਦਾ ਸੇਵਕ ਹਾਂ। ਦਿਨ-ਰਾਤ ਮੈਂ ਤੁਹਾਡੇ ਵਿੱਚ ਹੀ ਰਹਿੰਦਾ ਹਾਂ। ਕਾਠੀਆਂ ਨੂੰ ਵੇਖਣ ਦੀ ਮੇਰੀ ਇੱਛਾ ਜੇ ਪੂਰੀ ਨਹੀਂ ਹੋਈ ਤਾਂ ਸਮਝ ਲਉ ਜੋ ਕੁਝ ਵੀ ਮੈਂ ਕਰ ਰਿਹਾ ਹਾਂ, ਉਹ ਵਿਅਰਥ ਹੈ। ਮੈਂ ਇੰਨੀ ਕੀਮਤੀ ਕਾਠੀ ਕਦੇ ਨਹੀਂ ਵੇਖੀ। ਸਵਾ ਲੱਖ ਰੁਪਏ ਦੀ ਕੀਮਤ ਵਾਲੀਆਂ ਕਾਠੀਆਂ ਕਿਥੋਂ ਬਣਵਾਈਆਂ ਗਈਆਂ ਹੋਣਗੀਆਂ, ਮੈਂ ਤਾਂ ਅਜਿਹੀ ਗੱਲ ਸੁਣ ਕੇ ਹੀ ਹੈਰਾਨ ਹਾਂ। ਇਸ ਲਈ ਇਹਨਾਂ ਨੂੰ ਵੇਖਣ ਦੀ ਮੇਰੀ ਇੱਛਾ ਹੈ ਅਤੇ ਮੈਂ ਬੇਨਤੀ ਕਰਦਾ ਹਾਂ ਕਿ ਮੇਰੀ ਇੱਛਾ ਪੂਰੀ ਕਰੋ।'' ਦੂਜੇ ਨੌਕਰ ਨੇ ਜੁਆਬ ਦਿੱਤਾ, ''ਕਾਠੀਆਂ ਹਮੇਸ਼ਾਂ ਤਾਲਾ ਲੱਗੇ ਕਮਰੇ ਵਿੱਚ ਰਖੀਆਂ ਜਾਂਦੀਆਂ ਹਨ ਅਤੇ ਉਹਨਾਂ ਦੀ ਸੁਰੱਖਿਆ ਲਈ ਲਗਾਤਾਰ ਪਹਿਰਾ ਦਿੱਤਾ ਜਾਂਦਾ ਹੈ। ਜਿਸ ਕੋਲ ਚਾਬੀਆਂ ਰਹਿੰਦੀਆਂ ਹੋਣ, ਉਹ ਹੀ ਤੁਹਾਨੂੰ ਕਾਠੀਆਂ ਵਿਖਾ ਸਕਦਾ ਹੈ। ਉਸ ਨਾਲ ਗੱਲ ਕਰੋ; ਉਹ ਹੁਣ ਇਥੇ ਹੀ ਹੈ।'' ਚਾਬੀਆਂ ਰੱਖਣ ਵਾਲੇ ਵਿਅਕਤੀ ਨੇ ਕਿਹਾ ਕਿ ਜੇਕਰ ਅਸਤਬਲ ਦੇ ਮਾਲਕ ਦੀ ਆਗਿਆ ਪ੍ਰਾਪਤ ਹੋ ਜਾਵੇ ਤਾਂ ਉਹ ਬਹੁਤ ਖੁਸ਼ੀ ਨਾਲ ਕਾਠੀਆਂ ਵਿਖਾ ਦਏਗਾ ਅਤੇ ਜੇਕਰ ਅਜਿਹਾ ਨਹੀਂ ਹੈ ਤਾਂ ਫਿਰ ਅਜਿਹਾ ਕਰਨਾ ਡਰ ਵਾਲਾ ਕੰਮ ਹੈ। ਅਸਤਬਲ ਦਾ ਮਾਲਕ ਉਸੇ ਵੇਲੇ ਉਧਰ ਆ ਨਿਕਲਿਆ ਅਤੇ ਉਸ ਨੇ ਨੌਕਰਾਂ ਨੂੰ ਪੁੱਛਿਆ ਕਿ ਉਹ ਕੀ ਗੋਂਦਾਂ ਗੁੰਦ ਰਹੇ ਹਨ। ਉਹਨਾਂ ਨੇ ਜੁਆਬ ਦਿੱਤਾ, ''ਤੁਸੀਂ ਕਸੇਰਾ ਨਾਂ ਦਾ ਇਕ ਬਹੁਤ ਹੀ ਸਿੱਧੜ ਜਿਹਾ ਵਿਅਕਤੀ ਨੌਕਰੀ ਵਿੱਚ ਰੱਖਿਆ ਹੈ ਜਿਸ ਦੀਆਂ ਗੱਲਾਂ 'ਤੇ ਸਾਨੂੰ ਹਾਸਾ ਆਉਂਦਾ ਹੈ। ਉਹ ਇਹ ਜਾਣਨਾ ਚਾਹੁੰਦਾ ਹੈ ਕਿ ਇਕ ਕਾਠੀ ਉਤੇ ਸਵਾ ਲੱਖ ਰੁਪਈਆ ਕਿਵੇਂ ਖਰਚ ਹੋ ਸਕਦਾ ਹੈ।'' ਬਿਧੀ ਚੰਦ ਨੇ ਖੁਦ ਦਰੋਗੇ ਨੂੰ ਕਿਹਾ ਕਿ ਉਸਦਾ ਮਨ ਉਦੋਂ ਤੱਕ ਸ਼ਾਂਤ ਨਹੀਂ ਹੋ ਸਕਦਾ ਜਦੋਂ ਤੱਕ ਉਹ ਇੰਨੀ ਹੈਰਾਨੀਜਨਕ ਕੀਮਤ ਵਾਲੀਆਂ ਕਾਠੀਆਂ ਨਹੀਂ ਵੇਖ ਲੈਂਦਾ।

ਦਰੋਗੇ ਨੇ ਉਸਨੂੰ ਕਿਹਾ ਕਿ ਈਦ ਦੇ ਤਿਉਹਾਰ 'ਤੇ ਦੋਵਾਂ ਘੋੜਿਆਂ ਉੱਤੇ ਕਾਠੀਆਂ ਪਾ ਕੇ ਇਨ੍ਹਾਂ ਨੂੰ ਲਿਜਾਇਆ ਜਾਵੇਗਾ ਤੇ ਉਦੋਂ ਉਸਨੂੰ ਅਜਿਹਾ ਨਜ਼ਾਰਾ ਵੇਖਣ ਨੂੰ ਮਿਲੇਗਾ ਜਿਹੜਾ ਉਸਨੇ ਪਹਿਲਾਂ ਕਦੀ ਨਹੀਂ ਵੇਖਿਆ ਹੋਵੇਗਾ। ਬਿਧੀ ਚੰਦ ਨੇ, ਜਿਸ ਲਈ ਸਮਾਂ ਬਹੁਤ

ਕੀਮਤੀ ਸੀ, ਬੜੇ ਦਾਰਸ਼ਨਿਕ ਅੰਦਾਜ਼ ਵਿੱਚ ਦਰੋਗੇ ਨੂੰ ਸੰਬੋਧਿਤ ਕੀਤਾ, ''ਜੀਵਨ 'ਤੇ ਕਿੰਨਾ ਕੁ ਭਰੋਸਾ ਕੀਤਾ ਜਾ ਸਕਦਾ ਹੈ ? ਇਹ ਇਕ ਘੰਟੇ ਵਿਚ ਵੀ ਖਤਮ ਹੋ ਸਕਦਾ ਹੈ। ਕੌਣ ਜਾਣਦਾ ਹੈ ਕਿ ਜਿਹੜਾ ਸਾਹ ਅਸੀਂ ਬਾਹਰ ਕੱਢ ਰਹੇ ਹਾਂ ਉਹ ਵਾਪਿਸ ਪਰਤੇਗਾ ਵੀ ਕਿ ਨਹੀਂ ? ਮੈਂ ਤਾਂ ਜਦੋਂ ਕਾਠੀਆਂ ਦੀ ਪ੍ਰਸੰਸਾ ਕਰਦਿਆਂ ਸਭ ਵਿਅਕਤੀਆਂ ਨੂੰ ਸੁਣਿਆ ਤਾਂ ਇਨ੍ਹਾਂ ਦੀ ਅਦਭੁਤ ਕਾਰੀਗਰੀ ਵੇਖਣ ਦੀ ਇੱਛਾ ਮੇਰੇ ਮਨ ਵਿਚ ਸਮਾ ਗਈ। ਸਵਾ ਲੱਖ ਦੀ ਵਸਤੂ ਮੇਰੇ ਵਾਸਤੇ ਤਾਂ ਹੈਰਾਨੀ ਦੀ ਗੱਲ ਹੀ ਹੈ ਅਤੇ ਮੈਂ ਜਦੋਂ ਤੱਕ ਉਸਨੂੰ ਵੇਖ ਨਹੀਂ ਲਵਾਂਗਾ, ਮੇਰਾ ਮਨ ਖੁਸ਼ ਨਹੀਂ ਹੋਵੇਗਾ। ਮੈਂ ਹਮੇਸ਼ਾਂ ਤੋਂ ਤੁਹਾਡੇ ਨਾਲ ਹਾਂ ਅਤੇ ਕੀ ਅਜਿਹੇ ਮਾਮਲੇ ਵਿਚ ਮੇਰੀ ਕੁਦਰਤੀ ਇੱਛਾ ਦੀ ਪੂਰਤੀ ਨਹੀਂ ਹੋ ਸਕੇਗੀ ? ਇਸ ਲਈ ਹੇ ਮੇਰੇ ਮਾਲਕ, ਮੈਂ ਬੇਨਤੀ ਕਰਦਾ ਹਾਂ ਕਿ ਕਾਠੀਆਂ ਦੇ ਰਖਵਾਲੇ ਨੂੰ ਇਹ ਆਦੇਸ਼ ਦਿਓ ਕਿ ਉਹ ਮੈਨੂੰ ਕਾਠੀਆਂ ਦਿਖਾ ਦੇਵੇ।'' ਇਨ੍ਹਾਂ ਬੇਨਤੀਆਂ ਤੋਂ ਪ੍ਰਭਾਵਿਤ ਹੋ ਕੇ ਦਰੋਗੇ ਨੇ ਆਦੇਸ਼ ਦਿੱਤਾ ਕਿ ਬਿਧੀ ਚੰਦ ਨੂੰ ਕਾਠੀਆਂ ਦਿਖਾ ਦਿੱਤੀਆਂ ਜਾਣ। ਉਨ੍ਹਾਂ ਨੂੰ ਵੇਖ ਕੇ ਬਿਧੀ ਚੰਦ ਨੇ ਇਹ ਜ਼ਾਹਰ ਕੀਤਾ ਕਿ ਜਿਵੇਂ ਹੀਰੇ ਚਿੱਟੇ ਪੱਥਰ ਹੋਣ ਅਤੇ ਮੋਤੀ ਅਨਾਜ ਦੇ ਉਹ ਦਾਣੇ ਹੋਣ ਜਿਨ੍ਹਾਂ ਨੂੰ ਉਹ ਆਪਣੇ ਪਿੰਡ ਵਿਚ ਚੱਬਦਾ ਹੁੰਦਾ ਸੀ। ਬਿਧੀ ਚੰਦ ਨੇ ਪੁੱਛਿਆ ਕਿ ਉਹ ਕੀਮਤੀ ਜਵਾਹਰਾਤ ਕਿਥੇ ਹਨ ਜਿਨ੍ਹਾਂ ਬਾਰੇ ਉਸ ਨੇ ਬਹੁਤ ਕੁਝ ਸੁਣਿਆ ਸੀ। ਜੋ ਮੈਂ ਵੇਖਿਆ ਹੈ ਇਹ ਤੇ ਕੋਈ ਖਾਸ ਕੀਮਤੀ ਨਹੀਂ ਲੱਗਦੇ। ਇਸ ਉਤੇ ਸਾਰੇ ਹੱਸ ਪਏ ਅਤੇ ਕਹਿਣ ਲਗ ਪਏ ਕਿ ਕੀਮਤੀ ਪੱਥਰਾਂ ਬਾਰੇ ਉਹ ਕੀ ਸਮਝ ਸਕਦਾ ਹੈ ! ਉਸ ਨੇ ਕਦੀ ਅਜਿਹੀਆਂ ਚੀਜ਼ਾਂ ਬਾਰੇ ਨਾ ਤਾਂ ਸੁਣਿਆ ਸੀ ਤੇ ਨਾ ਹੀ ਕਦੀ ਪਹਿਲਾਂ ਵੇਖਿਆ ਸੀ। ਹੀਰਿਆਂ ਦੇ ਉਤੇ ਹੱਥ ਰੱਖਦੇ ਹੋਏ ਬਿਧੀ ਚੰਦ ਨੇ ਇਹ ਕਿਹਾ ਕਿ ਇਹ ਤਾਂ ਬਹੁਤ ਸਖਤ ਹਨ ਅਤੇ ਬਾਦਸ਼ਾਹ ਜਦੋਂ ਇੰਨ੍ਹਾਂ ਦਾ ਸਪਰਸ਼ ਕਰੇਗਾ ਤਾਂ ਇਹ ਉਸ ਦੇ ਸਰੀਰ ਵਿੱਚ ਚੁਭ ਜਾਣਗੇ। ਇਨ੍ਹਾਂ 'ਤੇ ਬੈਠਣਾ ਸ਼ਾਇਦ ਆਰਾਮਦਾਇਕ ਨਹੀਂ ਹੋ ਸਕਦਾ। ਦਰੋਗੇ ਨੇ ਵਿਆਖਿਆ ਕਰਦਿਆਂ ਹੋਏ ਕਿਹਾ ਕਿ ਜੋ ਉਹ ਦੇਖ ਰਿਹਾ ਹੈ ਉਹ ਕੋਈ ਅਜਿਹੀ ਚੀਜ਼ ਨਹੀਂ ਹੈ ਜਿਸ ਨੂੰ ਹੱਥ ਵਿਚ ਫੜ ਲਿਆ ਜਾਵੇ ਅਤੇ ਖਾ ਲਿਆ ਜਾਵੇ। ਇਹ ਚੀਜ਼ਾਂ ਤਾਂ ਵੱਡੇ ਮੌਕਿਆਂ 'ਤੇ ਵਿਖਾਵੇ ਲਈ ਹੁੰਦੀਆਂ ਹਨ ਅਤੇ ਵੱਡੇ ਵੱਡੇ ਬਾਦਸ਼ਾਹਾਂ ਕੋਲ ਹੀ ਮਿਲਦੀਆਂ ਹਨ। ਬਿਧੀ ਚੰਦ ਨੇ ਉੱਤਰ ਦਿੱਤਾ, ''ਮੇਰੇ ਵਰਗੇ ਵਿਅਕਤੀ ਕੋਲ ਜੇਕਰ ਇਕ ਹਜ਼ਾਰ ਰੁਪਈਆ ਹੋਵੇ ਤਾਂ ਉਹ ਸਾਰੀ ਉਮਰ ਉਸ ਕੋਲੋਂ ਨਹੀਂ ਮੁਕੇਗਾ। ਇੰਨੇ ਰੁਪਈਏ ਨਾਲ ਉਹ ਆਪਣੇ ਵਾਸਤੇ ਤੇ ਆਪਣੇ ਲੜਕੇ ਵਾਸਤੇ ਇਕ ਇਕ ਪਤਨੀ ਲਿਆ ਸਕਦਾ ਹੈ। ਇਹ ਤਾਂ ਕੇਵਲ ਬਾਦਸ਼ਾਹ ਹੀ ਹੁੰਦੇ ਹਨ ਜਿਹੜੇ ਪੈਸਾ ਬੇਅਰਥ ਹੀ ਉਡਾਉਂਦੇ ਹਨ।''

ਇਸ ਗੱਲਬਾਤ ਦੇ ਅੰਤ ਵਿੱਚ ਦਰੋਗੇ ਨੇ ਬਿਧੀ ਚੰਦ ਨੂੰ ਆਦੇਸ਼ ਦਿੱਤਾ ਕਿ ਉਹ ਕਾਠੀਆਂ ਚੁੱਕੇ ਤੇ ਵਾਪਿਸ ਕਾਠੀਆਂ ਵਾਲੇ ਕਮਰੇ ਵਿਚ ਉਨ੍ਹਾਂ ਨੂੰ ਰੱਖ ਦੇਵੇ। ਬਿਧੀ ਚੰਦ ਨੇ ਆਪਣੀਆਂ

ਅੱਖਾਂ ਚੰਗੀ ਤਰ੍ਹਾਂ ਖੋਲ੍ਹੀ ਰੱਖੀਆਂ ਤੇ ਉਸ ਕਮਰੇ ਦੇ ਅੰਦਰੂਨੀ ਹਿੱਸੇ ਨੂੰ ਚੰਗੀ ਤਰ੍ਹਾਂ ਵੇਖ ਲਿਆ। ਉਸ ਨੇ ਇਹ ਵੀ ਵੇਖ ਲਿਆ ਕਿ ਕਮਰੇ ਦੀ ਦੇਖ-ਭਾਲ ਕਰਨ ਵਾਲੇ ਨੇ ਚਾਬੀਆਂ ਕਿੱਥੇ ਰੱਖੀਆਂ ਹਨ। ਅਗਲੇ ਦਿਨ ਦਰੋਗੇ ਨੇ ਜਦੋਂ ਇਹ ਵੇਖਿਆ ਕਿ ਬਿਧੀ ਚੰਦ ਘੋੜਿਆਂ ਪ੍ਰਤੀ ਬਹੁਤ ਜ਼ਿਆਦਾ ਧਿਆਨ ਦੇ ਰਿਹਾ ਹੈ ਤਾਂ ਉਸ ਨੇ ਆਦੇਸ਼ ਦਿੱਤਾ ਕਿ ਉਹ ਇਕੱਲਾ ਹੀ ਘੋੜਿਆਂ ਨੂੰ ਸੰਨੀ ਅਤੇ ਹੋਰ ਖਾਣਾ ਆਦਿ ਦਿਆ ਕਰੇਗਾ ਅਤੇ ਦਿਨ-ਰਾਤ ਉਨ੍ਹਾਂ ਦੀ ਸਾਂਭ-ਸੰਭਾਲ ਕਰੇਗਾ। ਇਸੇ ਦੌਰਾਨ ਬਿਧੀ ਚੰਦ ਨੇ ਬੜੀ ਸਾਵਧਾਨੀ ਪੂਰਵਕ ਇਹ ਪੂਰੀ ਤਰ੍ਹਾਂ ਜਾਂਚ ਪਰਖ ਲਿਆ ਕਿ ਉਹ ਕਿਵੇਂ ਇਕ ਘੋੜੇ ਨੂੰ ਜਾਂ ਦੋਵਾਂ ਨੂੰ ਲਿਜਾ ਸਕਦਾ ਹੈ। ਹੁਣ ਉਹ ਕਿਲ੍ਹੇ ਦੀ ਦੀਵਾਰ ਉੱਤੇ ਇਕ ਅਜਿਹੇ ਨੀਵੇਂ ਅਤੇ ਠੀਕ ਥਾਂ ਦੀ ਭਾਲ ਵਿੱਚ ਸੀ, ਜਿਥੋਂ ਉਹ ਘੋੜਿਆਂ ਨੂੰ ਨਦੀ ਵਿੱਚ ਛਾਲ ਮਰਵਾ ਸਕੇ। ਉਸ ਨੇ ਆਪਣੇ ਆਪ ਨੂੰ ਹੀ ਕਿਹਾ, ''ਮੈਨੂੰ ਕੋਈ ਅਜਿਹੀ ਯੋਜਨਾ ਬਣਾਉਣਾ ਚਾਹੀਦੀ ਹੈ ਜਿਸ ਨਾਲ ਨੌਕਰ ਸੌਂ ਜਾਣ ਅਤੇ ਘੋੜਿਆਂ ਨੂੰ ਕਾਠੀਆਂ ਪਾਉਣ ਦੀ ਆਵਾਜ਼ ਉਨ੍ਹਾਂ ਨੂੰ ਨਾ ਸੁਣੇ। ਸਾਈਸ ਜੇਕਰ ਜਾਗਦੇ ਰਹੇ ਤਾਂ ਅਜਿਹਾ ਕੰਮ ਕਰਦੇ ਹੋਏ ਮੈਨੂੰ ਉਹ ਸ਼ਾਇਦ ਫੜ ਲੈਣ।''

### ਬਿਧੀ ਚੰਦ ਦੇ ਸ਼ਰਾਬੀ ਦੋਸਤ:

ਘੋੜਿਆਂ ਦੀ ਦੇਖ-ਭਾਲ ਲਈ ਰੱਖੇ ਹੋਏ ਸਾਰੇ ਹੀ ਸਾਈਸ ਸੰਗੀਤ ਅਤੇ ਨੱਚਣ ਵਾਲੀਆਂ ਇਸਤਰੀਆਂ ਦੇ ਸ਼ੌਕੀਨ ਸਨ। ਇਕ ਦਿਨ ਜਦੋਂ ਉਹ ਸਾਰੇ ਹੱਸ ਰਹੇ ਸਨ ਅਤੇ ਆਪਸ ਵਿੱਚ ਗੱਲਾਂ-ਬਾਤਾਂ ਕਰ ਰਹੇ ਸਨ ਤਾਂ ਉਨ੍ਹਾਂ ਵਿਚੋਂ ਇਕ ਨੇ ਬਿਧੀ ਚੰਦ ਵੱਲ ਹੋ ਕੇ ਉਸਨੂੰ ਕਿਹਾ ''ਦੇਖ ਭਰਾ ਕਸੇਰੇ, ਤੂੰ ਇਕ ਨਵਾਂ ਨੌਕਰ ਹੈਂ ਅਤੇ ਸਾਡੇ ਸਾਰਿਆਂ ਵਿੱਚ ਸਾਥੋਂ ਵੱਧ ਤਨਖਾਹ ਲੈਣ ਵਾਲਾ ਹੈਂ । ਤੈਨੂੰ ਬਾਦਸ਼ਾਹ ਵੱਲੋਂ ਇਕ ਬਹੁਤ ਵੱਡਾ ਇਨਾਮ ਵੀ ਮਿਲਿਆ ਹੈ ਅਤੇ ਤੂੰ ਅਜੇ ਤੱਕ ਆਪਣੇ ਸਾਥੀ ਨੌਕਰਾਂ ਨੂੰ ਰਾਤ ਦਾ ਖਾਣਾ ਵੀ ਨਹੀਂ ਖੁਆਇਆ। ਇਹ ਤੇਰੇ ਲਈ ਚੰਗਾ ਨਹੀਂ ਹੈ।'' ਬਿਧੀ ਚੰਦ ਅਜਿਹਾ ਪ੍ਰਸਤਾਵ ਹੀ ਚਾਹੁੰਦਾ ਸੀ। ਉਸਨੇ ਜਵਾਬ ਦਿੱਤਾ, ''ਮੈਂ ਤੁਹਾਡੇ ਸਾਰਿਆਂ ਦੀ ਸੇਵਾ ਵਿੱਚ ਹਾਜ਼ਰ ਹਾਂ, ਮੈਂ ਕਿਵੇਂ ਤੁਹਾਨੂੰ ਖੁਸ਼ ਨਹੀਂ ਕਰਾਂਗਾ! ਮੈਂ ਇਸ ਦੇ ਬਾਰੇ ਸੋਚਿਆ ਹੀ ਨਹੀਂ ਸੀ, ਤੁਸਾਂ ਮੈਨੂੰ ਧਿਆਨ ਦਿਵਾਇਆ ਹੈ। ਤੁਸਾਂ ਬਿਲਕੁਲ ਠੀਕ ਕਿਹਾ ਹੈ ਤੇ ਮੈਂ ਤੁਹਾਡੇ ਕਹੇ ਦਾ ਅਰਥ ਸਮਝ ਰਿਹਾ ਹਾਂ। ਮੈਂ ਇਹ ਸੋਚ ਰਿਹਾ ਹਾਂ ਕਿ ਤੁਸੀਂ ਦੂਜੇ ਧਰਮ ਵਾਲੇ ਹੋ ਅਤੇ ਮੇਰੇ ਹੱਥੋਂ ਖਾਣਾ ਲੈਣਾ ਤੁਹਾਡੇ ਲਈ ਉਚਿਤ ਨਹੀਂ ਹੋਵੇਗਾ। ਮੈਂ ਇਕ ਹੋਰ ਕੰਮ ਕਰਦਾ ਹਾਂ। ਤੁਸੀਂ ਇਹ ਸਾਰੇ ਜਾਣਦੇ ਹੋ ਕਿ ਮੈਂ ਕੰਜੂਸ ਨਹੀਂ ਹਾਂ ਤੇ ਜੋ ਕੁਝ ਵੀ ਮੇਰੇ ਕੋਲ ਹੈ ਮੈਂ ਸਾਰੇ ਦਾ ਸਾਰਾ ਤੁਹਾਡੇ ਉਪਰ ਖਰਚ ਕਰ ਦੇਵਾਂਗਾ। ਮੈਂ ਤੁਹਾਨੂੰ ਦੱਸਦਾ ਹਾਂ ਕਿ ਮੇਰੀ ਕੀ ਕਰਨ ਦੀ ਇੱਛਾ ਹੈ। ਮੈਂ ਤੁਹਾਨੂੰ ਸ਼ਰਾਬ ਪਿਆਵਾਂਗਾ, ਮਾਸ

ਖੁਆਵਾਂਗਾ, ਤੁਸੀਂ ਖੁਦ ਹੀ ਮੌਜ ਕਰਨਾ ਅਤੇ ਜੀਅ ਭਰ ਕੇ ਪੀਣਾ । ਮੈਂ ਆਪਣੇ ਹੱਥਾਂ ਨਾਲ ਤੁਹਾਡੇ ਗਲਾਸ ਭਰਾਂਗਾ ਅਤੇ ਜਦੋਂ ਮੈਂ ਤੁਹਾਨੂੰ ਸੰਤੁਸ਼ਟ ਕਰ ਦੇਵਾਂਗਾ ਤਾਂ ਤੁਹਾਨੂੰ ਬਹੁਤ ਅਨੰਦ ਮਿਲੇਗਾ। ਪਰਮਾਤਮਾ ਦੀਆਂ ਇਨ੍ਹਾਂ ਦਾਤਾਂ ਨੂੰ ਭੋਗ ਕੇ ਖੁਸ਼ ਰਹੋ। ਜੀਵਨ ਦਾ ਕੀ ਭਰੋਸਾ ! ਸੁਖ ਹੀ ਇਸ ਜੀਵਨ ਦਾ ਲਾਭ ਹੈ।''

ਇਹ ਸੁਣ ਕੇ ਸਾਰੇ ਸਾਈਸ ਖੁਸ਼ੀ ਨਾਲ ਪੁਕਾਰ ਉਠੇ, ''ਸ਼ਾਬਾਸ਼ ! ਸ਼ਾਬਾਸ਼ ਕਸੇਰੇ।'' ਪੀਣ ਦੀ ਕਲਪਨਾ ਨੇ ਉਨ੍ਹਾਂ ਸਾਰਿਆਂ ਨੂੰ ਅਨੰਦ-ਲੋਕ ਵਿੱਚ ਪਹੁੰਚਾ ਦਿੱਤਾ। ਉਨ੍ਹਾਂ ਸਾਰਿਆਂ ਨੇ ਪ੍ਰਤਿਗਿਆ ਕੀਤੀ ਕਿ ਉਸ ਦਿਨ ਉਹ ਖਾਣਾ ਨਹੀਂ ਖਾਣਗੇ ਤਾਂ ਕਿ ਬਿਧੀ ਚੰਦ ਦੇ ਖਾਣ-ਪੀਣ ਦੀ ਵੱਧ ਤੋਂ ਵੱਧ ਮੌਜ ਮਾਣ ਸਕਣ। ਉਹ ਹਰ ਰਾਤ ਘਰ ਖਾਣਾ ਖਾਂਦੇ ਸਨ ਪਰ ਜਿਹੋ ਜਿਹਾ ਪ੍ਰਸਤਾਵ ਕਸੇਰੇ ਨੇ ਉਨ੍ਹਾਂ ਦੇ ਸਾਹਮਣੇ ਰੱਖਿਆ ਸੀ ਅਜਿਹੇ ਇਕੱਠ ਵਿਚ ਉਹ ਕਦੀ ਵੀ ਸ਼ਾਮਿਲ ਨਹੀਂ ਹੋਏ ਸਨ। ਬਿਧੀ ਚੰਦ ਨੂੰ ਇਕ ਦਮ ਇਹ ਮੌਕਾ ਮਿਲ ਗਿਆ ਅਤੇ ਉਸ ਨੇ ਆਪਣੇ ਆਪ ਨੂੰ ਕਿਹਾ, ''ਇਹ ਮਹੀਨੇ ਦੇ ਹਨ੍ਹੇਰ ਪੱਖ ਦਾ ਅੱਠਵਾਂ ਦਿਨ ਹੈ ਜਿਹੜਾ ਕਿ ਮੇਰੇ ਉਦੇਸ਼ ਲਈ ਠੀਕ ਹੈ। ਰਾਤ ਦੇ ਸ਼ੁਰੂ ਵਿੱਚ ਬਹੁਤ ਹਨ੍ਹੇਰਾ ਰਹੇਗਾ ਇਸ ਵੇਲੇ ਮੈਂ ਦੋਵਾਂ ਵਿਚੋਂ ਇੱਕ ਘੋੜੇ ਨੂੰ ਕਿਲ੍ਹੇ ਦੀ ਦੀਵਾਰ ਉਪਰੋਂ ਛਾਲ ਮਰਵਾਵਾਂਗਾਂ ਅਤੇ ਬਾਅਦ ਵਿੱਚ ਜਦੋਂ ਥੋੜ੍ਹੀ ਲੋਅ ਲਗੇਗੀ ਤਾਂ ਭਾਈ ਰੂਪੇ ਪਿੰਡ ਵੱਲ ਚੱਲ ਪਵਾਂਗਾ। ਆਪਣੇ ਮਿੱਤਰਾਂ ਨੂੰ ਹੁਣ ਮੈਂ ਅਜਿਹੇ ਤਰੀਕੇ ਨਾਲ ਖੁਸ਼ ਕਰਾਂਗਾ ਕਿ ਸਵੇਰੇ ਉੱਠ ਕੇ ਉਹ ਮੈਨੂੰ ਬੁਰੀ ਤਰ੍ਹਾਂ ਕੋਸਣਗੇ।''

ਇਸ ਤੋਂ ਬਾਅਦ ਬਿਧੀ ਚੰਦ ਨੇ ਆਪਣੇ ਸਾਈਸ ਭਰਾਵਾਂ ਨੂੰ ਸੰਬੋਧਨ ਕੀਤਾ-''ਅੱਜ ਕੋਈ ਵੀ ਰਾਤ ਦਾ ਖਾਣਾ ਨਹੀਂ ਖਾਏਗਾ ਅਤੇ ਇਸ ਸ਼ਾਮ ਇਥੇ ਇਕੱਠੇ ਹੋਣ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ। ਮੈਂ ਜਾ ਕੇ ਸ਼ਰਾਬ ਲੈ ਆਵਾਂਗਾ ਅਤੇ ਜਦੋਂ ਤੁਸੀਂ ਰੱਜ ਜਾਵੋ ਤਾਂ ਆਪਣੇ ਘਰ ਆਪਣੀਆਂ ਪਤਨੀਆਂ ਕੋਲ ਚਲੇ ਜਾਣਾ। ਜੇਕਰ ਤੁਸੀਂ ਘਰ ਨਾ ਜਾਣਾ ਚਾਹੋ ਤਾਂ ਬੇਸ਼ੱਕ ਇਥੇ ਹੀ ਰਹਿ ਜਾਣਾ। ਅੱਜ ਬਿਲਕੁਲ ਕਿਸੇ ਗੱਲ ਦੀ ਚਿੰਤਾ ਨਹੀਂ ਕਰਨੀ ਹੈ। ਪਿਆਰ ਅਤੇ ਸ਼ਰਾਬ ਦੇ ਸੁਖ ਦੇ ਇਨ੍ਹਾਂ ਪਲਾਂ ਨੂੰ ਅੱਜ ਮਾਣੋ। ਮੈਂ ਤੁਹਾਡੇ ਵਾਸਤੇ ਸਾਰਾ ਪ੍ਰਬੰਧ ਕਰ ਦੇਵਾਂਗਾ।''

ਬਿਧੀ ਚੰਦ ਆਪਣੇ ਦੋਸਤ ਜੀਵਨ ਕੋਲ ਗਿਆ, ਤੇਜ਼ ਸ਼ਰਾਬ ਖਰੀਦਣ ਲਈ ਉਸ ਕੋਲੋਂ ਵੀਹ ਰੁਪਏ ਲਏ ਅਤੇ ਇਕ ਭੱਠੀ ਵਾਲੇ ਨੂੰ ਮਿਲਿਆ ।ਭੱਠੀ ਵਾਲੇ ਨੇ ਕਿਹਾ ਕਿ ਉਹ ਆਮ ਬਾਜ਼ਾਰੀ ਕੀਮਤ ਨਾਲੋਂ ਪੰਜਾਹ ਫੀਸਦੀ ਵੱਧ ਮੁੱਲ ਉਸ ਸ਼ਰਾਬ ਦਾ ਲਏਗਾ ਜਿਹੜੀ ਕਿ ਉਸ ਨੇ ਖਾਸ ਤੌਰ 'ਤੇ ਬਣਾਈ ਹੋਈ ਹੈ ਅਤੇ ਜਿਸਨੂੰ ਉਸਨੇ ਆਪਣੇ ਨਿਜੀ ਮਕਾਨ ਵਿੱਚ ਰੱਖਿਆ ਹੋਇਆ ਹੈ। ਅਜਿਹੀ ਸ਼ਰਾਬ ਉਹ ਗਾਹਕਾਂ ਨੂੰ ਨਹੀਂ ਵੇਚਦਾ। ਭੱਠੀ ਵਾਲੇ ਨੇ ਉਸ ਸ਼ਰਾਬ ਦੇ ਗੁਣ ਇਸ ਤਰ੍ਹਾਂ ਦੱਸੇ, ''ਜੇਕਰ ਕੋਈ ਵਿਅਕਤੀ ਇਸ ਵਿਚੋਂ ਥੋੜ੍ਹੀ ਜਿਹੀ ਵੀ ਪੀ ਲਵੇ ਤਾਂ

ਉਸ ਦੇ ਹੋਸ਼-ਹਵਾਸ ਇਸ ਤਰ੍ਹਾਂ ਗੁੰਮ ਹੋ ਜਾਣਗੇ ਕਿ ਉਸਨੂੰ ਆਪਣੇ ਘਰ ਦਾ ਦਰਵਾਜ਼ਾ ਵੀ ਨਹੀਂ ਲੱਭੇਗਾ। ਇਸ ਤੋਂ ਵੱਧ ਹੁਣ ਇਸ ਦੀ ਪ੍ਰਸੰਸਾ ਮੈਂ ਕੀ ਕਰਾਂ!'' ਬਿਧੀ ਚੰਦ ਨੇ ਉਸਨੂੰ ਕਿਹਾ ਕਿ ਉਹ ਉਸਨੂੰ ਪੰਜਾਹ ਫੀਸਦੀ ਨਹੀਂ ਬਲਕਿ ਬਜ਼ਾਰ ਦੀ ਕੀਮਤੀ ਨਾਲੋਂ ਸੌ ਫੀ ਸਦੀ ਵੱਧ ਮੁੱਲ ਦਏਗਾ ਜੇਕਰ ਉਹ ਅਜਿਹੀ ਸ਼ਰਾਬ ਦੇਵੇ ਜਿਹੜੀ ਆਮ ਸ਼ਰਾਬ ਨਾਲੋਂ ਚਾਰ-ਗੁਣਾਂ ਵੱਧ ਤੇਜ਼ ਹੋਵੇ।

ਬਿਧੀ ਚੰਦ ਜਦੋਂ ਆਪਣੇ ਮਹਿਮਾਨਾਂ ਕੋਲ ਆਇਆ ਤਾਂ ਇੰਨੀ ਵਧੀਆ ਸ਼ਰਾਬ ਪ੍ਰਾਪਤ ਕਰਨ ਦੇ ਕੰਮ ਵਿੱਚ ਆਈਆਂ ਮੁਸ਼ਕਲਾਂ ਦਾ ਹਵਾਲਾ ਉਸਨੇ ਉਨ੍ਹਾਂ ਸਾਰਿਆਂ ਨੂੰ ਦੱਸਿਆ ਅਤੇ ਉਨ੍ਹਾਂ ਨੂੰ ਮੁੜ-ਮੁੜ ਕੇ ਮੌਜ ਲੈਣ ਵਾਸਤੇ ਕਿਹਾ। ਉਸ ਨੇ ਉਨ੍ਹਾਂ ਨੂੰ ਇਕ ਭੇਦ-ਭਰੇ ਅਰਥ ਵਿੱਚ ਇਹ ਵੀ ਕਿਹਾ ਕਿ ਜਦੋਂ ਉਹ ਉਨ੍ਹਾਂ ਨੂੰ ਛੱਡ ਕੇ ਜਾਏਗਾ ਤਾਂ ਉਹ ਸਾਰੇ ਉਸਨੂੰ ਯਾਦ ਕਰਨਗੇ। ਇਸ ਤਰ੍ਹਾਂ ਦੇ ਪਿਆਰ ਭਰੇ ਬੋਲ ਬੋਲ ਕੇ ਉਸਨੇ ਪਹਿਲਾਂ ਥੋੜ੍ਹੀ ਥੋੜ੍ਹੀ ਮਾਤਰਾ ਵਿੱਚ ਸਾਰਿਆਂ ਨੂੰ ਸ਼ਰਾਬ ਪਾ ਕੇ ਦਿੱਤੀ। ਇਸ ਤੋਂ ਬਾਅਦ ਉਸ ਨੇ ਸੋਹਣੀਆਂ ਸੋਹਣੀਆਂ ਗੱਲਾਂ-ਬਾਤਾਂ ਵਿੱਚ ਉਨ੍ਹਾਂ ਸਾਰਿਆਂ ਨੂੰ ਰਿਝਾ ਲਿਆ। ਬਿਧੀ ਚੰਦ ਦੁਆਰਾ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਮੰਨੀ ਜਾਣ ਕਾਰਨ ਉਹ ਸਾਰੇ ਬਹੁਤ ਖੁਸ਼ ਸਨ। ਜਦੋਂ ਸਹਿਜੇ-ਸਹਿਜੇ ਨਸ਼ਾ ਚੜ੍ਹਨ ਲੱਗਾ ਤਾਂ ਕੁਝ ਹੱਸਣ ਲਗ ਪਏ ਤੇ ਬਾਕੀ ਦੇ ਆਪਣੇ ਆਪ ਨੂੰ ਸੱਤਵੇਂ ਅਸਮਾਨ 'ਤੇ ਸਮਝਣ ਲਗ ਪਏ। ਅਜੇ ਤੱਕ ਉਸਨੇ ਉਨ੍ਹਾਂ ਨੂੰ ਜ਼ਿਆਦਾ ਨਹੀਂ ਪਿਆਈ ਸੀ ਤਾਂ ਕਿ ਉਹ ਉਸ ਦੀ ਯੋਜਨਾ ਨੂੰ ਤਾੜ ਨਾ ਜਾਣ; ਪਰੰਤੂ ਜਦੋਂ ਰਾਤ ਦਾ ਇਕ ਪਹਿਰ ਬੀਤ ਗਿਆ ਤਾਂ ਉਸਨੇ ਉਨ੍ਹਾਂ ਨੂੰ ਬਿਨਾਂ ਕਿਸੇ ਗਿਣਤੀ-ਮਿਣਤੀ ਤੋਂ ਸ਼ਰਾਬ ਦੇਣੀ ਸ਼ੁਰੂ ਕਰ ਦਿੱਤੀ ਅਤੇ ਉਹ ਵੀ ਖੁਲ੍ਹੇ ਦਿਲ ਨਾਲ ਪੀਣ ਲਗ ਪਏ। ਪਹਿਰੇਦਾਰ ਵੀ ਇਸ ਘੋਲ ਵਿੱਚ ਸ਼ਾਮਲ ਹੋ ਗਏ ਅਤੇ ਜਦੋਂ ਬਿਧੀ ਚੰਦ ਉਨ੍ਹਾਂ ਦੇ ਵੀ ਗਲਾਸ ਭਰਾ ਰਿਹਾ ਸੀ, ਤਾਂ ਉਹ ਕਹਿਣ ਲਗੇ, ''ਭਰਾ ਕਸੇਰੇ, ਇਹ ਸੁਣ ਲੈ ਕਿ ਅੱਜ ਰਾਤ ਪਹਿਰੇ ਦੀ ਡਿਊਟੀ ਵੀ ਤੇਰੀ ਹੈ। ਤੂੰ ਸ਼ਰਾਬ ਪਿਲਾਉਣ ਵਿੱਚ ਇੰਨੀ ਖੁਲ੍ਹ-ਦਿਲੀ ਦਿਖਾਈ ਹੈ ਕਿ ਸ਼ਾਇਦ ਅਸੀਂ ਜਾਗਦੇ ਨ ਰਹਿ ਸਕੀਏ। ਇਸ ਲਈ ਤੂੰ ਖ਼ੁਦ ਹੀ ਪਹਿਰਾ ਦੇਣਾ ਹੈ।'' ਬਿਧੀ ਚੰਦ ਨੇ ਜੁਆਬ ਦਿੱਤਾ, ''ਬਿਲਕੁਲ ਡਰਨ ਦੀ ਗੱਲ ਨਹੀਂ ਹੈ, ਮੈਂ ਸਾਰੀ ਰਾਤ ਜਾਗਾਂਗਾ। ਬਾਦਸ਼ਾਹ ਦਾ ਇੰਨਾ ਡਰ ਹੈ ਕਿ ਕੋਈ ਇਸ ਪਾਸੇ ਨਹੀਂ ਆਏਗਾ। ਸਾਰਾ ਦੇਸ਼ ਇਕ ਸ਼ਕਤੀਸ਼ਾਲੀ ਬਾਦਸ਼ਾਹ ਦੇ ਅਧੀਨ ਹੈ। ਚੋਰੀ ਦੀ ਤਾਂ ਗੱਲ ਹੀ ਛੱਡੋ, ਇਥੇ ਜਸੂਸੀ ਕਰਨ ਵੀ ਕਿਹੜਾ ਆ ਸਕਦੈ?'' ਇਹ ਕਹਿੰਦੇ ਹੋਏ ਬਿਧੀ ਚੰਦ ਨੇ ਸ਼ਰਾਬ ਦਾ ਰੋੜ੍ਹ ਚਾਲੂ ਰੱਖਿਆ। ਚਾਬੀਆਂ ਰੱਖਣ ਵਾਲੇ ਵਿਅਕਤੀ ਵਾਸਤੇ ਉਸ ਨੇ ਖਾਸ ਪੈਮਾਨਾ ਉੱਪਰ ਤੱਕ ਭਰਿਆ। ਉਸ ਵਿਅਕਤੀ ਨੇ ਉਹ ਲੈ ਲਿਆ ਤੇ ਹੱਸਦਿਆਂ ਹੋਇਆ ਕਹਿਣ ਲੱਗਾ, ''ਕਸੇਰੇ,

ਤੇਰੀ ਦੋਸਤੀ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਮੈਂ ਇਹ ਗਲਾਸ ਤੇਰੇ ਹੱਥੋਂ ਪੀਵਾਂਗਾ। ਆਪਣੇ ਭੰਡਾਰ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਮੈਂ ਤੈਨੂੰ ਸੌਂਪਦਾ ਹਾਂ। ਤੂੰ ਸ਼ਰਾਬ ਨਹੀਂ ਪੀਤੀ– ਇਸ ਲਈ ਤੂੰ ਜਾਗਦਾ ਰਹੇਂਗਾ ਅਤੇ ਪੂਰੀ ਤਰ੍ਹਾਂ ਸਾਵਧਾਨੀ ਨਾਲ ਹਾਜ਼ਰ ਰਹੇਂਗਾ ਅਤੇ ਕੋਈ ਵੀ ਅਜਨਬੀ ਚਾਹੇ ਉਹ ਕਿੰਨਾ ਹੀ ਹਿੰਮਤਵਾਲਾ ਕਿਉਂ ਨਾ ਹੋਵੇ, ਇਥੋਂ ਤੱਕ ਨਹੀਂ ਆ ਸਕੇਗਾ। ਬਿਧੀ ਚੰਦ ਦੇ ਉਤਸ਼ਾਹਪੂਰਨ ਸ਼ਬਦਾਂ ਨੂੰ ਸੁਣਦੇ ਹੋਏ ਉਥੇ ਸਾਰਿਆਂ ਦਾ ਭਰੋਸਾ ਮੁੜ ਪੱਕਾ ਹੋ ਗਿਆ ਅਤੇ ਉਥੇ ਵੱਡੇ–ਛੋਟੇ, ਬੁੱਢੇ-ਜਵਾਨ ਹਰੇਕ ਨੇ ਪੀਣੀ ਸ਼ੁਰੂ ਕਰ ਦਿੱਤੀ। ਛੇਤੀ ਹੀ ਉਹ ਸਾਰੇ ਬੇਹੋਸ਼ ਹੋ ਗਏ ਅਤੇ ਊਲ-ਜਲੂਲ ਬੋਲਦੇ ਹੋਏ ਡਿੱਗ ਪਏ। ਹੁਣ ਜਦੋਂ ਉਹ ਬੋਲ ਨਹੀਂ ਸਕਦੇ ਸਨ ਤਾਂ ਉਹ ਕੱਪੜੇ ਲਾਹ ਕੇ ਨੰਗੇ ਹੋ ਕੇ ਫਰਸ਼ 'ਤੇ ਲੇਟਣ ਲਗ ਪਏ। ਬਿਧੀ ਚੰਦ ਨੇ ਹਰ ਇਕ ਨੂੰ ਬਾਹੋਂ ਪਕੜ ਕੇ ਉਸਦਾ ਹਾਲ-ਚਾਲ ਪੁੱਛਿਆ ਅਤੇ ਕੋਈ ਜਵਾਬ ਨਾ ਮਿਲਦਾ ਵੇਖ ਕੇ ਉਹ ਸਮਝ ਗਿਆ ਕਿ ਉਸ ਦੇ ਦੋਸਤ ਹੁਣ ਰਾਤ ਭਰ ਲਈ ਵਿਦਿਆ ਹੋ ਚੁੱਕੇ ਹਨ ਅਤੇ ਹੁਣ ਉਹ ਆਪਣੀ ਕਾਰਵਾਈ ਕਰਨ ਲਈ ਆਜ਼ਾਦ ਹੈ। ਇਹ ਠੀਕ ਹੈ ਕਿ ਉਸਨੂੰ ਦੂਰ ਪਹਿਰੇਦਾਰ ਦੀਆਂ ਆਵਾਜ਼ਾਂ ਸੁਣੀਆਂ ਪਰ ਉਹ ਬਿਧੀ ਚੰਦ ਦੀ ਕਾਰਵਾਈ ਵਿੱਚ ਵਿਘਨ ਨਹੀਂ ਪਾ ਸਕਦੇ ਸਨ।



ਗੁਰਬਿਲਾਸ ਪਾਤਸ਼ਾਹੀ ਛੇਵੀਂ ਦਾ ਕਰਤਾ ਇਥੇ ਸ਼ਰਾਬ ਦੀ ਵਰਤੋਂ ਬਾਰੇ ਹੇਠ ਲਿਖੇ ਵਿਚਾਰ ਪ੍ਰਸਤੁਤ ਕਰਦਾ ਹੈ । "ਸ਼ਰਾਬ ਇਸ ਲਈ ਮਾੜੀ ਹੈ ਕਿ ਜਿਹੜਾ ਇਸ ਨੂੰ ਪੀਂਦਾ ਹੈ ਆਪਣੇ ਹੋਸ਼-ਹਵਾਸ ਗਵਾ ਬੈਠਦਾ ਹੈ। ਜਿਹੜਾ ਬਾਦਸ਼ਾਹ ਪੀਂਦਾ ਹੈ ਉਹ ਜਾਨਵਰ ਬਣ ਜਾਂਦਾ ਹੈ ਅਤੇ ਛੇਤੀ ਹੀ ਆਪਣੇ ਦੁਸ਼ਮਣਾਂ ਦਾ ਸ਼ਿਕਾਰ ਹੋ ਜਾਂਦਾ ਹੈ। ਭਲੇ ਲੋਕੋ, ਇਸ ਵਿਸ਼ੇ 'ਤੇ ਮੇਰੀ ਗੱਲ ਸੁਣੋ । ਸ਼ਕਤੀਸ਼ਾਲੀ ਦੁਸ਼ਮਣਾਂ ਨੂੰ ਜਿੱਤਣ ਵਾਲੇ ਬਾਦਸ਼ਾਹ ਸ਼ਰਾਬ ਦੇ ਨਸ਼ੇ ਵਿੱਚ ਅੰਨ੍ਹੇ ਹੋ ਜਾਂਦੇ ਹਨ, ਉਨ੍ਹਾਂ ਦੇ ਰਾਜ ਉਨ੍ਹਾਂ ਦੇ ਕਬਜ਼ੇ ਵਿਚੋਂ ਨਿਕਲ ਜਾਂਦੇ ਹਨ ਅਤੇ ਉਹ ਇਕ ਪਲ ਵਿੱਚ ਗਰੀਬ ਹੋ ਜਾਂਦੇ ਹਨ। ਸ਼ਰਾਬ ਦੀ ਵਰਤੋਂ ਕਾਰਨ ਧਰਮਾਤਮਾ, ਚਤੁਰ ਅਤੇ ਮਹਾਨ ਵਿਅਕਤੀ ਆਪਣੇ ਆਪ ਨੂੰ ਜਾਨਵਰਾਂ ਦੀ ਪੱਧਰ ਤੱਕ ਨੀਵੇਂ ਲੈ ਆਉਂਦੇ ਹਨ। ਸ਼ਰਾਬ ਵਿਅਕਤੀ ਨੂੰ ਬਿਨਾਂ ਜ਼ੰਜੀਰਾਂ ਤੋਂ ਹੀ ਕੈਦ ਕਰ ਰੱਖਦੀ ਹੈ।"

**ਬਿਧੀ ਚੰਦ ਦਾ ਦਿਲਬਾਗ ਨੂੰ ਲੈ ਉਡਣਾ:**

ਆਪਣੇ ਮਹਿਮਾਨਾਂ ਨੂੰ ਸ਼ਰਾਬੀ ਨੀਂਦ ਵਿੱਚ ਫਰਸ਼ 'ਤੇ ਡਿੱਗਿਆ ਹੋਇਆ ਵੇਖ ਕੇ ਬਿਧੀ ਚੰਦ ਨੇ ਆਪਣਾ ਕਮਰਕੱਸਾ ਕਰਕੇ ਅਗਲੀ ਕਾਰਵਾਈ ਲਈ ਆਪਣੀ ਪੱਗ ਨੂੰ ਠੀਕ-ਠਾਕ ਕੀਤਾ। ਫਿਰ ਉਹ ਦੀਵਾਰ ਦੇ ਉਸ ਆਲੇ ਵੱਲ ਗਿਆ ਜਿਥੇ ਉਸਨੂੰ ਪਤਾ ਸੀ ਕਿ ਕਾਠੀਆਂ ਵਾਲੇ ਕਮਰੇ ਦੀ ਚਾਬੀ ਰੱਖੀ ਹੋਈ ਹੈ ਅਤੇ ਜਾਣ-ਸਾਰ ਹੀ ਉਹ ਉਸਨੂੰ ਮਿਲ ਗਈ। ਇਕ

ਕਾਠੀ ਨੂੰ ਚੁੱਕ ਕੇ ਉਹ ਦਿਲਬਾਗ ਕੋਲ ਗਿਆ ਤੇ ਉਸ ਨੇ ਉਸ ਦੇ ਸਿਰ ਦਾ ਰੇਸ਼ਮੀ ਬੰਧਨ ਖੋਲ੍ਹ ਦਿੱਤਾ। ਘੋੜੇ ਨੂੰ ਦੁਲਾਰਦੇ ਹੋਏ ਉਸ ਨੇ ਲਗਾਮ ਪਾ ਦਿੱਤੀ ਅਤੇ ਲਗਾਮ ਨੂੰ ਗਰਦਨ ਉੱਤੇ ਛੱਡ ਦਿੱਤਾ। ਫਿਰ ਉਸਨੇ ਘੋੜੇ 'ਤੇ ਜ਼ੀਨ ਅਤੇ ਕਾਠੀ ਪਾਈ ਅਤੇ ਕੋਮਲ ਰੇਸ਼ਮੀ ਰੱਸੀਆਂ ਨੂੰ ਕੱਸ ਕੇ ਬੰਨ੍ਹ ਦਿੱਤਾ। ਦੋਵੇਂ ਪਾਸੇ ਉਸ ਨੇ ਸੋਨੇ ਦੀਆਂ ਰਕਾਬਾਂ ਲਾ ਦਿੱਤੀਆਂ ਅਤੇ ਸਾਵਧਾਨੀ ਨਾਲ ਪੁੱਠੇ ਨੂੰ ਦਿਲਬਾਗ ਦੀ ਪੂੰਛ ਥੱਲਿਉਂ ਦੀ ਕੱਢ ਕੇ ਕਾਠੀ ਨੂੰ ਹੋਰ ਸੁਰੱਖਿਅਤ ਕਰ ਲਿਆ। ਇਹ ਸਭ ਕਰਕੇ ਉਸ ਨੇ ਘੋੜੇ ਦੇ ਖੁਰ ਨਾਲ ਬੱਝਾ ਰੱਸਾ ਖੋਲ੍ਹਿਆ ਕਾਠੀ ਦੇ ਨਾਲ ਹੀ ਲੱਗੀ ਹੋਈ ਸੁਨਹਿਰੀ ਹੱਥੇ ਵਾਲੀ ਚਾਬੁਕ ਨੂੰ ਆਪਣੇ ਹੱਥ ਵਿੱਚ ਲੈ ਕੇ ਹੁਣ ਬਿਧੀ ਚੰਦ ਘੋੜੇ 'ਤੇ ਸਵਾਰ ਹੋ ਗਿਆ। ਬਿਧੀ ਚੰਦ ਨੇ ਘੋੜੇ ਨੂੰ ਥੋੜ੍ਹਾ ਪਿੱਛੇ ਤੇ ਅੱਗੇ ਉਦੋਂ ਤੱਕ ਕੀਤਾ ਜਦੋਂ ਤੱਕ ਉਸਨੂੰ ਇਹ ਪੱਕਾ ਨਹੀਂ ਹੋ ਗਿਆ ਕਿ ਘੋੜਾ ਹੁਣ ਪੂਰੀ ਤਰ੍ਹਾਂ ਚੱਲਣ ਵਾਸਤੇ ਤਿਆਰ ਹੈ। ਚਾਬੁਕ ਦਾ ਇਸਤੇਮਾਲ ਕਰਦਿਆਂ ਹੋਇਆਂ ਉਸਨੇ ਘੋੜੇ ਨੂੰ ਕਿਲ੍ਹੇ ਦੀ ਦੀਵਾਰ ਦੇ ਉਸ ਪਾਸੇ ਵੱਲ ਚਲਣ ਲਈ ਮੋੜਿਆ ਜਿਥੋਂ ਉਸ ਨੇ ਛਾਲ ਮਾਰਨੀ ਸੀ। ਇਸ ਤੋਂ ਪਹਿਲਾਂ ਫੁੱਲ ਦੀ ਡੰਡੀ ਨਾਲ ਵੀ ਨਾ ਮਾਰੇ ਜਾਣ ਵਾਲੇ ਘੋੜੇ ਨੂੰ ਜਦੋਂ ਚਾਬੁਕ ਦੀ ਮਾਰ ਪਈ ਤਾਂ ਉਹ ਇਸ ਗ਼ੈਰ-ਕੁਦਰਤੀ ਲਲਕਾਰ ਕਾਰਣ ਪੂਰੀ ਤਰ੍ਹਾਂ ਉਤੇਜਿਤ ਹੋ ਉਠਿਆ। ਉਸਨੇ ਪੂਰੀ ਤਾਕਤ ਨਾਲ ਆਪਣੇ ਅੰਗਾਂ ਨੂੰ ਸੰਭਾਲਿਆ ਅਤੇ ਬਿਧੀ ਚੰਦ ਦੇ ਲਗਾਮ ਖਿੱਚਣ ਦੇ ਨਾਲ ਹੀ ਬਿਨਾਂ ਕਿਸੇ ਝਿਜਕ ਤੋਂ ਉਸ ਉੱਚੀ ਦੀਵਾਰ ਤੋਂ ਆਪਣੇ ਆਪ ਨੂੰ ਅੱਗੇ ਲਿਜਾਂਦੇ ਹੋਏ ਆਪਣੇ ਸਵਾਰ ਸਮੇਤ ਨਦੀ ਵਿੱਚ ਛਾਲ ਮਾਰ ਦਿੱਤੀ। ਘੋੜ ਸਵਾਰੀ ਵਿੱਚ ਪੂਰੀ ਤਰ੍ਹਾਂ ਸੁਸਿੱਖਿਅਤ ਬਿਧੀ ਚੰਦ ਨੇ ਪਾਣੀ ਵਿੱਚ ਘੋੜੇ ਨੂੰ ਸੰਭਾਲਿਆ ਅਤੇ ਸੁਰੱਖਿਆ ਪੂਰਵਕ ਉਸਨੂੰ ਕਿਨਾਰੇ ਤੱਕ ਲੈ ਆਇਆ।

ਕਿਲ੍ਹੇ ਦੇ ਨਿਵਾਸੀ ਜਿਹੜੇ ਕਿ ਜਾਗ ਹੀ ਰਹੇ ਸਨ, ਦਰਅਸਲ ਪਾਣੀ ਵਿੱਚ ਪੱਥਰ ਡਿੱਗਣ ਦੀਆਂ ਆਵਾਜ਼ਾਂ ਨੂੰ ਸੁਣਨ ਦੇ ਆਦੀ ਹੋ ਗਏ ਸਨ। ਪਾਣੀ ਉਛਲਣ ਦੀ ਆਵਾਜ਼ ਜਿਹੜੀ ਉਨ੍ਹਾਂ ਨੇ ਸੁਣੀ, ਉਸ ਬਾਰੇ ਉਨ੍ਹਾਂ ਨੇ ਸੋਚਿਆ ਕਿ ਨਦੀ ਦੀ ਕਟਾਨ ਕਾਰਨ ਕਿਲ੍ਹੇ ਦੀ ਦੀਵਾਰ ਦੇ ਹਿੱਸੇ ਦੇ ਨਦੀ ਵਿੱਚ ਡਿੱਗਣ ਦੀ ਇਹ ਆਵਾਜ਼ ਹੈ। ਲਗਾਮਾਂ ਖਿੱਚਦੇ ਹੋਏ ਬਿਧੀ ਚੰਦ ਨੇ ਕਿਨਾਰੇ 'ਤੇ ਆ ਕੇ ਘੋੜੇ ਨੂੰ ਪਲੋਸਿਆ ਅਤੇ ਉਸ ਦੇ ਡਰ ਨੂੰ ਦੂਰ ਕਰਨ ਲਈ ਉਸ ਨੂੰ ਥਾਪੜਾ ਦਿੱਤਾ। ਬਿਧੀ ਚੰਦ ਜਦੋਂ ਇਸ ਯੋਜਨਾ ਨੂੰ ਬਣਾ ਰਿਹਾ ਸੀ ਤਾਂ ਉਹ ਉਸ ਵੇਲੇ ਤੋਂ ਉਹ ਲਾਗੇ ਪਾਸੇ ਦੇ ਹਰ ਦਰੱਖਤ, ਦੀਵਾਰ ਅਤੇ ਨਾਲਿਆਂ ਆਦਿ ਨੂੰ ਗਹੁ ਨਾਲ ਵੇਖਦਾ ਹੁੰਦਾ ਸੀ ਅਤੇ ਹੁਣ ਉਨ੍ਹਾਂ ਸਾਰਿਆਂ ਨੂੰ ਧਿਆਨਪੂਰਵਕ ਦੇਖ ਕੇ ਉਸ ਨੇ ਰਾਹ ਲੱਭ ਲਿਆ ਅਤੇ ਘੋੜੇ ਨੂੰ ਭਾਈ ਰੂਪੇ ਵੱਲ ਚੱਲਣ ਲਈ ਤੋਰ ਲਿਆ। ਘੋੜਾ ਹਵਾ ਦੀ ਚਾਲ ਨਾਲ ਨੱਠ ਪਿਆ ਅਤੇ ਬਿਧੀ ਚੰਦ ਨੇ ਖੁਸ਼ੀ ਨਾਲ ਇਹ ਸ਼ਬਦ ਉਚਾਰਨ ਕਰਨਾ ਸ਼ੁਰੂ ਕਰ ਦਿੱਤਾ:-

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥

ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥ (ਪੰਨਾ ੩੯੪)

ਉਸਦੇ ਚੱਲਣ ਤੋਂ ਦੋ ਘੰਟੇ ਬਾਅਦ ਚੰਦਰਮਾ ਨਿਕਲਿਆ ਅਤੇ ਹੁਣ ਅਸਮਾਨ ਵਿੱਚ ਚੰਦਰਮਾ ਨੂੰ ਵੇਖ ਕੇ ਬਿਧੀ ਚੰਦ ਰਸਤਾ ਲੱਭਣ ਦੇ ਹੋਰ ਯੋਗ ਹੋ ਗਿਆ। ਸਾਰੇ ਕਸਬਿਆਂ ਤੇ ਪਿੰਡਾਂ ਨੂੰ ਉਸ ਨੇ ਇਕ ਪਾਸੇ ਛੱਡ ਦਿੱਤਾ। ਬਿਆਸ ਅਤੇ ਸਤਲੁਜ ਦੇ ਸੰਗਮ ਸਥਾਨ ਹਰੀਕੇ ਪਹੁੰਚ ਕੇ ਬਿਧੀ ਚੰਦ ਨੇ ਦਿਲਬਾਗ ਨੂੰ ਫਿਰ ਝੱਗ ਵਾਲੇ ਘਾਰੇ ਵਿੱਚ ਡੂੰਘੇ ਪਾਣੀ ਵਿੱਚ ਉਤਾਰ ਦਿੱਤਾ। ਕਾਬਲੀ ਸਿੱਖਾਂ ਦੁਆਰਾ ਘੋੜੇ ਦੇ ਦੱਸੇ ਹੋਏ ਗੁਣਾਂ ਨਾਲ ਇਸ ਘੋੜੇ ਦੇ ਗੁਣ ਪੂਰੀ ਤਰ੍ਹਾਂ ਮੇਲ ਖਾਂਦੇ ਹੋਏ ਨਜ਼ਰ ਆਏ। ਦਿਲਬਾਗ ਇਵੇਂ ਲਗ ਰਿਹਾ ਸੀ ਜਿਵੇਂ ਉਹ ਸੁੰਦਰਤਾ ਅਤੇ ਸ਼ਕਤੀ ਦੇ ਸਮੁੰਦਰ ਵਿਚੋਂ ਉਤਾਂਹ ਉੱਠ ਰਿਹਾ ਹੋਵੇ।

# ਅਧਿਆਇ ਅਠਾਰ੍ਹਵਾਂ

## ਦੂਜਾ ਘੋੜਾ

ਬਿਧੀ ਚੰਦ ਦੇ ਲਾਹੌਰ ਤੋਂ ਨਿਕਲ ਆਉਣ ਦੀ ਸਵੇਰ ਦਰੋਗਾ ਸੌਂਧਾ ਖ਼ਾਂ ਨੇ ਜਦੋਂ ਵੇਖਿਆ ਕਿ ਬਾਦਸ਼ਾਹ ਦਾ ਇਕ ਮਨਪਸੰਦ ਘੋੜਾ ਗਾਇਬ ਹੈ ਅਤੇ ਸਾਰੇ ਸੰਤਰੀ ਅਤੇ ਸਾਈਸ ਸੁੱਤੇ ਪਏ ਹਨ ਤਾਂ ਉਸਦਾ ਦਿਮਾਗ਼ ਟਿਕਾਣੇ 'ਤੇ ਨਾ ਰਿਹਾ। ਸਾਈਸਾਂ ਅਤੇ ਸੁਰੱਖਿਆ ਕਰਮਚਾਰੀਆਂ ਨੂੰ ਜਦੋਂ ਜਗਾਇਆ ਗਿਆ ਤਾਂ ਉਹ ਕਹਿਣ ਲੱਗੇ ਕਿ ਉਹ ਸਾਰੀ ਰਾਤ ਪਹਿਰਾ ਦਿੰਦੇ ਰਹੇ ਹਨ ਅਤੇ ਪਤਾ ਨਹੀਂ ਲੱਗ ਰਿਹਾ ਕਿ ਘੋੜਾ ਜਾਂ ਤਾਂ ਜ਼ਮੀਨ ਵਿਚ ਗਰਕ ਹੋ ਗਿਆ ਹੈ ਅਤੇ ਜਾਂ ਅਸਮਾਨ ਵਿੱਚ ਉੱਡ ਗਿਆ ਹੈ। ਬਾਦਸ਼ਾਹ ਸ਼ਾਹਜਹਾਂ ਨੇ ਆਪਣੇ ਇਹ ਨ ਪੂਰੇ ਹੋਣ ਵਾਲੇ ਨੁਕਸਾਨ ਉੱਤੇ ਦੁੱਖ ਪ੍ਰਗਟ ਕਰਦੇ ਹੋਏ ਕਿਹਾ, "ਜਿਸ ਨੇ ਮੇਰਾ ਮਨਪਸੰਦ ਘੋੜਾ ਲਿਆ ਹੈ, ਉਸ ਨੇ ਆਪਣੀ ਬਰਬਾਦੀ ਨੂੰ ਬੁਲਾਵਾ ਦਿੱਤਾ ਹੈ। ਕੀ ਧਰਤੀ 'ਤੇ ਕੋਈ ਵੀ ਅਜਿਹਾ ਵਿਅਕਤੀ ਹੈ ਜਿਸਦੇ ਦਿਲ ਵਿੱਚ ਮੇਰਾ ਡਰ ਨਾ ਹੋਵੇ ? ਦੂਸਰੇ ਦੇਸ਼ਾਂ ਦੇ ਬਾਦਸ਼ਾਹ ਵੀ ਜਦੋਂ ਮੇਰੀ ਕਿਸੇ ਚੀਜ਼ ਨੂੰ ਆਪਣੇ ਕੋਲ ਨਹੀਂ ਰੱਖ ਸਕਦੇ ਤਾਂ ਉਹ ਕੌਣ ਦੋ-ਸਿਰਾਂ ਵਾਲਾ ਹੈ ਜਿਸ ਨੇ ਮੇਰਾ ਘੋੜਾ ਚੁਰਾਉਣ ਤੇ ਇਕ ਸਿਰ ਦੀ ਬਲੀ ਦੇਣੀ ਮਨਜ਼ੂਰ ਕੀਤੀ ਹੈ? ਮੇਰਾ ਦੁਸ਼ਮਣ ਜੇਕਰ ਪਹਾੜਾਂ ਜਾਂ ਰੇਗਿਸਤਾਨ ਵਿੱਚ ਵੀ ਛੁਪ ਜਾਵੇ ਤਾਂ ਵੀ ਮੇਰੀ ਫ਼ੌਜ ਉਦੋਂ ਤੱਕ ਪਿੱਛੇ ਨਹੀਂ ਹਟੇਗੀ ਜਦੋਂ ਤੱਕ ਉਸ ਵਿਅਕਤੀ ਨੂੰ ਲੱਭ ਨਾ ਲਿਆ ਜਾਵੇ। ਜਿਸ ਕਿਸੇ ਨੇ ਵੀ ਮੇਰਾ ਘੋੜਾ ਲਿਆ ਹੈ ਹੁਣ ਉਹ ਮੇਰਾ ਸਭ ਤੋਂ ਵੱਡਾ ਦੁਸ਼ਮਣ ਹੈ। ਉਹ ਚਾਹੇ ਕੋਈ ਵੀ ਹੋਵੇ ਤੇ ਕਿਤੇ ਵੀ ਹੋਵੇ, ਮੈਂ ਨਿਸ਼ਚਿਤ ਰੂਪ ਵਿੱਚ ਉਸਨੂੰ ਮੌਤ ਦੇ ਘਾਟ ਉਤਾਰਾਂਗਾ।" ਬਾਦਸ਼ਾਹ ਨੇ ਘੋੜਸਵਾਰ ਨਾਲ ਦੇ ਕੇ ਪੈੜ ਨੱਪਣ ਵਾਲਿਆਂ ਨੂੰ ਹਰ ਪਾਸੇ ਤੋਰ ਦਿੱਤਾ ਤਾਂ ਕਿ ਗਵਾਚੇ ਹੋਏ ਜਾਨਵਰ ਦੀ ਸੂਹ ਮਿਲ ਸਕੇ ਪਰੰਤੂ ਕੁਝ ਵੀ ਪਤਾ ਨ ਲਗ ਸਕਿਆ।

ਇਧਰ ਕਾਬਲ ਤੋਂ ਘੋੜੇ ਲਿਆਉਣ ਵਾਲੇ ਸਿੱਖਾਂ ਨੇ ਜਦੋਂ ਭਾਈ ਰੂਪੇ ਵਿਚ ਦਿਲਬਾਗ ਨੂੰ ਪ੍ਰਾਪਤ ਕੀਤਾ ਤਾਂ ਉਨ੍ਹਾਂ ਨੂੰ ਇਹ ਮਹਿਸੂਸ ਹੋਇਆ ਕਿ ਦਿਲਬਾਗ ਅਨਾਜ ਮਨ ਲਾ ਕੇ

ਨਹੀਂ ਖਾਂਦਾ । ਉਸ ਦੀਆਂ ਅੱਖਾਂ ਵਿਚੋਂ ਅਥਰੂ ਵਹਿ ਰਹੇ ਹਨ ਤੇ ਉਸਦਾ ਦਿਲ ਉਦਾਸ ਹੈ। ਇਹ ਪਤਾ ਨਹੀਂ ਲਗ ਰਿਹਾ ਸੀ ਕਿ ਉਹ ਇੰਨਾ ਕਮਜ਼ੋਰ ਕਿਉਂ ਹੋ ਗਿਆ ਹੈ। ਉਸ ਦੀ ਬਹੁਤ ਸਾਵਧਾਨੀ-ਪੂਰਵਕ ਸਾਂਭ-ਸੰਭਾਲ ਕੀਤੀ ਜਾ ਰਹੀ ਸੀ। ਰਾਇ ਜੋਧ ਨੇ ਇਹ ਸੋਚਿਆ ਕਿ ਸ਼ਾਇਦ ਘੋੜਾ ਇਸ ਲਈ ਕਮਜ਼ੋਰ ਹੋ ਗਿਆ ਹੈ ਕਿ ਇਹ ਪਹਿਲਾ ਮੌਕਾ ਹੈ ਕਿ ਉਸ ਉੱਤੇ ਕੁਝ ਦੂਰੀ ਤੱਕ ਸਵਾਰੀ ਕੀਤੀ ਗਈ ਹੋਵੇ। ਇਸ ਤੋਂ ਪਹਿਲਾਂ ਉਸਨੂੰ ਮਿਹਨਤ ਅਤੇ ਯਾਤਰਾ ਦੀ ਆਦਤ ਨਹੀਂ ਸੀ। ਫਿਰ ਵੀ ਸਿੱਖਾਂ ਨੇ ਇਹ ਨਤੀਜਾ ਕੱਢਿਆ ਕਿ ਘੋੜੇ ਦੀਆਂ ਅੱਖਾਂ ਤੋਂ ਵਹਿੰਦਾ ਪਾਣੀ ਦਰਅਸਲ ਉਸ ਦੇ ਦਿਲ ਦੀ ਪੀੜਾ ਦਾ ਸਰੀਰ ਤੱਕ ਆਉਣਾ ਹੈ ਤੇ ਇਹ ਪੀੜਾ ਉਹ ਆਪਣੇ ਅਸਤਬਲ ਦੇ ਸਾਥੀ ਨਾਲੋਂ ਵਿਛੜ ਕੇ ਮਹਿਸੂਸ ਕਰ ਰਿਹਾ ਹੈ। ਬਿਧੀ ਚੰਦ ਸਹਿਜੇ ਹੀ ਇਸ ਰਾਇ ਪੁਸ਼ਟੀ ਦੇ ਪੱਖ ਵਿਚ ਸੀ, ''ਸਾਡਾ ਇਹ ਦਿਲਬਾਗ ਤੇ ਗੁਲਬਾਗ ਇਕੱਠੇ ਹੀ ਬੰਨ੍ਹੇ ਹੁੰਦੇ ਸਨ, ਇਹ ਵੱਖਰੇ-ਵੱਖਰੇ ਕਿਸਮ ਦੇ ਅਨਾਜ, ਘਾਹ ਅਤੇ ਸੰਨ੍ਹੀਆਂ ਇਕੱਠੇ ਹੀ ਲਾਗੇ-ਲਾਗੇ ਹੋ ਕੇ ਖਾਂਦੇ ਹੁੰਦੇ ਸਨ ਤੇ ਇਸੇ ਲਈ ਇਨ੍ਹਾਂ ਵਿਚ ਪਿਆਰ ਪੈ ਗਿਆ ਸੀ। ਇਹ ਸਪੱਸ਼ਟ ਹੈ ਕਿ ਇਸ ਦੀਆਂ ਅੱਖਾਂ ਵਿਚੋਂ ਵਹਿੰਦੇ ਅਥਰੂਆਂ ਦਾ ਕਾਰਣ ਇਸਦਾ ਆਪਣੇ ਭਰਾ ਨਾਲੋਂ ਵਿਛੋੜਾ ਹੀ ਹੈ।'' ਉਸ ਦੀ ਇਸ ਗੱਲ ਨੂੰ ਸਾਰਿਆਂ ਨੇ ਮੰਨ ਲਿਆ।

ਇਸ ਲਈ ਬਿਧੀ ਚੰਦ ਨੇ ਦਿਲਬਾਗ ਦੇ ਭਰਾ ਨੂੰ ਲਾਹੌਰ ਦੇ ਕਿਲ੍ਹੇ ਵਿਚੋਂ ਲੈ ਆਉਣ ਦਾ ਫੈਸਲਾ ਕੀਤਾ ਤਾਂ ਕਿ ਘੋੜੇ ਨੂੰ ਵਿਛੋੜੇ ਦੀ ਪੀੜਾ ਹੋਰ ਨਾ ਝੱਲਣੀ ਪਵੇ। ਉਸ ਨੇ ਆਪਣੇ ਆਪ ਨੂੰ ਕਿਹਾ, ''ਬੇਸ਼ਕ ਸੈਂਕੜੇ ਹਜ਼ਾਰਾਂ ਬਹਾਦਰ ਸਿਪਾਹੀ ਸ਼ਸਤਰਾਂ ਸਮੇਤ ਸਾਵਧਾਨ ਹਨ ਪਰ ਮੈਂ ਉਨ੍ਹਾਂ ਨੂੰ ਅਜਿਹਾ ਧੋਖਾ ਦੇਵਾਂਗਾ ਕਿ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਹੀ ਘੋੜਾ ਲੈ ਆਵਾਂਗਾ''।

ਬਿਧੀ ਚੰਦ ਦੇ ਲਾਹੌਰ ਵੱਲ ਚਲੇ ਜਾਣ ਬਾਅਦ ਰਾਇ ਜੋਧ ਨੇ ਗੁਰੂ ਜੀ ਨੂੰ ਭਾਈ ਰੂਪਾ ਛੱਡਣ ਅਤੇ ਚਾਰ ਮੀਲ ਦੂਰ ਆਪਣੇ ਪਿੰਡ ਕਾਂਗੜ ਵਿਖੇ ਚਲੇ ਜਾਣ ਲਈ ਬਾਰ-ਬਾਰ ਕਿਹਾ। ਭਾਈ ਰੂਪਾ ਪਿੰਡ ਦੇ ਮਾਲਕ ਸਾਧੂ ਤੇ ਰੂਪ ਚੰਦ ਨੇ ਵੀ ਗੁਰੂ ਜੀ ਦੇ ਨਾਲ ਜਾਣ ਦੀ ਇੱਛਾ ਪ੍ਰਗਟ ਕੀਤੀ। ਪਰ ਗੁਰੂ ਜੀ ਨੇ ਉਨ੍ਹਾਂ ਨੂੰ ਆਪਣੇ ਹੀ ਪਿੰਡ ਰਹਿਣ ਦੀ ਸਲਾਹ ਦਿੱਤੀ ਅਤੇ ਕਿਹਾ ਕਿ ਆਤਮਿਕ ਤੌਰ 'ਤੇ ਗੁਰੂ ਜੀ ਹਮੇਸ਼ਾਂ ਹੀ ਉਨ੍ਹਾਂ ਦੇ ਅੰਗ-ਸੰਗ ਹੋਣਗੇ। ਗੁਰੂ ਜੀ ਦਾ ਸਰੀਰਕ ਸਾਥ ਉਨ੍ਹਾਂ ਵਾਸਤੇ ਹੁਣ ਸੁਰੱਖਿਅਤ ਨਹੀਂ ਹੈ ਕਿਉਂਕਿ ਗੁਰੂ ਜੀ ਹੁਣ ਖਤਰਨਾਕ ਕਾਰਵਾਈ ਕਰਨ ਲਈ ਦ੍ਰਿੜ੍ਹ ਸਨ। ਗੁਰੂ ਜੀ ਨੂੰ ਹੁਣ ਲਹੂ—ਭਿੱਜੇ ਖਤਰੇ ਦੇ ਮੈਦਾਨ ਵਿੱਚ ਮੁਸਲਮਾਨਾਂ ਨਾਲ ਲੋਹਾ ਲੈਣਾ ਪਵੇਗਾ। ਲੋਹਾ ਲੋਹੇ ਨਾਲ ਟਕਰਾਏਗਾ ਅਤੇ ਸ਼ਸਤਰਾਂ ਦੀ ਇਸ ਟਕਰਾਹਟ ਵਿੱਚ ਬਹਾਦਰ ਵਿਅਕਤੀ ਮਾਰੇ ਜਾਣਗੇ। ਇਸੇ ਦੌਰਾਨ ਪਿਆਰੇ ਦੋਸਤ ਸਾਧੂ

ਅਤੇ ਰੂਪ ਚੰਦ ਸੰਤਾਂ ਦਾ ਜੀਵਨ ਬਤੀਤ ਕਰਨਗੇ ਅਤੇ ਆਪਣੇ ਪਿੰਡ ਵਿਖੇ ਹੀ ਦਾਨ ਅਤੇ ਪਿਆਰ ਦੇ ਗੁਣਾਂ ਦਾ ਅਭਿਆਸ ਕਰਨਗੇ। ਸਾਧੂ ਅਤੇ ਰੂਪ ਚੰਦ ਨੇ ਗੁਰੂ ਜੀ ਦੇ ਇਸ ਫੈਸਲੇ ਨੂੰ ਸਵੀਕਾਰ ਕਰ ਲਿਆ ਅਤੇ ਉਨ੍ਹਾਂ ਤੋਂ ਦੂਰ ਜਾਂਦੇ ਸਮੇਂ ਉਨ੍ਹਾਂ ਨੂੰ ਨਮਸਕਾਰ ਕੀਤੀ। ਰੂਪ ਚੰਦ ਦੀ ਪਤਨੀ ਵੀ ਅੱਗੇ ਆਈ ਤੇ ਗੁਰੂ ਜੀ ਦੇ ਚਰਨੀਂ ਹੱਥ ਲਾਏ। ਕਾਂਗੜ ਪੁੱਜਣ 'ਤੇ ਇਸੇ ਤਰ੍ਹਾਂ ਹੀ ਇਕ ਹੋਰ ਇਸਤਰੀ ਰਾਇ ਜੋਧ ਦੀ ਪਤਨੀ ਨੇ ਗੁਰੂ ਜੀ ਦਾ ਸਵਾਗਤ ਕੀਤਾ ਅਤੇ ਉਨ੍ਹਾਂ ਸਾਹਮਣੇ ਕਈ ਭੇਟਾਵਾਂ ਪੇਸ਼ ਕੀਤੀਆਂ। ਗੁਰੂ ਜੀ ਦਾ ਤੌਰ-ਤਰੀਕਾ ਇੰਨਾ ਸਨਮਾਨਪੂਰਨ ਸੀ ਕਿ ਉਨ੍ਹਾਂ ਨੇ ਰਾਇ ਜੋਧ ਦਾ ਦਿਲ ਪੂਰੀ ਤਰ੍ਹਾਂ ਜਿੱਤ ਲਿਆ ਅਤੇ ਰਾਇ ਜੋਧ ਵੀ ਰੋਜ਼ ਹੀ ਕਿਸੇ ਨਾ ਕਿਸੇ ਨਵੇਂ ਢੰਗ ਨਾਲ ਆਪਣਾ ਪਿਆਰ ਅਤੇ ਸਤਿਕਾਰ ਪੇਸ਼ ਕਰਦਾ ਸੀ।

ਬਿਧੀ ਚੰਦ ਜਦੋਂ ਲਾਹੌਰ ਦੇ ਦਰਵਾਜੇ 'ਤੇ ਪੁੱਜਾ ਤਾਂ ਉਸਨੇ ਸੁਣਿਆ ਕਿ ਮੁਨਾਦੀ ਵਾਲਾ ਦਿਲਬਾਗ ਦੀ ਚੋਰੀ ਬਾਰੇ ਮੁਨਾਦੀ ਕਰ ਰਿਹਾ ਹੈ ਅਤੇ ਪਤਾ ਲਾਉਣ ਦੱਸਣ ਵਾਲੇ ਨੂੰ ਬਾਦਸ਼ਾਹ ਵਲੋਂ ਮੂੰਹ—ਮੰਗਿਆ ਇਨਾਮ ਦੇਣ ਦਾ ਐਲਾਨ ਕਰ ਰਿਹਾ ਹੈ। ਬਿਧੀ ਚੰਦ ਨੇ ਇਹ ਸਭ ਦਾ ਅਰਥ ਪੁੱਛਿਆ। ਜਿਹੜੇ ਸਿੱਖਾਂ ਕੋਲ ਬਿਧੀ ਚੰਦ ਸੀ ਉਨ੍ਹਾਂ ਨੇ ਇਥੇ ਜੋ ਵਾਪਰਿਆ ਸੀ ਉਸਦਾ ਹਵਾਲਾ ਬਿਧੀ ਚੰਦ ਨੂੰ ਦਿੱਤਾ। ਆਪਣੀ ਸਥਿਤੀ ਅਤੇ ਨਾਕਾਮਯਾਬੀ ਦੀ ਹਾਲਤ ਵਿੱਚ ਆ ਸਕਣ ਵਾਲੇ ਖਤਰੇ ਨੂੰ ਧਿਆਨ ਵਿੱਚ ਰੱਖਕੇ ਬਿਧੀ ਚੰਦ ਨੇ ਬੜੀ ਸਾਵਧਾਨੀ ਨਾਲ ਆਪਣੀ ਯੋਜਨਾ ਤਿਆਰ ਕੀਤੀ। ਉਹ ਇੱਕ ਕੱਪੜੇ ਵਾਲੇ ਦੀ ਦੁਕਾਨ 'ਤੇ ਗਿਆ ਅਤੇ ਉਸਨੂੰ ਇਕ ਵਧੀਆ ਹਿੰਦੁਸਤਾਨੀ ਲਿਬਾਸ ਤਿਆਰ ਕਰਨ ਲਈ ਕਿਹਾ। ਉਸਨੇ ਵੱਖਰੇ-ਵੱਖਰੇ ਨਾਪਾਂ ਦੇ ਤਿੰਨ ਕੋਟ, ਇਕ ਪੈਜਾਮਾ, ਵਧੀਆ ਕਮਰਬੰਧ ਸਮੇਤ ਸਿਰਿਆਂ 'ਤੇ ਕਢਾਈ ਵਾਲੀ ਕਈ ਗਜ਼ ਲੰਮੀ ਇੱਕ ਪੱਗ ਉਸ ਦੁਕਾਨਦਾਰ ਤੋਂ ਲੈ ਲਈ। ਉਸਨੇ ਕਢਾਈ ਵਾਲੀ ਲੰਮੀ-ਉੱਚੀ ਨੋਕ ਦੀ ਇਕ ਦੇਸੀ ਜੁੱਤੀ ਵੀ ਲੈ ਲਈ। ਕੱਪੜੇ ਦੇ ਵਪਾਰੀ ਨੇ ਸ਼ਾਮ ਚਾਰ ਵਜੇ ਤੱਕ ਸਭ ਤਿਆਰ ਕਰ ਦਿੱਤਾ ਅਤੇ ਬਾਅਦ ਵਿੱਚ ਉਸਦੀ ਪਤਨੀ ਨੇ ਸ਼ਾਮ ਦਾ ਖਾਣਾ ਸਾਰਿਆਂ ਨੂੰ ਖਵਾਇਆ। ਬਿਧੀ ਚੰਦ ਨੇ ਸੰਤੁਸ਼ਟੀ ਪ੍ਰਗਟ ਕਰਦਿਆਂ ਹੋਇਆਂ ਕਿਹਾ, 'ਜਦੋਂ ਇਕ ਸਿੱਖ ਦੂਜੇ ਸਿੱਖ ਦੀ ਸੇਵਾ ਕਰਦਾ ਹੈ ਤਾਂ ਇਸ ਨੂੰ ਗੁਰੂ ਆਪਣੀ ਕੀਤੀ ਹੋਈ ਸੇਵਾ ਨਾਲੋਂ ਵੀ ਵੱਧ ਮਾਨਤਾ ਦਿੰਦੇ ਹਨ ਕਿਉਂਕਿ ਉਹ ਕਹਿੰਦੇ ਹਨ, ''ਕਿ ਉਸਨੇ ਮੇਰਾ ਸਿੱਖ ਜਾਣਦਿਆਂ ਹੋਇਆਂ ਮੇਰਾ ਸਨਮਾਨ ਕੀਤਾ ਹੈ''। ਤੁਹਾਡੇ ਅਜਿਹੇ ਪਿਆਰ ਬਾਰੇ ਸੁਣ ਕੇ ਗੁਰੂ ਜੀ ਪ੍ਰਸੰਨ ਹੋ ਜਾਣਗੇ।''

ਇਸ ਤੋਂ ਬਾਅਦ ਬਿਧੀ ਚੰਦ ਨੇ ਆਪਣੇ ਦੋਸਤ ਨੂੰ ਕਿਹਾ ਕਿ ਉਹ ਕਿਸੇ ਹੁਸ਼ਿਆਰ ਲੁਹਾਰ ਪਾਸੋਂ ਅਗਲੀ ਸਵੇਰ ਤੋਂ ਪਹਿਲਾਂ ਹੀ ਉਸਨੂੰ ਇਕ ਜਾਦੂਗਰ ਵਾਲੀ ਜ਼ੰਜੀਰੀ ਬਣਵਾ ਦੇਵੇ ਅਤੇ ਕਿਸੇ ਨੂੰ ਵੀ ਇਸ ਬਾਰੇ ਨਾ ਦਸੇ। ਦੂਸਰੇ ਦਿਨ ਉਸਨੇ ਨਵੀਂ ਪੁਸ਼ਾਕ ਪਾਈ ਅਤੇ ਨਾਰੀਅਲ

ਦਾ ਤੇਲ ਲਾ ਕੇ ਵਾਲਾਂ ਨੂੰ ਖੂਬ ਚਮਕਾ ਲਿਆ। ਦਾੜ੍ਹੀ ਦੇ ਵਿਚਕਾਰੋਂ ਉਸ ਨੇ ਵਾਲਾਂ ਨੂੰ ਦੋ ਹਿੱਸਿਆਂ ਵਿੱਚ ਵੰਡ ਲਿਆ ਤਾਂ ਕਿ ਉਸਦੀ ਠੋਡੀ ਵਿਖਾਈ ਦੇ ਸਕੇ। ਉਸਨੇ ਆਪਣੀਆਂ ਮੁੱਛਾਂ ਨੂੰ ਵੀ ਵੱਟ ਦੇ ਲਿਆ। ਇਸ ਤੋਂ ਬਾਅਦ ਉਸਨੇ ਤਿੰਨੇ ਕੋਟ ਪਹਿਨ ਲਏ ਜਿਨ੍ਹਾਂ ਵਿਚੋਂ ਸਭ ਤੋਂ ਥੱਲੇ ਵਾਲਾ ਗੋਡਿਆਂ ਤੱਕ ਲੰਮਾ ਸੀ, ਦੂਜਾ ਛੋਟਾ ਉਸ ਦੇ ਉਪਰ ਸੀ ਅਤੇ ਤੀਜਾ ਸਾਰਿਆਂ ਤੋਂ ਉਪਰ ਇਕ ਜੈਕਟ ਵਰਗਾ ਸੀ । ਉਸਨੇ ਆਪਣੀ ਪਗੜੀ ਢਾਲ ਦੀ ਸ਼ਕਲ ਵਾਲੀ ਬਣਾ ਕੇ ਬੰਨ੍ਹ ਲਈ ਅਤੇ ਆਪਣੇ ਪਜਾਮੇ ਦੇ ਦੋਵਾਂ ਹਿੱਸਿਆਂ ਨੂੰ ਆਪਣੇ ਗਿੱਟਿਆਂ ਦੇ ਉਪਰ ਬਟਨ ਲਾ ਲਏ। ਕਮਰਬੰਧ ਨੂੰ ਉਸਨੇ ਇਸ ਤਰ੍ਹਾਂ ਬੰਨ੍ਹਿਆ ਕਿ ਕਢਾਈ ਵਾਲਾ ਹਿੱਸਾ ਦਿੱਸਦਾ ਰਹੇ। ਉਸਨੇ ਲੰਮੀ ਨੋਕ ਵਾਲੀ ਜੁੱਤੀ ਪਾ ਲਈ ਤਾਂ ਕਿ ਉਹ ਪੱਕਾ ਹਿੰਦੁਸਤਾਨੀ ਨਜ਼ਰ ਆਏ। ਅਜੇ ਉਹ ਕੱਪੜੇ ਪਾ ਕੇ ਹਟਿਆ ਹੀ ਸੀ ਤਾਂ ਕਹੀ ਹੋਈ ਜਾਦੂਗਰ ਵਾਲੀ ਜੰਜੀਰੀ ਵੀ ਆ ਗਈ। ਉਸਨੂੰ ਆਪਣੇ ਹੱਥ ਵਿਚ ਫੜ ਕੇ ਉਹ ਗਲੀਆਂ ਤੇ ਬਾਜ਼ਾਰਾਂ ਵਿੱਚ ਸਹਿਜੇ-ਸਹਿਜੇ ਤੁਰਨ ਲਗ ਪਿਆ ਅਤੇ ਇਸ ਤਰ੍ਹਾਂ ਉਹ ਇਕ ਸਨਮਾਨਤ ਅਤੇ ਭੋਲਾ-ਭਾਲਾ ਵਿਅਕਤੀ ਵਿਖਾਈ ਦੇ ਰਿਹਾ ਸੀ। ਨਾਲ ਹੀ ਨਾਲ ਲੋਕ ਉਸ ਦੇ ਇਸ ਅਜੀਬ ਪਹਿਰਾਵੇ ਨੂੰ ਵੇਖ ਕੇ ਹੈਰਾਨ ਸਨ ਅਤੇ ਉਸ ਦੇ ਚਾਰ-ਚੁਫੇਰੇ ਇਕੱਠੇ ਹੋ ਰਹੇ ਸਨ। ਕਈ ਸਵਾਲ ਪੁੱਛੇ ਜਾ ਰਹੇ ਸਨ, ''ਇਹ ਕਿਹੜੇ ਮੁਲਕ ਦਾ ਰਹਿਣ ਵਾਲਾ ਹੈ?'' ''ਇਹਦਾ ਕੀ ਨਾਂ ਹੈ?'' ''ਇਹ ਕਿੱਥੇ ਰਹਿੰਦਾ ਹੈ?'' ਬਿਧੀ ਚੰਦ ਨੇ ਉੱਤਰ ਦਿੱਤਾ ''ਮੇਰਾ ਦੇਸ਼ ਬਹੁਤ ਦੂਰ ਹੈ । ਮੈਂ ਇਕ ਕੰਮ ਧੰਦੇ ਵਾਲਾ ਵਿਅਕਤੀ ਹਾਂ ਅਤੇ ਮੈਨੂੰ ਜਾਦੂ-ਵਿਗਿਆਨ ਦੀ ਕੁਝ ਜਾਣਕਾਰੀ ਹੈ।'' ਇਹ ਕਹਿ ਕੇ ਉਹ ਸ਼ਾਨ ਨਾਲ ਤੁਰਦਾ ਗਿਆ ਅਤੇ ਉਸਦੇ ਪਿੱਛੇ-ਪਿੱਛੇ ਇਕ ਭੀੜ ਕਿਲ੍ਹੇ ਦੇ ਦਰਵਾਜੇ ਤੱਕ ਪਹੁੰਚ ਗਈ।

ਬਿਧੀ ਚੰਦ ਇਕ ਉੱਚੇ ਚਬੂਤਰੇ ਤੇ ਬੈਠ ਗਿਆ ਤੇ ਹੋਰ ਸਵਾਲਾਂ ਦੇ ਜਵਾਬ ਵਿੱਚ ਉਸ ਨੇ ਕਿਹਾ, ''ਮੈਂ ਇਕ ਅਨੁਭਵੀ ਖੁਰਾ ਲੱਭਣ ਵਾਲਾ ਖੋਜੀ ਅਤੇ ਜੋਤਸ਼ੀ ਹਾਂ ਅਤੇ ਕਿਸੇ ਵੀ ਗਵਾਚੀ ਹੋਈ ਚੀਜ਼ ਨੂੰ ਲੱਭ ਸਕਦਾ ਹਾਂ।'' ਭੀੜ ਨੇ ਹੋਰ ਕਈ ਸਵਾਲ ਪੁੱਛੇ ਜਿਨ੍ਹਾਂ ਦੇ ਉਸ ਨੇ ਬੜੇ ਰਹੱਸਮਈ ਤਰੀਕੇ ਨਾਲ ਜਵਾਬ ਦਿੱਤੇ ਤੇ ਨਾਲ ਹੀ ਨਾਲ ਉਹ ਆਪਣੇ ਸਰੋਤਿਆਂ ਨੂੰ ਹਸਾਉਂਦਾ ਵੀ ਰਿਹਾ। ਉਸ ਦੇ ਕੋਲ ਇਕ ਸ਼ੀਸ਼ਾ ਸੀ ਜਿਸ ਦੇ ਵਿਚ ਉਹ ਬਾਰ-ਬਾਰ ਵੇਖਦਾ ਤੇ ਆਪਣੀ ਦਾੜੀ ਤੇ ਮੁੱਛਾਂ ਨੂੰ ਠੀਕ ਕਰਦਾ ਸੀ, ਅਤੇ ਕਦੀ-ਕਦੀ ਆਪਣੀ ਜ਼ੰਜੀਰੀ ਨੂੰ ਲੋਕਾਂ ਦੇ ਸਾਹਮਣੇ ਹਿਲਾਉਂਦਾ ਅਤੇ ਚਲਾਉਂਦਾ ਸੀ। ਉਸ ਵੇਲੇ ਅਸਤਬਲ ਦੇ ਮਾਲਕ ਦਾ ਇਕ ਨੌਕਰ ਉਸ ਪਾਸਿਉਂ ਜਾ ਰਿਹਾ ਸੀ । ਉਹ ਇਹ ਸਭ ਕੁਝ ਵੇਖ ਕੇ ਖਲੋ ਗਿਆ ਤੇ ਉਸ ਨੇ ਪਤਾ ਕੀਤਾ ਕਿ ਉਹ ਅਜਨਬੀ ਵਿਅਕਤੀ ਕੌਣ ਹੈ। ਬਿਧੀ ਚੰਦ ਨੇ ਉੱਤਰ ਦਿੱਤਾ, ''ਮੇਰਾ ਨਾਂ ਗਣਕ ਹੈ ਮੈਂ ਦੂਰ ਦੇਸ਼ ਇਕ ਜੰਗਲ ਵਿੱਚ ਰਹਿੰਦਾ ਹਾਂ ਅਤੇ ਇਥੇ ਆਪਣੀ ਕਾਰੀਗਰੀ ਵਿਖਾਉਣ ਦੇ ਅਵਸਰ ਦੀ ਭਾਲ ਵਿੱਚ ਆਇਆ ਹਾਂ।''

ਅਸਤਬਲ ਦੇ ਨੌਕਰ ਨੇ ਉਸਨੂੰ ਬਾਦਸ਼ਾਹ ਦਾ ਘੋੜਾ ਗਵਾਚਣ ਬਾਰੇ ਦੱਸਣਾ ਸ਼ੁਰੂ ਕਰ ਦਿੱਤਾ ਅਤੇ ਕਿਹਾ ਕਿ ਜੇਕਰ ਉਹ ਇਹ ਸਮਝਦਾ ਹੈ ਕਿ ਉਹ ਘੋੜੇ ਨੂੰ ਲੱਭਣ ਬਾਰੇ ਕੋਈ ਸੰਕੇਤ ਦੇ ਸਕਦਾ ਹੈ ਤਾਂ ਉਹ ਉਸਨੂੰ ਬਾਦਸ਼ਾਹ ਕੋਲ ਲੈ ਜਾਏਗਾ। ਬਾਦਸ਼ਾਹ ਜਾਦੂਗਰ ਨੂੰ ਵੱਡਾ ਇਨਾਮ ਦੇਵੇਗਾ। ਬਿਧੀ ਚੰਦ ਨੇ ਆਪਣੀ ਚਤੁਰਾਈ ਬਾਰੇ ਹੋਰ ਵੀ ਡੀਂਗਾਂ ਮਾਰੀਆਂ। ਉਸ ਨੇ ਕਿਹਾ ਧਰਤੀ ਦੀ ਤਾਂ ਗੱਲ ਹੀ ਛੱਡ ਦਿਉ, ਮੈਂ ਕੇਵਲ ਧਰਤੀ ਨੂੰ ਸੁੰਘ ਕੇ ਉਸਦੇ ਉਪਰਲੇ ਅਤੇ ਥੱਲੇ ਦੇ ਹਿੱਸਿਆਂ ਦੇ ਗੁਪਤ ਭੇਦਾਂ ਬਾਰੇ ਦੱਸ ਸਕਦਾ ਹਾਂ। ਮੈਂ ਬਾਦਸ਼ਾਹ ਨੂੰ ਦੱਸ ਸਕਦਾ ਹਾਂ ਕਿ ਘੋੜਾ ਕਿਸ ਦਿਸ਼ਾ ਵੱਲ ਗਿਆ ਅਤੇ ਇਸ ਵੇਲੇ ਕਿੱਥੇ ਹੈ। ਉਸ ਨੇ ਇਹ ਸਵੀਕਾਰ ਕੀਤਾ ਕਿ ਉਹ ਘੋੜੇ ਨੂੰ ਪ੍ਰਾਪਤ ਨਹੀਂ ਕਰ ਸਕਦਾ ਕਿਉਂ ਕਿ ਇਹ ਕੰਮ ਉਹ ਉਸਦੀ ਸ਼ਕਤੀ ਤੋਂ ਬਾਹਰ ਹੈ ਪਰੰਤੂ ਬਾਦਸ਼ਾਹ ਆਪਣੀ ਫ਼ੌਜ ਨਾਲ ਇਸ ਤਰ੍ਹਾਂ ਦੇ ਕੰਮ ਨੂੰ ਸਿਰੇ ਚਾੜ੍ਹ ਸਕਦਾ ਹੈ। ਬਾਦਸ਼ਾਹ ਨੇ ਵੀ ਇਸ ਖੁਰਾ ਲੱਭਣ ਵਾਲੇ ਬਾਰੇ ਸੁਣਿਆ ਅਤੇ ਅਸਤਬਲ ਦੇ ਰਾਖੇ ਨੂੰ ਉਸਨੂੰ ਬੁਲਾ ਲਿਆਉਣ ਲਈ ਕਿਹਾ। ਅਸਤਬਲ ਦਾ ਰਾਖਾ ਗਿਆ ਅਤੇ ਬਦਲੇ ਹੋਏ ਕੱਪੜਿਆਂ ਵਿੱਚ ਬਿਧੀ ਚੰਦ ਨੂੰ ਪਛਾਨਣੋਂ ਅਸਮਰਥ ਹੋ ਕੇ ਉਸਨੂੰ ਕਿਲ੍ਹੇ ਦੇ ਅੰਦਰ ਲੈ ਗਿਆ। ਉਸਨੂੰ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ। ਬਿਧੀ ਚੰਦ ਦਰਬਾਰ ਵਿੱਚ ਪੂਰੇ ਆਤਮ-ਵਿਸ਼ਵਾਸ ਨਾਲ ਖੜ੍ਹਾ ਰਿਹਾ। ਬਾਦਸ਼ਾਹ ਦੇ ਸੁਆਲਾਂ ਦੇ ਜਵਾਬ ਵਿੱਚ ਉਸਨੇ ਕਿਹਾ, ''ਮੈਂ ਇਕ ਜੰਗਲ ਵਿਚ ਰਹਿੰਦਾ ਹਾਂ, ਲੋਕ ਮੈਨੂੰ ''ਖੋਜੀ ਗਣਕ'' ਕਹਿੰਦੇ ਹਨ। ਇਹ ਵਿਦਿਆ ਮੈਨੂੰ ਇਕ ਪ੍ਰਾਚੀਨ ਸਤਿਕਾਰਯੋਗ ਰਿਸ਼ੀ ਪਾਸੋਂ ਪ੍ਰਾਪਤ ਹੋਈ ਹੈ। ਮੈਂ ਸਗਨਾਂ, ਅਪਸਗਨਾਂ ਦੀ ਵਿਆਖਿਆ ਕਰ ਸਕਦਾ ਹਾਂ, ਪੈੜ ਲੱਭ ਸਕਦਾ ਹਾਂ, ਅਤੇ ਤਾਰਿਆਂ ਅਤੇ ਗ੍ਰਹਿਆਂ ਨੂੰ ਪੜ੍ਹ ਸਕਦਾ ਹਾਂ। ਮੈਂ ਫਿਰਦਾ-ਤੁਰਦਾ ਰਹਿਣ ਵਾਲਾ ਵਿਅਕਤੀ ਹਾਂ ਕਿਉਂਕਿ ਕੁਝ ਲੋਕ ਮੇਰੇ ਵੱਡੇ ਦੁਸ਼ਮਣ ਹਨ। ਉਹ ਕਈ ਹਨ ਜਦ ਕਿ ਮੈਂ ਇਕੱਲਾ ਹੀ ਹਾਂ। ਇਥੇ ਮੈਂ ਨਿਆਂ ਮੰਗਣ ਆਇਆ ਹਾਂ ਅਤੇ ਮੈਂ ਤੁਹਾਨੂੰ ਤੁਹਾਡੇ ਗੁਆਚੇ ਹੋਏ ਘੋੜੇ ਬਾਰੇ ਦੱਸਾਂਗਾਂ।'' ਬਾਦਸ਼ਾਹ ਨੇ ਉਸ ਤੋਂ ਬਾਅਦ ਉਸਨੂੰ ਕੀਮਤੀ ਪੁਸ਼ਾਕ ਦਿੱਤੀ ਅਤੇ ਰਾਜਧਾਨੀ ਵਿੱਚ ਨਿਵਾਸ ਉੱਤੇ ਖਰਚ ਹੋਣ ਵਾਲਾ ਕਾਫੀ ਧਨ ਵੀ ਦਿੱਤਾ ਅਤੇ ਨਾਲ ਹੀ ਇਹ ਵੀ ਵਾਅਦਾ ਕੀਤਾ ਕਿ ਜੇਕਰ ਉਹ ਚੋਰੀ ਹੋਏ ਘੋੜੇ ਨੂੰ ਛੁਪਾਉਣ ਵਾਲੀ ਥਾਂ ਬਾਰੇ ਦੱਸ ਦੇਵੇ ਤਾਂ ਉਸਨੂੰ ਲੱਖਾਂ ਰੁਪਏ ਦਿੱਤੇ ਜਾਣਗੇ।

ਇਸ 'ਤੇ ਬਿਧੀ ਚੰਦ ਨੇ ਜਾਦੂਗਰੀ ਵਾਲੀ ਜ਼ੰਜੀਰ ਫੜਦਿਆਂ ਹੋਇਆਂ ਆਪਣਾ ਹੱਥ ਜ਼ਮੀਨ 'ਤੇ ਲਾਇਆ ਤੇ ਤਿੰਨ ਵਾਰੀ ਹੱਥ ਨੂੰ ਉਤਾਂਹ ਚੁੱਕ ਕੇ ਆਪਣੇ ਮੱਥੇ ਨਾਲ ਲਾਇਆ। ਫਿਰ ਦਿਖਾਵੇ ਦੇ ਤੌਰ 'ਤੇ ਉਸ ਨੇ ਆਪਣੇ ਫਰਜ਼ੀ ਰਿਸ਼ੀਆਂ ਰੱਖਿਅਕ ਸੰਤ ਤੇ ਗੁਰੂ ਦੇ ਅੱਗੇ ਸਿਰ ਝੁਕਾਇਆ। ਫਿਰ ਉਸਨੇ ਆਪਣੇ ਅੰਗੂਠੇ ਦੀ ਸਹਾਇਤਾ ਨਾਲ ਉਂਗਲਾਂ ਦੀਆਂ ਗੰਢਾਂ

ਹੋਏ ਘੋੜੇ ਉੱਤੇ ਕਾਠੀ ਪਾ ਕੇ ਲਗਾਮ ਵਗੈਰਾ ਪਾਈ ਜਾਏ ਤਾਂ ਫਿਰ ਉਹ ਸੋਚ ਕੇ ਦੱਸ ਸਕਦਾ ਹੈ ਕਿ ਬਿਨਾਂ ਦੇਰ ਕੀਤਿਆਂ ਹੁਣ ਕੀ ਕਰਨਾ ਚਾਹੀਦਾ ਹੈ ਅਤੇ ਅਜਿਹਾ ਕਰਨਾ ਦਰਅਸਲ ਉਸ ਦੀਆਂ ਗਿਣਤੀਆਂ ਦੇ ਹਿਸਾਬ ਨਾਲ ਬਹੁਤ ਜ਼ਰੂਰੀ ਹੈ। ਉਸ ਦੀ ਸਲਾਹ ਮੰਨ ਲਈ ਗਈ। ਇਸ ਉੱਤੇ ਉਸ ਨੇ ਕਿਹਾ ਕਿ ਉਹ ਆਪਣੀ ਚਤੁਰਾਈ ਦਾ ਪੂਰਾ ਇਸਤੇਮਾਲ ਕਰੇਗਾ ਅਤੇ ਰਾਤ ਭਰ ਨਹੀਂ ਸੌਂਵੇਂਗਾ । ਤਾਰਿਆਂ ਦੀ ਗਤੀ ਨੂੰ ਵੇਖ ਕੇ ਉਹ ਸਵੇਰ ਤੋਂ ਪਹਿਲਾਂ ਪੈੜ ਲੱਭ ਲਵੇਗਾ ਅਜਿਹੀ ਉਸ ਨੇ ਆਸ ਪ੍ਰਗਟ ਕੀਤੀ, ਅਤੇ ਫਿਰ ਉਹ ਮੰਨਿਆ ਹੋਇਆ ਇਨਾਮ ਪ੍ਰਾਪਤ ਕਰਨ ਲਈ ਤਿਆਰ ਹੋਵੇਗਾ। ਬਾਦਸ਼ਾਹ ਨੇ ਉਸਨੂੰ ਬਾਰ-ਬਾਰ ਕਿਹਾ ਕਿ ਉਹ ਸਵੇਰ ਦੀ ਇੰਤਜ਼ਾਰ ਨਾ ਕਰੇ ਅਤੇ ਆਪਣਾ ਗੁਪਤ ਰਹੱਸ ਇਕਦਮ ਦੱਸ ਦੇਵੇ ਅਤੇ ਨਾਲ ਹੀ ਸਵਾ ਲੱਖ ਰੁਪਏ ਦਾ ਇਨਾਮ ਵੀ ਲੈ ਲਵੇ। ਬਿਧੀ ਚੰਦ ਨੇ ਕਿਹਾ ਕਿ ਉਹ ਕੇਵਲ ਇਕਾਂਤ ਵਿੱਚ ਸ਼ਾਂਤੀਪੂਰਵਕ ਤਰੀਕੇ ਨਾਲ ਉਸ ਵੇਲੇ ਹੀ ਘੋੜੇ ਦੀ ਪੈੜ ਵੇਖ ਸਕੇਗਾ ਜਦੋਂ ਦਰਅਸਲ ਘੋੜਾ ਚੋਰੀ ਹੋਇਆ ਸੀ। ਉਸ ਨੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਆਸ-ਪਾਸ ਦੇ ਸਾਰੇ ਨਿਵਾਸੀ ਆਪਣੇ ਦਰਵਾਜ਼ੇ ਬੰਦ ਕਰ ਲੈਣ ਤੇ ਸੌਂ ਜਾਣ। ਉਸ ਨੇ ਇਕ ਵਾਰੀ ਇਹ ਵੀ ਸ਼ਰਤ ਰੱਖੀ ਕਿ ਕਿਲ੍ਹੇ ਦੇ ਸਾਰੇ ਦਰਵਾਜ਼ੇ ਬੰਦ ਕਰ ਲਏ ਜਾਣ ਤਾਂ ਕਿ ਲੋਕਾਂ ਦੇ ਅੰਦਰ ਬਾਹਰ ਆਉਣ ਜਾਣ ਲਈ ਕੋਈ ਸ਼ੋਰ-ਸ਼ਰਾਬਾ ਨਾ ਹੋਵੇ। ਬਿਧੀ ਚੰਦ ਦੀਆਂ ਇਛਾਵਾਂ ਦੇ ਮੁਤਾਬਕ ਆਦੇਸ਼ ਦਿੰਦਾ ਹੋਇਆ ਬਾਦਸ਼ਾਹ ਧੋਖਾ ਖਾ ਗਿਆ। ਜਦੋਂ ਇਕ ਪਾਸਿਉਂ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਲਏ ਗਏ ਤਾਂ ਬਿਧੀ ਚੰਦ ਨੇ ਦੂਸਰੇ ਪਾਸੇ ਦੇ ਦਰਵਾਜ਼ੇ ਖੋਲ੍ਹ ਦੇਣ ਲਈ ਕਿਹਾ ਤਾਂ ਕਿ ਉਹ ਪਿੱਛਾ ਕੀਤੇ ਜਾਣ ਤੋਂ ਬਚ ਸਕੇ।

ਜਦੋਂ ਸਾਰੇ ਹੀ ਆਰਾਮ ਕਰਨ ਵਾਸਤੇ ਚਲੇ ਗਏ ਤਾਂ ਬਿਧੀ ਚੰਦ ਨੇ ਘੋੜੇ ਨੂੰ ਬੰਨ੍ਹਣ ਵਾਲੇ ਰੱਸੇ ਖੋਲ੍ਹ ਦਿੱਤੇ ਤੇ ਆਪਣੀ ਸਫਲਤਾ ਲਈ ਉਸਨੇ ਧਰਤੀ 'ਤੇ ਮੱਥਾ ਟੇਕ ਕੇ ਅਰਦਾਸ ਕੀਤੀ। ਕਿਹਾ ਜਾਂਦਾ ਹੈ ਕਿ ਬਾਦਸ਼ਾਹ ਨੇ ਇਕ ਅਜਿਹਾ ਸ਼ੋਰ ਸੁਣਿਆ ਜਿਵੇਂ ਕਿ ਘੋੜਾ ਖੁਲ੍ਹ ਗਿਆ ਹੋਵੇ, ਪਰ ਬਿਧੀ ਚੰਦ ਨੇ ਉਸ ਦੇ ਸ਼ੱਕ ਨੂੰ ਦੂਰ ਕੀਤਾ ਤੇ ਕਿਹਾ ਕਿ ਉਸ ਨੇ ਲੱਭ ਲਿਆ ਹੈ ਕਿ ਘੋੜਾ ਕਿੱਥੇ ਹੈ ਤੇ ਹੁਣ ਉਹ ਚੋਰ ਦਾ ਨਾਂ ਦੱਸਣ ਦਾ ਆਪਣਾ ਵਾਅਦਾ ਪੂਰਾ ਕਰੇਗਾ। ਇੰਜ ਲਗਦਾ ਹੈ ਕਿ ਬਿਧੀ ਚੰਦ ਨੇ ਬਾਦਸ਼ਾਹ ਦੇ ਟਿਕਾਣੇ ਵੱਲ ਜਾਂਦੇ ਰਸਤੇ ਦਾ ਦਰਵਾਜ਼ਾ ਬਾਹਰੋਂ ਬੰਦ ਕਰਨ ਦਾ ਸਾਧਨ ਵੀ ਲੱਭ ਲਿਆ ਸੀ। ਇਸ ਤੋਂ ਬਾਅਦ ਉਸ ਨੇ ਉੱਚੀ ਉੱਚੀ ਕਿਹਾ, ''ਸੁਣੋ, ਹੁਣ ਪੂਰੀ ਤਰ੍ਹਾਂ ਸੁਣੋ, ਅਤੇ ਇਸ ਚੋਰ ਨੂੰ ਭੁੱਲ ਜਾਣ ਵਾਲਾ ਵਿਅਕਤੀ ਨਾ ਸਮਝੋ। ਤੇਰੇ ਪਿਤਾ ਨੇ ਆਪਣੀ ਫੌਜੀ ਤਾਕਤ ਨਾਲ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਵਾਸਤੇ ਲਿਆਂਦਾ ਵਧੀਆ ਘੋੜਾ ਆਪਣੇ ਕਬਜ਼ੇ ਵਿੱਚ ਲੈ ਲਿਆ। ਗੁਰੂ ਹਰਿਗੋਬਿੰਦ ਜੀ ਦੀ ਮਹਿਮਾ

'ਤੇ ਇਸ ਤਰ੍ਹਾਂ ਗਿਣਨਾ ਸ਼ੁਰੂ ਕੀਤਾ ਜਿਸ ਤੋਂ ਸਾਰੇ ਇਹ ਸੋਚਣ ਕਿ ਉਹ ਭਵਿੱਖ ਬਾਰੇ ਕੋਈ ਗਿਣਤੀ-ਮਿਣਤੀ ਕਰ ਰਿਹਾ ਹੈ। ਫਿਰ ਉਹ ਬਾਦਸ਼ਾਹ ਨੂੰ ਕਹਿਣ ਲੱਗਾ, 'ਮੈਨੂੰ ਪਤਾ ਹੈ ਕਿ ਘੋੜਾ ਕਿਥੇ ਹੈ ਪਰੰਤੂ ਮੈਂ ਉਹ ਥਾਂ ਇਕ ਵਾਰ ਵੇਖਣਾ ਚਾਹੁੰਦਾ ਹਾਂ ਜਿਥੋਂ ਇਹ ਚੋਰੀ ਹੋਇਆ ਸੀ। ਮੈਂ ਚੋਰ ਦਾ ਨਾਂ ਵੀ ਦੱਸ ਦੇਵਾਂਗਾ ਤੇ ਇਹ ਵੀ ਦੱਸ ਦੇਵਾਂਗਾ ਕਿ ਉਸ ਨੇ ਚੋਰੀ ਕਿਸ ਤਰ੍ਹਾਂ ਕੀਤੀ ਹੈ। ਫਿਰ ਇਹ ਤੁਹਾਡੇ 'ਤੇ ਨਿਰਭਰ ਕਰੇਗਾ ਕਿ ਤੁਸੀਂ ਸ਼ਾਤੀ–ਪੂਰਵਕ ਘੋੜਾ ਵਾਪਿਸ ਲੈ ਸਕਦੇ ਹੋ ਜਾਂ ਕਿ ਇਸ ਕੰਮ ਲਈ ਤੁਹਾਨੂੰ ਲੜਾਈ ਕਰਨੀ ਪਵੇਗੀ।'' ਬਾਦਸ਼ਾਹ ਨੇ ਬਿਧੀ ਚੰਦ ਨੂੰ ਦਰਬਾਰ ਵਿੱਚ ਇੱਕ ਵੱਡਾ ਅਹੁਦਾ ਦੇਣ ਦਾ ਵਾਅਦਾ ਕੀਤਾ। ਬਿਧੀ ਚੰਦ ਆਪਣੇ ਸਾਰੇ ਦੁਸ਼ਮਣਾਂ ਨੂੰ ਆਪਣੀ ਸ਼ਕਤੀ ਨਾਲ ਦਬਾ ਸਕੇਗਾ ਅਤੇ ਘੋੜੇ ਦੀ ਪ੍ਰਾਪਤੀ ਲਈ ਸੰਬੰਧਤ ਸੂਚਨਾ ਦੇਣ 'ਤੇ ਉਸਨੂੰ ਚਾਰ ਲੱਖ ਰੁਪਏ ਵੀ ਦਿੱਤੇ ਜਾਣਗੇ।

ਬਿਧੀ ਚੰਦ ਨੇ ਬਾਦਸ਼ਾਹ ਨੂੰ ਇਹ ਬੇਨਤੀ ਕੀਤੀ ਕਿ ਉਹ ਆਪਣਾ ਵਾਅਦਾ ਲਿਖਤੀ ਰੂਪ ਵਿੱਚ ਉਸਨੂੰ ਦੇ ਦੇਵੇ। ਬਿਧੀ ਚੰਦ ਨੇ ਕਿਹਾ, '' ਦਰਬਾਰ ਵਿੱਚ ਹਾਜ਼ਰ ਸਾਰੇ ਵਿਅਕਤੀ ਹੱਥ ਜੋੜ ਕੇ ਅਰਦਾਸ ਕਰਨ ਕਿ ਦੋਵੇਂ ਘੋੜੇ ਫਿਰ ਇਕ ਦੂਸਰੇ ਨੂੰ ਮਿਲ ਜਾਣ। ਕਈਆਂ ਦੀ ਅਰਦਾਸ ਬੜੀ ਪ੍ਰਭਾਵਸ਼ਾਲੀ ਹੁੰਦੀ ਹੈ ਕਿਉਂਕਿ ਪਰਮਾਤਮਾ ਆਮ ਲੋਕਾਂ ਵਿੱਚ ਵੱਸਦਾ ਹੈ। ਮੇਰੇ ਮਨ ਦੀ ਮੁਰਾਦ ਪੂਰੀ ਹੋਵੇਗੀ ਜੇ ਤੁਸੀਂ ਮੇਰੀ ਸਫਲਤਾ ਲਈ ਦਿਲੋਂ ਰੱਬ ਅੱਗੇ ਪ੍ਰਾਰਥਨਾ ਕਰੋ।'' ਇਸ ਉੱਤੇ ਦਰਬਾਰੀਆਂ ਨੇ ਆਪਣੇ ਹੱਥ ਜੋੜੇ ਅਤੇ ਦੁਆ ਕੀਤੀ ਕਿ ਚੋਰੀ ਗਿਆ ਹੋਇਆ ਘੋੜਾ ਆਪਣੇ ਸਾਥੀ ਨੂੰ ਮਿਲ ਪਏ। ਇਸ ਤੋਂ ਬਾਅਦ ਬਾਦਸ਼ਾਹ ਨੇ ਆਪਣੇ ਵਾਅਦੇ ਨੂੰ ਲਿਖਤੀ ਰੂਪ ਦੇ ਦਿੱਤਾ। ਬਿਧੀ ਚੰਦ ਨੇ ਫਿਰ ਕਿਹਾ, ''ਆਉ ਹੁਣ ਉਸ ਜਗ੍ਹਾ 'ਤੇ ਚੱਲੀਏ ਜਿੱਥੋਂ ਘੋੜਾ ਚੋਰੀ ਕੀਤਾ ਗਿਆ ਸੀ। ਮੈਂ ਆਪਣੀ ਜ਼ੰਜੀਰ ਘੁਮਾਵਾਂਗਾਂ; ਸੰਖਿਆਵਾਂ, ਤਾਰੇ ਅਤੇ ਹੋਰ ਸ਼ਗਨਾਂ ਬਾਰੇ ਸੋਚਾਂਗਾ। ਮੈਨੂੰ ਆਪਣੇ ਗੁਰੂ ਦੀ ਕਸਮ ਹੈ ਕਿ ਮੈਂ ਤੁਹਾਨੂੰ ਚੋਰ ਦਾ ਨਾਂ, ਅਤੇ ਇਹ ਵੀ ਦੱਸ ਦੇਵਾਂਗਾ ਕਿ ਘੋੜਾ ਕਿੱਥੇ ਹੈ। ਖਾਸ ਤੌਰ 'ਤੇ ਬਾਦਸ਼ਾਹ ਦੇ ਦਰਬਾਰਾਂ ਵਿੱਚ ਅਸੀਂ ਭਵਿੱਖ-ਬਾਣੀਆਂ ਕਰਨ ਵਾਲੇ ਝੂਠ ਨਹੀਂ ਬੋਲਦੇ।'' ਇਸ ਉੱਤੇ ਬਾਦਸ਼ਾਹ, ਅਸਤਬਲ ਦਾ ਮਾਲਕ, ਬਿਧੀ ਚੰਦ ਅਤੇ ਕੁਝ ਹੋਰ ਲੋਕ ਅਸਤਬਲ ਪਹੁੰਚ ਗਏ। ਕੁਝ ਲੋਕਾਂ ਨੇ ਬਾਦਸ਼ਾਹ ਨੂੰ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਉਹ ਇਸ ਅਜਨਬੀ ਦਾ ਵਿਸ਼ਵਾਸ ਨ ਕਰੇ ਪਰ ਇਹ ਸਲਾਹ ਮੰਨੀ ਨਹੀਂ ਗਈ।

ਬਿਧੀ ਚੰਦ ਦੇ ਪੁੱਛਣ 'ਤੇ ਜਦੋਂ ਬਾਦਸ਼ਾਹ ਨੇ ਇਹ ਦੱਸਿਆ ਕਿ ਜਿਹੜਾ ਘੋੜਾ ਚੋਰੀ ਹੋਇਆ ਹੈ ਉਸ ਉੱਤੇ ਕਾਠੀ ਵੀ ਪਈ ਹੋਈ ਸੀ ਤਾਂ ਬਿਧੀ ਚੰਦ ਨੇ ਕਿਹਾ ਕਿ ਜੇ ਘੋੜੇ 'ਤੇ ਕਾਠੀ ਨਾ ਪਈ ਹੁੰਦੀ ਤਾਂ ਜਿਹੜੀਆਂ ਗਿਣਤੀਆਂ-ਮਿਣਤੀਆਂ ਉਸ ਨੇ ਪਹਿਲਾਂ ਕੀਤੀਆਂ ਹਨ, ਉਨ੍ਹਾਂ ਦੇ ਆਧਾਰ 'ਤੇ ਉਹ ਘੋੜੇ ਦੀ ਪੈੜ ਲੱਭ ਸਕਦਾ ਸੀ, ਪਰ ਫਿਰ ਵੀ ਜੇ ਇਸ ਬਚੇ

ਸੂਰਜ ਦੀ ਤਰ੍ਹਾਂ ਹੈ। ਅਤੇ ਹੁਣ ਤੂੰ ਆਪਣੇ ਅਨਿਆਈਂ ਪਿਤਾ ਦੀ ਤਰ੍ਹਾਂ, ਆਪਣੇ ਪਿਆਰੇ ਗੁਰੂ ਵਾਸਤੇ ਸਿੱਖਾਂ ਦੁਆਰਾ ਵਿਸ਼ੇਸ ਤੌਰ 'ਤੇ ਲਿਆਂਦੇ ਗਏ ਇਹ ਘੋੜੇ ਖੋਹ ਲਏ ਹਨ। ਮੈਂ ਬਦਲਾ ਲੈ ਲਿਆ ਹੈ ਅਤੇ ਪਹਿਲਾ ਘੋੜਾ ਆਪਣੀ ਚਤੁਰਾਈ ਨਾਲ ਲੈ ਗਿਆ ਹਾਂ। ਮੇਰਾ ਨਾਂ ਬਿਧੀ ਚੰਦ ਹੈ; ਮੈਂ ਗੁਰੂ ਜੀ ਦਾ ਸੇਵਕ ਹਾਂ। ਜਿਸ ਘੋੜੇ ਦੀ ਖੋਜ ਵਿੱਚ ਤੂੰ ਹੈਂ ਉਹ ਦਿਲਬਾਗ ਨਾਮਕ ਘੋੜਾ ਮੈਂ ਘਰ ਲੈ ਗਿਆ ਹਾਂ। ਆਪਣੇ ਸਾਥੀ ਤੋਂ ਵਿਛੜਨ ਦੇ ਕਾਰਨ ਉਹ ਉਥੇ ਪਹੁੰਚ ਕੇ ਬਹੁਤ ਰੋਂਦਾ ਰਿਹਾ ਹੈ ਅਤੇ ਅਸੀਂ ਬੜੀ ਮੁਸ਼ਕਲ ਨਾਲ ਉਸਨੂੰ ਖੁਆਉਂਦੇ ਪਿਲਾਉਂਦੇ ਰਹੇ ਹਾਂ। ਇਸ ਲਈ ਇੱਕ ਖੁਰਾ ਲੱਭਣ ਵਾਲੇ ਦੇ ਭੇਸ ਵਿੱਚ ਅਤੇ ਇਨ੍ਹਾਂ ਬੇਜ਼ੁਬਾਨ ਜਾਨਵਰਾਂ ਲਈ ਆਪਣੇ ਮਨ ਵਿੱਚ ਪਿਆਰ ਦੇ ਕਾਰਨ ਮੈਂ ਉਸ ਘੋੜੇ ਦੇ ਸਾਥੀ ਨੂੰ ਲੈਣ ਲਈ ਅਤੇ ਉਸ ਨਾਲ ਮਿਲਾਉਣ ਲਈ ਇਥੇ ਆਇਆ ਹਾਂ। ਚੋਰ ਮੈਂ ਹਾਂ ਅਤੇ ਸੱਚਾ ਪਾਤਸ਼ਾਹ ਮੇਰਾ ਮਾਲਕ ਹੈ। ਕਾਠੀ ਪਾ ਕੇ ਗੁਲਬਾਗ ਤੂੰ ਹੁਣ ਮੈਨੂੰ ਦਿੱਤਾ ਹੈ ਅਤੇ ਮੈਂ ਚੰਗੀ ਤਰ੍ਹਾਂ ਤੇਰੀ ਅਤੇ ਤੇਰੇ ਦਰਬਾਰੀਆਂ ਦੀ ਅਕਲ ਨੂੰ ਨਾਪ-ਤੋਲ ਲਿਆ ਹੈ। ਮੈਂ ਤੈਨੂੰ ਇਹ ਦੱਸਦਾ ਹਾਂ ਕਿ ਘੋੜਾ ਕਿਥੇ ਹੈ ਅਤੇ ਅਜਿਹਾ ਕਰਕੇ ਮੈਂ ਆਪਣੇ 'ਤੇ ਲੱਗੇ ਸਾਰੇ ਦੋਸ਼ਾਂ ਤੋਂ ਮੁਕਤ ਹੁੰਦਾ ਹਾਂ। ਗੁਰੂ ਜੀ ਨੇ ਨਵੇਂ ਵੱਸੇ ਪਿੰਡ ਭਾਈ ਰੂਪੇ ਵਿੱਚ ਤੰਬੂ ਲਾਏ ਹੋਏ ਹਨ, ਤੂੰ ਇਹ ਜਾਣ ਲੈ ਕਿ ਦਿਲਬਾਗ ਉਥੇ ਖੜ੍ਹਾ ਹੈ ਤੇ ਗੁਲਬਾਗ ਹੁਣ ਜਾ ਕੇ ਉਸਨੂੰ ਮਿਲੇਗਾ।''

ਇਹ ਸੁਣਕੇ ਬਾਦਸ਼ਾਹ ਨੇ ਦਰੋਗੇ ਨੂੰ ਬੁਲਾਇਆ ਤੇ ਚੋਰ ਨੂੰ ਰੋਕਣ ਲਈ ਕਿਹਾ, ਪਰੰਤੂ ਦਰੋਗਾ ਵੀ ਇਕ ਕੈਦੀ ਸੀ ਅਤੇ ਕੁਝ ਨਹੀਂ ਕਰ ਸਕਿਆ। ਬਾਦਸ਼ਾਹ ਨੇ ਮੱਦਦ ਲਈ ਰੌਲਾ ਪਾਇਆ ਪਰੰਤੂ ਕਿਸੇ ਪਾਸਿਓਂ ਵੀ ਕੋਈ ਮਦਦ ਨਾ ਪਹੁੰਚ ਸਕੀ। ਸਾਰੇ ਸਿਪਾਹੀ ਤਾਲਿਆਂ ਵਿੱਚ ਬੰਦ ਸਨ। ਬਿਧੀ ਚੰਦ ਨੇ ਫਿਰ ਬਾਦਸ਼ਾਹ ਨੂੰ ਸੰਬੋਧਨ ਕੀਤਾ, ''ਤੂੰ ਗੁੱਸੇ ਕਿਉਂ ਹੁੰਦਾ ਹੈ ? ਜਿਵੇਂ ਕਿ ਠੀਕ ਅਤੇ ਉਚਿਤ ਹੀ ਸੀ, ਘੋੜਾ ਮੈਂ ਲੈ ਲਿਆ ਹੈ। ਤੂੰ ਆਪਣੇ ਕੀਤੇ ਹੋਏ ਵਾਅਦੇ ਨੂੰ ਯਾਦ ਕਰ। ਮੈਂ ਪਹਿਲਾਂ ਵੀ ਸਾਈਸ ਅਤੇ ਘਾਹ ਕੱਟਣ ਵਾਲੇ ਦੇ ਰੂਪ ਵਿੱਚ ਕੋਈ ਤਨਖਾਹ ਨਹੀਂ ਲਈ, ਅਤੇ ਨਾ ਹੀ ਜਿਹੜਾ ਇਕ ਹਜ਼ਾਰ ਰੁਪਇਆ ਤੂੰ ਭੇਟ ਕੀਤਾ ਸੀ, ਮੈਂ ਉਹ ਲਿਆ। ਹੁਣ ਘੋੜੇ ਦਾ ਖੁਰਾ ਲੱਭਣ ਵਾਸਤੇ ਤੂੰ ਚਾਰ ਲੱਖ ਰੁਪਏ ਦੇਣ ਦਾ ਵਾਅਦਾ ਕੀਤਾ ਸੀ, ਉਹ ਤੂੰ ਮੈਨੂੰ ਅਜੇ ਅਦਾ ਨਹੀਂ ਕੀਤੇ। ਫਿਰ ਤੂੰ ਇਕ ਦਮ ਹੁਣੇ ਹੀ ਦੱਸਣ ਵਾਸਤੇ ਸਵਾ ਲੱਖ ਰੁਪਇਆ ਦੇਣ ਦਾ ਵਾਅਦਾ ਕੀਤਾ ਸੀ, ਤੇਰੇ ਕੋਲੋਂ ਮੈਨੂੰ ਅਜੇ ਤਕ ਇਕ ਕੌਡੀ ਵੀ ਪ੍ਰਾਪਤ ਨਹੀਂ ਹੋਈ। ਇਸ ਲਈ ਦਰਅਸਲ ਇਹ ਘੋੜੇ ਮੈਂ ਤੇਰੇ ਕੋਲੋਂ ਕਾਠੀਆਂ ਸਮੇਤ ਖਰੀਦ ਲਏ ਹਨ ਅਤੇ ਇਨ੍ਹਾਂ ਦੀ ਰਕਮ ਨੂੰ ਮੇਰੇ ਖਾਤੇ ਵਿੱਚ ਚੜ੍ਹਾ ਕੇ ਹਿਸਾਬ ਪੂਰਾ ਕਰ ਲਿਆ ਜਾਏ। ਬਾਕੀ ਦਾ ਬਕਾਇਆ ਮੈਨੂੰ ਭੇਜ ਦੇਣਾ ਅਤੇ ਕਰਜ਼ੇ ਤੋਂ ਮੁਕਤੀ ਪਾ ਲੈਣਾ। ਨਹੀਂ ਤਾਂ ਤੇਰੇ

ਤੇ ਮੇਰੇ ਵਿਚਕਾਰ ਇਹ ਹਿਸਾਬ ਬਣਿਆ ਰਹੇਗਾ ਜਿਸਨੂੰ ਪਰਮਾਤਮਾ ਦੇ ਦਰਬਾਰ ਵਿੱਚ ਹੀ ਪੂਰਾ ਕੀਤਾ ਜਾ ਸਕੇਗਾ। ਜੇ ਤੂੰ ਮੈਨੂੰ ਰੋਕਣਾ ਚਾਹੁੰਦਾ ਹੈਂ ਅਤੇ ਰਕਮ ਅਦਾ ਨਹੀਂ ਕਰਨਾ ਚਾਹੁੰਦਾ ਹੈਂ ਤਾਂ ਮੈਂ ਇਹ ਮੰਨਾਂਗਾ ਕਿ ਤੂੰ ਇਕ ਧੋਖੇਬਾਜ਼ ਬਾਦਸ਼ਾਹ ਹੈਂ। ਕਿਲ੍ਹੇ ਦੀਆਂ ਚਾਬੀਆਂ ਮੇਰੇ ਕੋਲ ਹਨ ਤੇ ਮੈਂ ਇਨ੍ਹਾਂ ਨੂੰ ਡੂੰਘੀ ਨਦੀ ਵਿੱਚ ਸੁੱਟ ਦੇਵਾਂਗਾ। ਛੇਤੀ ਕਰ, ਮੈਨੂੰ ਫੜਨ ਤੋਂ ਪਹਿਲਾਂ ਤੈਨੂੰ ਉਹ ਚਾਬੀਆਂ ਲੱਭਣੀਆਂ ਪੈਣਗੀਆਂ।'' ਇਹ ਕਹਿੰਦਿਆਂ ਹੋਇਆਂ ਬਿਧੀ ਚੰਦ ਨੇ ਫਿਰ ਆਪਣੇ ਕਾਰਜ ਦੀ ਸਫਲਤਾ ਲਈ ਅਰਦਾਸ ਕੀਤੀ ਅਤੇ ਆਖਰੀ ਵਾਰ ਬਾਦਸ਼ਾਹ ਨੂੰ ਸੰਬੋਧਨ ਕੀਤਾ, ''ਤੂੰ ਜੋ ਕੋਸ਼ਿਸ਼ ਕਰਨੀ ਹੈ ਹੁਣੇ ਕਰ ਲੈ, ਤਾਂ ਕਿ ਮੇਰੇ ਚਲੇ ਜਾਣ ਤੋਂ ਬਾਅਦ ਤੈਨੂੰ ਅਫ਼ਸੋਸ ਨਾ ਰਹਿ ਜਾਏ। ਇਹ ਵੀ ਨਾ ਆਖੀਂ ਕਿ ਤੈਨੂੰ ਪੂਰੀ ਤਰ੍ਹਾਂ ਪਤਾ ਨਹੀਂ ਲਗ ਸਕਿਆ।'' ਇਸ ਉੱਤੇ ਉਸ ਨੇ ਚਾਬੀਆਂ ਦਾ ਗੁੱਛਾ ਫੜਿਆ ਅਤੇ ''ਜਾ ਰਿਹਾਂ'' ''ਜਾ ਰਿਹਾਂ'' ਅਤੇ ''ਚਲਾ ਗਿਆ'' ਕਹਿੰਦੇ ਹੋਏ ਡੂੰਘੇ ਪਾਣੀ ਵਿੱਚ ਸੁੱਟ ਦਿੱਤਾ ਅਤੇ ਬਾਦਸ਼ਾਹ ਨੂੰ ਉਹ ਚਾਬੀਆਂ ਤੇ ਕੀਮਤੀ ਘੋੜੇ ਲੱਭਣ ਵਾਸਤੇ ਛੱਡ ਕੇ ਉਹ ਤੁਰ ਪਿਆ।

ਉਸ ਨੇ ਘੋੜੇ ਨੂੰ ਚਾਬੁਕ ਮਾਰੀ, ਘੋੜੇ ਨੇ ਆਪਣੇ ਆਪ ਨੂੰ ਪਿਛਾਂਹ ਖਿੱਚ ਕੇ ਦੀਵਾਰ 'ਤੇ ਕੁੱਦ ਕੇ ਰਾਵੀ ਦੇ ਡੂੰਘੇ ਪਾਣੀ ਵਿੱਚ ਛਾਲ ਮਾਰ ਦਿੱਤੀ। ਬਿਧੀ ਚੰਦ ਉਸ 'ਤੇ ਸਵਾਰ ਹੋ ਕੇ ਉਸੇ ਤਰ੍ਹਾਂ ਹੀ ਨਿਕਲ ਆਇਆ ਜਿਵੇਂ ਉਹ ਉਸਦੇ ਸਾਥੀ ਦਿਲਬਾਗ ਨਾਲ ਚਲਿਆ ਸੀ। ਜਾਂਦੇ ਜਾਂਦੇ ਉਸਨੇ ਖੁਸ਼ੀ ਨਾਲ ਗੁਣ-ਗਣਾਉਣਾ ਸ਼ੁਰੂ ਕੀਤਾ। ਦੋਵੇਂ ਘੋੜੇ ਉਨ੍ਹਾਂ ਸਿੱਖਾਂ ਨੂੰ ਸੌਂਪ ਦਿੱਤੇ ਗਏ ਜਿਹੜੇ ਘੋੜਿਆਂ ਨੂੰ ਕਾਬੁਲ ਤੋਂ ਗੁਰੂ ਜੀ ਲਈ ਲੈ ਕੇ ਆਏ ਸਨ।

ਹੋਰ ਵੀ ਸ਼ਰਧਾ ਨਾਲ ਬਿਉਰਾ ਦੇਣ ਵਾਲਾ ਸਿੱਖ ਇਤਿਹਾਸਕਾਰ ਮਹਾਂਕਵੀ ਸੰਤੋਖ ਸਿੰਘ ਕਹਿੰਦਾ ਹੈ ਕਿ ਜਦੋਂ ਦੋਵੇਂ ਘੋੜੇ ਮਿਲੇ ਤਾਂ ਉਹ ਇਕ ਦੂਸਰੇ ਦੇ ਸਵਾਗਤ ਵਾਸਤੇ ਹਿਣ-ਹਿਣਾਏ, ਉਨ੍ਹਾਂ ਨੇ ਇਕ ਦੂਸਰੇ ਨਾਲ ਨੱਕ ਰਗੜਿਆ ਅਤੇ ਦੋ ਲੰਮੇ ਸਮੇਂ ਤੋਂ ਵਿਛੜੇ ਭਰਾਵਾਂ ਦੀ ਤਰ੍ਹਾਂ ਇਕ ਦੂਜੇ ਦਾ ਸਵਾਗਤ ਕੀਤਾ। ਕਾਬਲੀ ਸਿੱਖਾਂ ਨੇ ਉਹ ਘੋੜੇ ਗੁਰੂ ਜੀ ਦੀ ਭੇਟ ਕਰ ਦਿੱਤੇ। ਗੁਰੂ ਜੀ ਨੇ ਦਿਲਬਾਗ ਦਾ ਨਾਂ ਬਦਲ ਕੇ 'ਜਾਨ ਭਾਈ' ਰੱਖ ਦਿੱਤਾ ਜਿਸ ਦਾ ਅਰਥ ਹੈ ਕਿ ਉਹ ਘੋੜਾ ਜਿਹੜਾ ਜੀਵਨ ਦੀ ਤਰ੍ਹਾਂ ਪਿਆਰਾ ਹੈ। ਗੁਲਬਾਗ ਦਾ ਨਾਂ ਸੁਹੇਲਾ ਰੱਖ ਦਿੱਤਾ ਗਿਆ ਜਿਸ ਦਾ ਅਰਥ ਪਿਆਰਾ ਸਾਥੀ ਹੈ।

# ਅਧਿਆਇ ਉਨ੍ਹੀ

## ਲਹਿਰਾ ਅਤੇ ਮਹਿਰਾਜ ਦੀ ਲੜਾਈ

ਅਜਿਹੀਆਂ ਚਿਤਾਵਨੀਆਂ ਸਨ ਕਿ ਘੋੜਿਆਂ ਨੂੰ ਵਾਪਿਸ ਲੈਣ ਲਈ ਬਾਦਸ਼ਾਹ ਦੀ ਫ਼ੌਜ ਛੇਤੀ ਹੀ ਪਹੁੰਚੇਗੀ, ਅਤੇ ਹੁਣ ਇਹ ਜ਼ਰੂਰੀ ਸੀ ਕਿ ਸੁਰੱਖਿਆ ਦੀ ਤਿਆਰੀ ਕੀਤੀ ਜਾਵੇ ਅਤੇ ਕਿਸੇ ਯੋਗ ਥਾਂ 'ਤੇ ਸ਼ਰਣ ਲਈ ਜਾਵੇ। ਰਾਇ ਜੋਧ ਨੇ ਗੁਰੂ ਜੀ ਨੂੰ ਸਿਫ਼ਾਰਸ਼ ਕੀਤੀ ਕਿ ਇਕ ਸੰਘਣੇ ਜੰਗਲ ਵਿੱਚ ਜਾਇਆ ਜਾਵੇ, ਜਿਥੇ ਕਿ ਇਕ ਸਰੋਵਰ ਵੀ ਸੀ; ਨਹੀਂ ਤਾਂ ਮੀਲਾਂ ਤੱਕ ਕਿਤੇ ਪਾਣੀ ਦਾ ਨਾਂ-ਨਿਸ਼ਾਨ ਨਹੀਂ ਸੀ। ਬਾਅਦ ਵਿੱਚ ਲਹਿਰਾ ਤੇ ਮਹਿਰਾਜ ਦੋ ਪਿੰਡ ਇਸ ਸਰੋਵਰ ਦੇ ਲਾਗੇ ਬਣਾਏ ਗਏ। ਨਥਾਣੇ ਦੀ ਧਰਤੀ 'ਤੇ ਗੁਰੂ ਜੀ ਤਿੰਨ ਹਜ਼ਾਰ ਵਿਅਕਤੀਆਂ ਨਾਲ ਤੇ ਰਾਇ ਜੋਧ ਇਕ ਹਜ਼ਾਰ ਵਿਅਕਤੀਆਂ ਨਾਲ ਉਸ ਤਾਲਾਬ ਵੱਲ ਚਲ ਪਏ। ਤਲਾਬ ਦੇ ਕਿਨਾਰੇ ਫ਼ੌਜ ਨੂੰ ਇਸ ਤਰੀਕੇ ਨਾਲ ਲਾਇਆ ਗਿਆ ਕਿ ਦੁਸ਼ਮਣ ਦੇ ਉਥੇ ਪੁੱਜਣ 'ਤੇ ਉਸ ਦੀ ਪਹੁੰਚ ਪਾਣੀ ਤੱਕ ਨਾ ਹੋ ਸਕੇ ਅਤੇ ਉਹ ਨਿਸਚਿਤ ਰੂਪ ਵਿੱਚ ਪਿਆਸ ਨਾਲ ਖਤਮ ਹੋ ਜਾਵੇ।

**ਲਲਾ ਬੇਗ ਨਾਲ ਯੁੱਧ :**

ਬਾਦਸ਼ਾਹ ਗੁਰੂ ਜੀ ਨੂੰ ਸਜ਼ਾ ਦੇਣ ਲਈ ਖੁਦ ਜਾਣ ਬਾਰੇ ਸੋਚ ਰਿਹਾ ਸੀ, ਪਰ ਵਜ਼ੀਰ ਖ਼ਾਂ ਨੇ ਉਸ ਨੂੰ ਅਜਿਹਾ ਨਾ ਕਰਨ ਦੀ ਸਲਾਹ ਦਿਤੀ, ਕਿਉਂਕਿ ਉਹ ਜਾਣਦਾ ਸੀ ਕਿ ਬਾਦਸ਼ਾਹ ਉਸ ਦੀ ਸੁਖ-ਸਿਮ੍ਰਧੀ ਦਾ ਆਧਾਰ ਹੈ ਅਤੇ ਇਸ ਸੰਘਰਸ਼ ਵਿੱਚ ਜਿੱਤ ਗੁਰੂ ਜੀ ਦੀ ਹੋਵੇਗੀ। ਵਜ਼ੀਰ ਖ਼ਾਂ ਨੇ ਸਿਫ਼ਾਰਿਸ਼ ਕੀਤੀ ਕਿ ਤੋਪਖਾਨਾ ਨਾ ਭੇਜਿਆ ਜਾਵੇ ਤੇ ਲੜਾਈ ਦਾ ਫ਼ੈਸਲਾ ਤਲਵਾਰਾਂ, ਤੀਰਾਂ ਅਤੇ ਤੋੜੇਦਾਰ ਬੰਦੂਕਾਂ ਨਾਲ ਕੀਤਾ ਜਾਵੇ। ਬਾਦਸ਼ਾਹ ਨੇ ਇਹ ਸਲਾਹ ਮੰਨ ਲਈ। ਇਕ ਨੰਗੀ ਤਲਵਾਰ ਨੂੰ ਹੱਥ ਵਿੱਚ ਫੜ ਕੇ ਅਤੇ ਆਪਣੇ ਮੁੱਖ ਸਲਾਹਕਾਰ ਨੂੰ ਸੱਦ ਕੇ ਉਸਨੇ ਕਿਹਾ, ''ਕੀ ਕੋਈ ਅਜਿਹਾ ਬਹਾਦਰ ਵਿਅਕਤੀ ਹੈ ਜਿਹੜਾ ਗੁਰੂ ਦੇ ਖ਼ਿਲਾਫ਼ ਮੁਹਿੰਮ ਉੱਤੇ ਜਾਵੇ?'' ਬਾਦਸ਼ਾਹਾਂ ਵਾਸਤੇ ਅਜਿਹੇ ਮੌਕਿਆਂ 'ਤੇ ਇਹ ਪਰੰਪਰਾ ਸੀ ਕਿ ਉਹ ਤਲਵਾਰ ਤੇ ਪਾਨ ਦਾ ਬੀੜਾ ਸਾਹਮਣੇ ਰੱਖ ਦਿੰਦੇ ਸਨ। ਜਿਹੜਾ ਵੀ ਪਾਨ ਦੇ ਬੀੜੇ ਨੂੰ ਚੁਕ ਕੇ ਮੂੰਹ ਵਿੱਚ ਰੱਖ ਲੈਂਦਾ ਤੇ ਤਲਵਾਰ ਫੜ ਲੈਂਦਾ ਤਾਂ ਉਹ ਉਸ ਮੁਹਿੰਮ 'ਤੇ ਜਾਣ ਲਈ ਅਤੇ

ਬਾਦਸ਼ਾਹ ਦੇ ਸਾਹਮਣੇ ਆਈ ਚਣੌਤੀ ਨੂੰ ਸਵੀਕਾਰ ਕਰਨ ਵਾਲਾ ਸਮਝ ਲਿਆ ਜਾਂਦਾ। ਸ਼ਾਹੀ ਫ਼ੌਜ ਦਾ ਇਕ ਉੱਚੇ ਅਹੁਦੇ ਦਾ ਅਧਿਕਾਰੀ ਲਲਾ ਬੇਗ ਉੱਠਿਆ ਅਤੇ ਉਸ ਸਾਰੀ ਰਸਮ ਨੂੰ ਪੂਰਿਆਂ ਕਰਦਿਆਂ ਹੋਇਆ ਬੋਲਿਆ ਕਿ ਉਹ ਗੁਰੂ ਦੇ ਖਿਲਾਫ਼ ਮੁਹਿੰਮ ਦੀ ਅਗਵਾਈ ਕਰੇਗਾ ਅਤੇ ਕੁਝ ਹੀ ਦਿਨਾਂ ਵਿੱਚ ਗੁਰੂ ਜੀ ਨੂੰ ਚੁਰਾਏ ਹੋਏ ਘੋੜਿਆਂ ਸਮੇਤ ਬਾਦਸ਼ਾਹ ਦੇ ਸਾਹਮਣੇ ਪੇਸ਼ ਕਰ ਦੇਵੇਗਾ। ਲਲਾ ਬੇਗ ਦੇ ਭਰਾ ਅਮਰ ਬੇਗ ਨੇ ਆਪਣੇ ਦੋ ਪੁੱਤਰਾਂ ਕਾਸਿਮ ਬੇਗ ਤੇ ਸ਼ਮਸ ਬੇਗ ਅਤੇ ਆਪਣੇ ਭਤੀਜੇ ਕਾਬਲੀ ਬੇਗ਼ ਨੇ ਵੀ ਆਪਣੇ ਆਪ ਨੂੰ ਇਸ ਕੰਮ ਲਈ ਪੇਸ਼ ਕੀਤਾ। ਬਾਦਸ਼ਾਹ ਨੇ ਉਨ੍ਹਾਂ ਨੂੰ ਪਹਿਲਾਂ ਹੀ ਕਲਗੀਆਂ, ਪਗੜੀਆਂ, ਹਾਰ, ਅਤੇ ਬਾਜੂਬੰਦ ਆਦਿ ਭੇਟਾਂ ਦੇ ਦਿੱਤੀਆਂ ਅਤੇ ਇਨ੍ਹਾਂ ਸਾਰਿਆਂ ਨੂੰ ਪੈਂਤੀ ਹਜ਼ਾਰ ਘੋੜਸਵਾਰ ਅਤੇ ਪੈਦਲ ਫ਼ੌਜ ਦੇ ਮੁਖੀ ਨਿਯੁਕਤੀ ਕਰ ਦਿੱਤਾ। ਉਸਨੇ ਹੋਰ ਢਿੱਲ ਨ ਕਰਨ ਦਾ ਅਤੇ ਛੇਤੀ ਜਾਣ ਅਤੇ ਗੁਰੂ ਜੀ ਨੂੰ ਜ਼ੰਜੀਰਾਂ ਵਿੱਚ ਉਸਦੇ ਸਾਹਮਣੇ ਪੇਸ਼ ਕਰਨ ਦਾ ਆਦੇਸ਼ ਦਿੱਤਾ।

ਸ਼ਾਹੀ ਫ਼ੌਜ ਭਾਈ ਰੂਪੇ ਆ ਪਹੁੰਚੀ ਅਤੇ ਗੁਰੂ ਜੀ ਨੂੰ ਉੱਥੇ ਨਾ ਵੇਖ ਕੇ ਉਨ੍ਹਾਂ ਦੇ ਨਵੇਂ ਟਿਕਾਣੇ ਵੱਲ ਤੁਰ ਪਈ। ਹਸਨ ਖ਼ਾਂ ਨਾਮਕ ਜਾਸੂਸ ਨੂੰ ਲਲਾ ਬੇਗ ਨੇ ਟੋਹ ਲੈਣ ਵਾਸਤੇ ਭੇਜਿਆ। ਉਸ ਦੇ ਕੰਮ ਦਾ ਭੇਤ ਉਸ ਦੇ ਇਕ ਵਾਕ ਵਿਚੋਂ ਅਚਾਨਕ ਹੀ ਜ਼ਾਹਰ ਹੋ ਗਿਆ ਜਦੋਂ ਉਸਨੇ ਕਿਹਾ, ''ਸਾਡੀ ਫ਼ੌਜ ਬਹੁਤ ਵੱਡੀ ਹੈ।'' ਇਸ 'ਤੇ ਸਿੱਖਾਂ ਨੇ ਉਸਨੂੰ ਫੜ ਕੇ ਬੰਨ੍ਹ ਲਿਆ ਅਤੇ ਲੱਤਾਂ ਨਾਲ ਕੁੱਟਿਆ। ਉਹ ਗੁਰੂ ਦੇ ਨਾਂ 'ਤੇ ਮਾਫ਼ੀ ਮੰਗਣ ਲੱਗ ਪਿਆ। ਗੁਰੂ ਜੀ ਨੇ ਉਸਨੂੰ ਨਾ ਮਾਰਨ ਤੇ ਛੱਡ ਦੇਣ ਦਾ ਆਦੇਸ਼ ਦਿੱਤਾ। ਉਸਨੂੰ ਪੁੱਛਿਆ ਗਿਆ ਕਿ ਉਹ ਸ਼ਾਹੀ ਫ਼ੌਜ ਦੀ ਗਿਣਤੀ ਦੱਸੇ ਅਤੇ ਛੱਡ ਦਿਤੇ ਜਾਣ ਦਾ ਅਹਿਸਾਨ ਮੰਨਦੇ ਹੋਏ ਉਸ ਨੇ ਸੱਚਾ ਬਿਉਰਾ ਪੇਸ਼ ਕਰ ਦਿੱਤਾ। ਉਸਨੂੰ ਆਦਰ ਵਜੋਂ ਇਕ ਪੁਸ਼ਾਕ ਭੇਟ ਕੀਤੀ ਗਈ ਅਤੇ ਤੋਰ ਦਿੱਤਾ ਗਿਆ। ਦੁਸ਼ਮਣ ਦੀ ਫ਼ੌਜ ਦੀਆਂ ਗਤੀਵਿਧੀਆਂ ਨੂੰ ਜਾਨਣ ਲਈ ਇਕ ਅਨੋਖੇ ਤਰੀਕੇ ਦਾ ਵਰਣਨ ਸੂਰਜ ਪ੍ਰਕਾਸ਼ ਦੇ ਕਰਤਾ ਨੇ ਕੀਤਾ ਹੈ। ਰਾਇ ਜੋਧ ਦੀ ਪਤਨੀ ਨੇ ਇਕ ਥਾਲੀ ਵਿੱਚ ਕੁਝ ਮੋਤੀ ਰੱਖੇ ਤਾਂ ਕਿ ਜਦੋਂ ਸ਼ਾਹੀ ਫ਼ੌਜ ਚੱਲੇ ਤਾਂ ਸਿਪਾਹੀਆਂ ਦੇ ਪੈਰਾਂ ਦੀ ਧਮਕ ਨਾਲ ਮੋਤੀ ਥਰਥਰਾ ਉੱਠਣ ਅਤੇ ਜ਼ਰੂਰੀ ਸੂਚਨਾ ਇਸ ਨਾਲ ਪ੍ਰਾਪਤ ਹੋ ਸਕੇ।

ਹਸਨ ਖ਼ਾਂ ਜਸੂਸ ਜਦੋਂ ਆਪਣੇ ਮੁਖੀ ਕੋਲ ਵਾਪਸ ਪੁੱਜਾ ਤਾਂ ਜੋ ਉਸਨੇ ਵੇਖਿਆ ਸੀ ਉਸਦਾ ਵੇਰਵਾ ਦਿੰਦਾ ਹੋਇਆ ਅਚਾਨਕ ਹੀ ਉਸ ਕੋਲੋਂ ਗੁਰੂ ਜੀ ਦੀਆਂ ਫ਼ੌਜਾਂ ਦੀ ਪ੍ਰਸੰਸਾ ਹੋ ਗਈ। ਉਸਨੇ ਕਿਹਾ ਕਿ ਉਹ ਬੇਸ਼ੱਕ ਗਿਣਤੀ ਵਿੱਚ ਥੋੜ੍ਹੇ ਹਨ ਪਰ ਸ਼ੇਰਾਂ ਦੀ ਤਰ੍ਹਾਂ ਬਹਾਦਰ ਹਨ ਅਤੇ ਯੁੱਧ ਦੇ ਚਾਹਵਾਨ ਹਨ। ਸ਼ਾਹੀ ਫ਼ੌਜ ਉਨ੍ਹਾਂ ਸਾਹਮਣੇ ਅਨੇਕਾਂ ਗਿੱਦੜਾਂ ਦੀ ਤਰ੍ਹਾਂ ਹੈ। ਲਲਾ ਬੇਗ ਇਸ ਗੱਲ 'ਤੇ ਕ੍ਰੋਧਵਾਨ ਹੋ ਗਿਆ ਅਤੇ ਉਸਨੇ ਆਪਣੇ ਇਸ ਜਸੂਸ ਨੂੰ ਨੌਕਰੀ ਵਿਚੋਂ ਕੱਢ ਦਿੱਤਾ। ਇਸ ਤੋਂ ਬਾਅਦ ਹਸਨ ਖ਼ਾਂ ਗੁਰੂ ਜੀ ਕੋਲ ਵਾਪਸ ਗਇਆ ਅਤੇ ਉਹਨਾਂ ਪਾਸੋਂ

ਸੁਰੱਖਿਆ ਅਤੇ ਸਰਪਰਸਤੀ ਲਈ ਬੇਨਤੀ ਕੀਤੀ। ਰਾਇ ਜੋਧ ਦੁਆਰਾ ਇਸਦਾ ਵਿਰੋਧ ਕੀਤੇ ਜਾਣ ਦੇ ਬਾਵਜੂਦ ਗੁਰੂ ਜੀ ਨੇ ਉਸਨੂੰ ਆਪਣੇ ਕੋਲ ਰੱਖ ਲਿਆ। ਰਾਇ ਜੋਧ ਨੇ ਬੇਨਤੀ ਕੀਤੀ ਕਿ ਦੁਸ਼ਮਣ ਦੇ ਜਸੂਸ ਨੂੰ ਆਪਣੇ ਕੋਲ ਰੱਖਣਾ ਰਾਜਨੀਤੀ ਦੇ ਪੱਖੋਂ ਉਚਿਤ ਨਹੀਂ ਹੈ। ਜੁਆਬ ਵਿੱਚ ਗੁਰੂ ਜੀ ਨੇ ਕਿਹਾ ਕਿ ਇਹ ਵੀ ਉਚਿਤ ਨਹੀਂ ਕਿ ਜੇਕਰ ਕੋਈ ਸੁਰੱਖਿਆ ਮੰਗੇ ਤਾਂ ਉਸਨੂੰ ਇਨਕਾਰ ਕਰ ਦਿੱਤਾ ਜਾਵੇ। ਫਿਰ ਉਹ ਹਸਨ ਖ਼ਾਂ ਤਾਂ ਰੱਬ ਦੇ ਗੁਪਤ ਭਾਣੇ ਅਨੁਸਾਰ ਇਕ ਬਹੁਤ ਹੀ ਪ੍ਰਸਿੱਧ ਵਿਅਕਤੀ ਬਣੇਗਾ। ਉਸੇ ਰਾਤ ਰਾਇ ਜੋਧ ਦੀ ਪਤਨੀ ਨੂੰ ਆਪਣੇ ਮੈਤੀਆਂ ਦੀ ਗਤੀਵਿਧੀ ਤੋਂ ਪਤਾ ਲੱਗਾ ਕਿ ਬਾਦਸ਼ਾਹ ਦੀ ਫ਼ੌਜ ਪਹੁੰਚ ਰਹੀ ਹੈ। ਉਸਨੇ ਗੁਰੂ ਜੀ ਦੀ ਫ਼ੌਜ ਵਿੱਚ ਆਪਣੇ ਪਤੀ ਨੂੰ ਇਸ ਬਾਰੇ ਲਿਖਿਆ ਤਾਂ ਕਿ ਗੁਰੂ ਜੀ ਨੂੰ ਉਚਿਤ ਢੰਗ ਨਾਲ ਦੱਸਿਆ ਜਾ ਸਕੇ।

ਸ਼ਾਹੀ ਫੌਜਾਂ ਵਿਚ ਕਈ ਕੌਮਾਂ ਦੇ ਲੋਕ ਸਨ। ਕਈਆਂ ਦੇ ਸਿਰ ਵੱਡੇ-ਵੱਡੇ ਸਨ, ਕਈਆਂ ਦੇ ਲੰਮੇ ਨੱਕ ਸਨ ਅਤੇ ਹੋਰ ਕਈਆਂ ਦੀਆਂ ਲਾਲ-ਲਾਲ ਗੱਲ੍ਹਾਂ ਸਨ। ਉਸ ਫ਼ੌਜ ਵਿੱਚ ਇਥੋਪੀਆ ਦੇ ਲੋਕ, ਰੋਹੇਲੇ, ਯੂਸਫ ਜ਼ਈ, ਦਾਊਦ ਜਈ, ਗਿਲ ਜ਼ਈ, ਬਲੋਚ ਅਤੇ ਪਠਾਨ ਕੌਮੀਅਤ ਦੇ ਸਿਪਾਹੀ ਸਨ।ਅੱਗੇ-ਅੱਗੇ ਮਸ਼ਾਲਾਂ ਤੋਂ ਬਾਅਦ ਉਹ ਅਨੇਕਾਂ ਤਰ੍ਹਾਂ ਦੇ ਨਗਾਰਿਆਂ ਦੀਆਂ ਆਵਾਜ਼ਾਂ ਨਾਲ ਅੱਗੇ ਵੱਧ ਰਹੇ ਸਨ। ਲਲਾ ਬੇਗ਼ ਨੇ ਆਪਣੀਆਂ ਫ਼ੌਜਾਂ ਨੂੰ ਕਿਹਾ ਕਿ ਗੁਰੂ ਕੋਲ ਫ਼ੌਜ ਵਰਗਾ ਕੁਝ ਵੀ ਨਹੀਂ ਹੈ, ਉਹ ਕਿਸ ਨਾਲ ਲੜਨਗੇ? ਫ਼ੌਜ ਨੇ ਤਾਂ ਸਿਰਫ ਜਾਣਾ ਹੈ ਅਤੇ ਸਿੱਖਾਂ ਦੇ ਪੀਰ ਨੂੰ ਫੜ ਲੈਣਾ ਹੈ। ਕਮਰਬੇਗ ਨੇ ਆਪਣੇ ਮੁਖੀ ਨੂੰ ਸੰਬੋਧਨ ਕਰਦਿਆਂ ਹੋਇਆ ਕਿਹਾ, ਹੇ ਮੇਰੇ ਭਰਾ, ਜੇਕਰ ਤੁਸੀਂ ਮੈਨੂੰ ਭੇਜੋ ਤਾਂ ਗੁਰੂ ਦੀ ਤਾਂ ਗੱਲ ਹੀ ਛੱਡੋ ਮੈਂ ਤਾਂ ਮੌਤ ਦੇ ਫਰਿਸ਼ਤੇ ਨੂੰ ਵੀ ਤੁਹਾਡੇ ਕੋਲ ਲੈ ਆਵਾਂਗਾ। ਇਸ ’ਤੇ ਸੈਨਾਪਤੀ ਨੇ ਸੱਤ ਹਜ਼ਾਰ ਸਿਪਾਹੀ ਉਸ ਦੇ ਸਪੁਰਦ ਕਰ ਦਿੱਤੇ। ਉਸਨੂੰ ਆਉਂਦੇ ਹੋਏ ਨੂੰ ਵੇਖ ਕੇ ਪਹਿਲਾਂ ਰਹਿ ਚੁੱਕੇ ਸ਼ਾਹੀ ਜਸੂਸ ਹਸਨ ਖ਼ਾਂ ਨੇ ਗੁਰੂ ਜੀ ਨੂੰ ਉਸਦਾ ਨਾਂ, ਉਸਦਾ ਅਹੁਦਾ ਅਤੇ ਉਸਦੀਆਂ ਯੋਗਤਾਵਾਂ ਦੇ ਬਾਰੇ ਦੱਸ ਦਿੱਤਾ।

ਇਕ ਹਜ਼ਾਰ ਵਿਅਕਤੀਆਂ ਨੂੰ ਨਾਲ ਲੈ ਕੇ ਰਾਇ ਜੋਧ ਕਮਰ ਬੇਗ ਦਾ ਮੁਕਾਬਲਾ ਕਰਨ ਵਾਸਤੇ ਚੱਲ ਪਿਆ। ਉਸਨੇ ਆਪਣੀ ਫ਼ੌਜ ਨੂੰ ਆਦੇਸ਼ ਦਿੱਤਾ ਕਿ ਉਹ ਆਪਣੀਆਂ ਤੋੜੇਦਾਰ ਬੰਦੂਕਾਂ ਨੂੰ ਜ਼ਰਾ ਦੂਰੀ ’ਤੇ ਰੱਖ ਕੇ ਚਲਾਉਣ ਅਤੇ ਦੁਸ਼ਮਣ ਨੂੰ ਲਾਗੇ ਨਾ ਆਉਣ ਦੇਣ। ਗੋਲੀਆਂ ਦੀ ਬਾਰਸ਼ ਨੇ ਛੇਤੀ ਹੀ ਇਕ ਦੂਜੇ ਨਾਲ ਜੁੜ ਕੇ ਅੱਗੇ ਵਧ ਰਹੀ ਸ਼ਾਹੀ ਫ਼ੌਜ ਦੀਆਂ ਸਫ਼ਾਂ ਨੂੰ ਹੌਲਿਆਂ ਕਰ ਦਿੱਤਾ ਅਤੇ ਅੱਗੇ-ਅੱਗੇ ਆ ਰਹੇ ਮਸ਼ਾਲਚੀਆਂ ਨੂੰ ਬਿਲਕੁਲ ਖਤਮ ਕਰ ਦਿੱਤਾ। ਇਸ ਤੋਂ ਬਾਅਦ ਹਨੇਰਾ ਹੋ ਗਿਆ ਅਤੇ ਸ਼ਾਹੀ ਫ਼ੌਜ ਵਿੱਚ ਬੁਰੀ ਤਰ੍ਹਾਂ ਘਬਰਾਹਟ ਫੈਲ ਗਈ। ਉਹ ਤਲਵਾਰਾਂ ਅਤੇ ਬੰਦੂਕਾਂ ਦਾ ਇਸਤੇਮਾਲ ਕਰ ਰਹੇ ਸਨ ਅਤੇ ਗੁਰੂ ਜੀ ਦੀਆਂ

ਫੌਜਾਂ ਦੁਆਰਾ ਕੀਤੀ ਗਈ ਮਾਰ-ਕਾਟ ਅਤੇ ਆਪਣੇ ਖਤਰਨਾਕ ਕਾਰਨਾਮੇ ਤੋਂ ਭੈਭੀਤ ਹੁਣ ਉਹ ਕਿਸੇ ਦੀ ਗੱਲ ਨਹੀਂ ਸੁਣ ਰਹੇ ਸਨ ਅਤੇ ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਲਗ ਰਿਹਾ ਸੀ ਕਿ ਉਹ ਕਿਸੇ ਮਿੱਤਰ ਨੂੰ ਮਾਰ ਰਹੇ ਹਨ ਜਾਂ ਦੁਸ਼ਮਣ ਦਾ ਕਤਲ ਕਰ ਰਹੇ ਹਨ। ਛੇਤੀ ਹੀ ਹਨ੍ਹੇਰੇ, ਘੋੜਿਆਂ ਅਤੇ ਬੰਦਿਆਂ ਕਾਰਨ ਉਠੀ ਹੋਈ ਧੂੜ ਦੇ ਕਾਰਨ, ਦਿਨ ਭਰ ਦੀ ਥਕਾਨ, ਠੰਢ ਅਤੇ ਆਪਣੀ ਫ਼ੌਜ ਦੇ ਭਾਰੀ ਨੁਕਸਾਨ ਕਾਰਨ ਉਹਨਾਂ ਨੇ ਪਿਛੇ ਹਟਣਾ ਹੀ ਸਭ ਤੋਂ ਠੀਕ ਸਮਝਿਆ। ਆਪਣੇ ਪਿਛਲੇ ਪਾਸੇ ਦੀ ਫ਼ੌਜ ਨੂੰ ਉਨ੍ਹਾਂ ਨੇ ਦੁਸ਼ਮਣ ਦੀ ਫ਼ੌਜ ਸਮਝ ਲਿਆ ਅਤੇ ਉਹਨਾਂ ਉੱਤੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ। ਇਸ ਤਰ੍ਹਾਂ ਸ਼ਾਹੀ ਫ਼ੌਜ ਟੁੱਟ ਗਈ ਅਤੇ ਆਪਸੀ ਮਾਰ-ਕਾਟ ਵਿੱਚ ਹੀ ਇਹ ਸਾਰੀ ਟੁਕੜੀ ਨਸ਼ਟ ਹੋ ਗਈ। ਇਕੱਲਾ ਬਚ ਰਿਹਾ ਕਮਰ ਬੇਗ ਆਪਣੀ ਫ਼ੌਜ ਦੀ ਖੋਜ ਵਿੱਚ ਅੱਗੇ ਵਧਿਆ ਅਤੇ ਅੱਗੇ ਵਧਦਾ ਹੋਇਆ ਉਹ ਤੀਰਾਂ ਦੀ ਵਰਖਾ ਕਰਨ ਲੱਗਾ। ਮੌਕਾ ਵੇਖ ਕੇ ਰਾਇ ਜੋਧ ਨੇ ਆਪਣੇ ਬਰਛੇ ਨਾਲ ਕਮਰ ਬੇਗ ਨੂੰ ਵਿੰਨ੍ਹ ਲਿਆ। ਉਹ ਡਿੱਗ ਪਿਆ ਅਤੇ ਛੇਤੀ ਹੀ ਪੀੜਾ ਵਿੱਚ ਪ੍ਰਾਣ ਤਿਆਗ ਗਿਆ। ਰਾਇ ਜੋਧ ਨੇ ਜਿੱਤ ਦੀ ਸੂਚਨਾ ਗੁਰੂ ਜੀ ਨੂੰ ਦਿੱਤੀ ਅਤੇ ਗੁਰੂ ਜੀ ਨੇ ਗਰਮਜੋਸ਼ੀ ਨਾਲ ਉਸਨੂੰ ਸ਼ਾਬਾਸ਼ ਦਿੱਤੀ।



ਗੁਰੂ ਜੀ ਦੀ ਫ਼ੌਜ ਕੋਲ ਜਲਾਉਣ ਵਾਸਤੇ ਕਾਫੀ ਜੰਗਲ ਦੀ ਲੱਕੜ ਮੌਜੂਦ ਸੀ ਪਰ ਸ਼ਾਹੀ ਫ਼ੌਜ ਕੋਲ ਅਜਿਹੀ ਕੋਈ ਸੁਵਿਧਾ ਨਹੀਂ ਸੀ। ਨਤੀਜੇ ਵਜੋਂ ਰਾਤ ਦੇ ਅਖੀਰ ਵਿੱਚ ਬਾਦਸ਼ਾਹ ਦੀ ਫ਼ੌਜ ਠੰਢ ਨਾਲ ਜੰਮ ਗਈ। ਜਦੋਂ ਦਿਨ ਨਿਕਲਿਆ ਤਾਂ ਮੈਦਾਨ ਵਿੱਚ ਸ਼ਾਹੀ ਫ਼ੌਜ ਦੇ ਢੇਰਾਂ ਦੇ ਢੇਰ ਸਿਪਾਹੀ ਮਰੇ ਹੋਏ ਪਏ ਸਨ। ਗੁਰੂ ਜੀ ਨੇ ਜਦੋਂ ਦੂਰੋਂ ਹੀ ਇਹ ਸਭ ਕੁਝ ਵੇਖਿਆ ਤਾਂ ਉਹਨਾਂ ਦੇ ਮਨ ਵਿੱਚ ਹਸਨ ਖ਼ਾਂ ਦੇ ਸ਼ਬਦਾਂ ਦਾ ਖ਼ਿਆਲ ਆਇਆ ਕਿ ਉਹਨਾਂ ਦੇ ਸਿੱਖ ਸ਼ੇਰਾਂ ਵਰਗੇ ਬਹਾਦਰ ਹਨ ਅਤੇ ਉਹਨਾਂ ਵਿਚੋਂ ਹਰ ਇਕ ਦੁਸ਼ਮਨ ਦੀ ਫ਼ੌਜ ਦੇ ਕਈ ਗਿੱਦੜਾਂ ਨੂੰ ਮਾਰ ਸਕਦਾ ਹੈ।

ਕਮਰ ਬੇਗ ਅਤੇ ਉਸਦੇ ਹਜ਼ਾਰਾਂ ਸਿਪਾਹੀਆਂ ਨੂੰ ਮਾਰੇ ਗਏ ਵੇਖ ਕੇ ਮੁੱਖ ਸੈਨਾਪਤੀ ਬਹੁਤ ਦੁਖੀ ਹੋ ਉਠਿਆ। ਉਸਨੇ ਖੁਦ ਲੜਾਈ ਵਿੱਚ ਅੱਗੇ ਜਾਣ ਦਾ ਮਨ ਬਣਾਇਆ ਪਰ ਕਮਰ ਬੇਗ ਦੇ ਪੁੱਤਰ ਸ਼ਮਸ ਬੇਗ ਨੇ ਆਪ ਅੱਗੇ ਜਾਣ ਦੀ ਆਗਿਆ ਮੰਗੀ। ਸੈਨਾਪਤੀ ਮੰਨ ਗਿਆ ਅਤੇ ਉਸਨੇ ਆਪਣੀ ਫ਼ੌਜ ਦਾ ਇਕ ਹਿੱਸਾ ਸ਼ਮਸ ਬੇਗ ਦੇ ਅਧੀਨ ਕਰ ਦਿੱਤਾ। ਸ਼ਮਸ ਬੇਗ ਜਿਵੇਂ ਹੀ ਅੱਗੇ ਵਧਿਆ ਤਾਂ ਉਹ ਆਪਣੇ ਪਿਤਾ ਦੇ ਮੁਰਦਾ ਸਰੀਰ ਨੂੰ ਵੇਖ ਕੇ ਉਸ ਥਾਂ 'ਤੇ ਲਾਗੇ ਹੀ ਠਿਠਕ ਗਿਆ। ਫਿਰ ਵੀ ਉਹ ਆਪਣੀ ਫ਼ੌਜ ਦੀ ਅਗਵਾਈ ਲਈ ਡਟਣ ਵਿੱਚ ਕਾਮਯਾਬ ਹੋ ਗਿਆ। ਜਸੂਸ ਹਸਨ ਖ਼ਾਂ ਨੇ ਇਸ਼ਾਰਾ ਕਰਕੇ ਗੁਰੂ ਜੀ ਨੂੰ ਸ਼ਮਸ ਬੇਗ ਦਿਖਾਇਆ:

"ਗੁਰੂ ਜੀ ਨੇ ੧੫੦੦ ਵਿਅਕਤੀ ਦੇ ਕੇ ਬਿਧੀ ਚੰਦ ਨੂੰ ਭੇਜਿਆ। ਬਿਧੀ ਚੰਦ ਨੇ ਆਪਣੇ ਵਿਰੋਧੀ ਨੂੰ ਵੇਖ ਕੇ ਇਸ ਤਰ੍ਹਾਂ ਸੰਬੋਧਿਤ ਕੀਤਾ: "ਓ ਲੜਕੇ, ਕਿਉਂ ਮਰਨ ਵਾਸਤੇ ਆ ਰਿਹਾ ਹੈਂ? ਤੂੰ ਵੇਖਿਆ ਨਹੀਂ ਹੈ ਕਿ ਤੇਰਾ ਪਿਤਾ ਪਹਿਲਾਂ ਹੀ ਮੌਤ ਦੇ ਘਰ ਪਹੁੰਚ ਚੁੱਕਾ ਹੈ; ਤੂੰ ਉਸਦੇ ਪਿੱਛੇ ਕਿਉਂ ਜਾਣਾ ਚਾਹੁੰਦਾ ਹੈਂ? ਲੜਾਈ ਦੇ ਮੈਦਾਨ ਵਾਸਤੇ ਤੇਰੀ ਉਮਰ ਅਜੇ ਬਹੁਤ ਘੱਟ ਹੈ। ਆਪਣੀ ਮਾਂ ਤੋਂ ਸੁਰੱਖਿਆ ਲੈਣ ਲਈ ਤੂੰ ਘਰ ਚਲਾ ਜਾ।" ਇਹ ਸੁਣਕੇ ਸ਼ਮਸ ਬੇਗ ਨੇ ਗੁੱਸੇ ਨਾਲ ਜੁਆਬ ਦਿੱਤਾ, "ਜੇਕਰ ਮੈਂ ਮਾਰਿਆ ਗਿਆ ਤਾਂ ਮੈਂ ਆਪਣੇ ਬਾਪ ਦੇ ਦੁਸ਼ਮਣ ਨੂੰ ਵੀ ਨਾਲ ਹੀ ਲੈ ਕੇ ਜਾਂਵਾਂਗਾ।" ਇਸਤੋਂ ਬਾਅਦ ਤੀਰ ਅਤੇ ਤਲਵਾਰਾਂ ਚੱਲਣ ਲਗੀਆਂ। ਬਿਧੀ ਚੰਦ ਦੇ ਸ਼ਕਤੀਸ਼ਾਲੀ ਬਾਜ਼ੂਆਂ ਨੇ ਕਈ ਤੁਰਕਾਂ ਨੂੰ ਅਣਿਆਈ ਮੌਤ ਦੇ ਘਾਟ ਉਤਾਰ ਦਿੱਤਾ। ਉਹਨਾਂ ਵਿਚੋਂ ਕਈ ਚੰਗੀ ਤਰ੍ਹਾਂ ਲੜੇ ਪਰ ਬਿਧੀ ਚੰਦ ਦੀ ਫ਼ੌਜ ਦੀ ਉੱਚ ਕੋਟੀ ਦੀ ਬਹਾਦਰੀ ਦੇ ਸਾਹਮਣੇ ਉਹ ਮਾਤ ਖਾ ਗਏ। ਇਸ ਤੋਂ ਉਪਰੰਤ ਦੋਵੇਂ ਫ਼ੌਜਦਾਰ, ਬਿਧੀ ਚੰਦ ਅਤੇ ਸ਼ਮਸ ਬੇਗ ਇਕੱਲੇ-ਇਕੱਲੇ ਲੜਾਈ ਵਿੱਚ ਇੱਕ ਦੂਜੇ ਨਾਲ ਜੁਝ ਪਏ। ਬਿਧੀ ਚੰਦ ਨੇ ਆਪਣੇ ਵਿਰੋਧੀ ਦੇ ਇੱਕ ਮੁੱਕਾ ਮਾਰਿਆ ਅਤੇ ਉਸਨੂੰ ਤੜਫਦੇ ਹੋਏ ਨੂੰ ਜ਼ਮੀਨ 'ਤੇ ਸੁੱਟ ਦਿੱਤਾ। ਇਸ ਤੋਂ ਬਾਅਦ ਉਸਨੇ ਆਪਣਾ ਪੈਰ ਉਸਦੀ ਲੱਤ 'ਤੇ ਰੱਖਿਆ ਅਤੇ ਦੂਜੀ ਲੱਤ ਨੂੰ ਆਪਣੇ ਸ਼ਕਤੀਸ਼ਾਲੀ ਹੱਥ ਵਿੱਚ ਫੜ ਕੇ ਉਸਦੇ ਸਰੀਰ ਦੇ ਦੋ ਹਿੱਸੇ ਕਰ ਦਿੱਤੇ।

ਆਪਣੇ ਭਤੀਜੇ ਸਮਸ਼ ਬੇਗ ਅਤੇ ਉਸਦੀ ਫ਼ੌਜ ਨੂੰ ਮਾਰੇ ਜਾਂਦੇ ਵੇਖ ਕੇ ਲਲਾ ਬੇਗ ਕ੍ਰੋਧ ਨਾਲ ਭਰ ਉਠਿਆ। ਜਦੋਂ ਉਸਨੇ ਕਿਸੇ ਹੋਰ ਨੂੰ ਅੱਗੇ ਆਉਣ ਵਾਸਤੇ ਇਸ਼ਾਰਾ ਕੀਤਾ ਤਾਂ ਉਸਦੇ ਦੂਜੇ ਭਤੀਜੇ ਕਾਸਿਮ ਬੇਗ ਨੇ ਆਪਣੇ ਆਪ ਨੂੰ ਪੇਸ਼ ਕਰਦਿਆਂ ਹੋਇਆਂ ਕਿਹਾ, "ਜੇਕਰ ਤੁਸੀਂ ਮੈਨੂੰ ਆਗਿਆ ਦਿਉ ਤਾਂ ਮੈਂ ਆਪਣੇ ਪਿਤਾ ਅਤੇ ਭਰਾ ਦਾ ਬਦਲਾ ਜਾ ਕੇ ਲਵਾਂ।" ਉਸ ਨੌਜਵਾਨ ਸੂਰਬੀਰ ਨੇ ਅੱਗੇ ਆਉਂਦਿਆਂ ਵੇਖ ਕੇ ਸੈਨਾਪਤੀ ਨੇ ਆਪਣੀ ਸੁਰੱਖਿਆ-ਗਾਰਦ ਉਸ ਦੇ ਅਧੀਨ ਕਰ ਦਿੱਤੀ। ਜਦੋਂ ਉਹ ਅੱਗੇ ਆਇਆ ਤਾਂ ਹਸਨ ਖ਼ਾਂ ਨੇ ਉਸਨੂੰ ਗੁਰੂ ਜੀ ਨੂੰ ਵਿਖਾਉਂਦਿਆਂ ਹੋਇਆ ਕਿਹਾ, "ਹੇ ਸੱਚੇ ਪਾਤਸ਼ਾਹ, ਹੁਣ ਕਾਸਿਮ ਬੇਗ ਤੁਹਾਡੇ ਮੁਕਾਬਲੇ ਵਿੱਚ ਅੱਗੇ ਆ ਰਿਹਾ ਹੈ । ਉਹ ਇਕ ਸ਼ਕਤੀਸ਼ਾਲੀ ਵਿਅਕਤੀ ਹੈ ਅਤੇ ਦਿੱਲੀ ਦਾ ਬਾਦਸ਼ਾਹ ਉਸਦਾ ਬੜਾ ਸਤਿਕਾਰ ਕਰਦਾ ਹੈ। ਇਸ ਦੇ ਮੁਕਾਬਲੇ ਲਈ ਵੀ ਇਕ ਬਹਾਦਰ ਸੂਰਬੀਰ ਨੂੰ ਭੇਜਿਆ ਜਾਣਾ ਚਾਹੀਦਾ ਹੈ।" ਉਸ ਅਨੁਸਾਰ ਹੀ ਗੁਰੂ ਜੀ ਨੇ ਭਾਈ ਜੇਠੇ ਨੂੰ ਪੰਜ ਸੌ ਵਿਅਕਤੀਆਂ ਨਾਲ ਕਾਸਿਮ ਬੇਗ ਦੇ ਮੁਕਾਬਲੇ ਲਈ ਤੋਰ ਦਿੱਤਾ। ਭਾਈ ਜੇਠੇ ਨੂੰ ਵੇਖ ਕੇ ਕਾਸਿਮ ਬੇਗ ਨੇ ਉਸਨੂੰ ਸੰਬੋਧਤ ਕੀਤਾ, "ਓ ਬਜ਼ੁਰਗਾ, ਤੂੰ ਇਹ ਛੋਟੀ ਜਿਹੀ ਫ਼ੌਜ ਨਾਲ ਆਪਣੇ ਆਪ ਨੂੰ ਨਸ਼ਟ ਕਰਨ ਲਈ ਕਿਉਂ ਆ ਰਿਹਾ ਹੈ? ਜਾ ਅਤੇ ਇਸ ਦੁਨੀਆਂ ਵਿੱਚ ਕੁਝ ਦਿਨ ਹੋਰ ਮੌਜ ਲੈ ਲੈ। ਲੜਾਈ ਦੇ ਮੈਦਾਨ ਵਿੱਚ ਉਸਨੂੰ ਭੇਜ ਜਿਸਨੇ ਮੇਰੇ ਪਿਤਾ ਅਤੇ ਭਰਾ

ਨੂੰ ਮਾਰਿਆ ਹੈ।'' ਭਾਈ ਜੇਠੇ ਨੇ ਉੱਤਰ ਦਿੱਤਾ, ''ਮੈਂ ਤਾਂ ਜੀਵਨ ਭੋਗ ਲਿਆ ਹੈ ਪਰ ਤੂੰ ਅਜੇ ਛੋਟਾ ਹੈਂ । ਮੈਂ ਵੇਖ ਰਿਹਾ ਹਾਂ ਕਿ ਤੇਰੀਆਂ ਦਾੜ੍ਹੀ-ਮੁੱਛਾਂ ਅਜੇ ਫੁੱਟ ਰਹੀਆਂ ਹਨ। ਤੇਰੇ ਕੋਲ ਅਜੇ ਵੀ ਭੱਜ ਜਾਣ ਦਾ ਸਮਾਂ ਹੈ; ਤੂੰ ਭੱਜ ਜਾ ਅਤੇ ਆਪਣੇ ਹਾਣ ਦੀ ਆਪਣੀ ਪਤਨੀ ਨਾਲ ਅਨੰਦ ਮਾਣ। ਮੇਰੀ ਛੋਟੀ ਫ਼ੌਜ ਨੂੰ ਵੇਖ ਕੇ ਗਲਤ ਨਾ ਸਮਝ ਬੈਠੀਂ। ਮੈਂ ਇਕੱਲਾ ਹੀ ਤੈਨੂੰ ਜਿਉਂਦਾ ਨਹੀਂ ਬਚਣ ਦੇਂਦਾ ਅਤੇ ਤੈਨੂੰ ਜਲਦੀ ਹੀ ਉਥੇ ਪਹੁੰਚਾ ਦੇਵਾਂਗਾ ਜਿਥੇ ਤੇਰੇ ਪਿਤਾ ਅਤੇ ਭਰਾ ਗਏ ਹਨ। ਜੇ ਤੂੰ ਭੱਜਣ ਵਾਸਤੇ ਰਾਜ਼ੀ ਨਹੀਂ ਤਾਂ ਸਾਡੀਆਂ ਫ਼ੌਜਾਂ ਲੜਨ ਅਤੇ ਜੇਕਰ ਫਿਰ ਵੀ ਮਾਮਲਾ ਨਹੀਂ ਨਿਬੜਦਾ ਤਾਂ ਅਸੀਂ ਦੋਵੇਂ ਆਪੋ ਵਿੱਚ ਲੜ ਕੇ ਲੜਾਈ ਦਾ ਫ਼ੈਸਲਾ ਕਰ ਲਵਾਂਗੇ।''

ਤੋਪ ਤੋਂ ਇਲਾਵਾ ਲੜਾਈ ਵਿੱਚ ਵਰਤਿਆ ਜਾਣ ਵਾਲਾ ਹਰ ਸ਼ਸਤਰ ਮੰਗਵਾ ਲਿਆ ਗਿਆ ਸੀ। ਗੋਲੀਆਂ ਗੜਿਆਂ ਵਾਂਗ ਵਰ੍ਹ ਰਹੀਆਂ ਸਨ। ਤਲਵਾਰਾਂ, ਚਾਕੂ ਅਤੇ ਕਟਾਰਾਂ ਬਿਜਲੀ ਦੀ ਤਰ੍ਹਾਂ ਚਮਕ ਰਹੀਆਂ ਸਨ। ਭੱਥੇ ਖਾਲੀ ਹੋ ਰਹੇ ਸਨ, ਕਮਾਨਾਂ ਦੀਆਂ ਡੋਰੀਆਂ ਅਤੇ ਤੀਰ ਟੁੱਟ ਰਹੇ ਸਨ ਅਤੇ ਬਹਾਦਰ ਸੂਰਮੇ ਜੰਗ ਵਿੱਚ ਜੂਝ ਰਹੇ ਸਨ। ਕੁਝ ਨਵੇਂ ਭਰਤੀ ਕੀਤੇ ਗਏ ਅਤੇ ਅਨੁਸਾਸ਼ਨਹੀਣ ਸਿਪਾਹੀਆਂ ਨੇ ਇਕ ਦੂਜੇ ਨੂੰ ਰੋਕਣਾ ਸ਼ੁਰੂ ਕਰ ਦਿੱਤਾ ਅਤੇ ਇਸ ਤਰ੍ਹਾਂ ਚਾਰੇ ਪਾਸੇ ਹਾਲ-ਬੇਹਾਲੀ ਫੈਲ ਗਈ। ਗਿੱਦੜ ਅਤੇ ਭੇੜੀਏ, ਇਲਾਂ, ਗਿੱਧ ਮਾਰੇ ਗਏ ਲੋਕਾਂ ਦੇ ਸਰੀਰਾਂ ਉੱਤੇ ਦਾਅਵਤਾਂ ਉਡਾ ਰਹੇ ਸਨ। ਚਾਰੇ ਪਾਸੇ ਇਹ ਪੁਕਾਰਾਂ ਸੁਣਾਈ ਦੇ ਰਹੀਆਂ ਸਨ ''ਮਾਰ ਦਿਉ, ਮਾਰ ਦਿਉ''। ''ਬਚ ਕੇ ਨਾ ਜਾ ਸਕੇ''। ਜਦੋਂ ਭਾਈ ਜੇਠੇ ਨੇ ਕਾਸਿਮ ਬੇਗ ਦੀ ਫ਼ੌਜ ਦੀ ਗਿਣਤੀ ਘੱਟ ਹੁੰਦੀ ਵੇਖੀ ਤਾਂ ਆਪਣੇ ਵਾਅਦੇ ਮੁਤਾਬਕ ਉਹ ਉਸਦੇ ਸਾਹਮਣੇ ਆ ਡਟਿਆ ਅਤੇ ਉਸਤੇ ਤੀਰਾਂ ਦੀ ਵਰਖਾ ਨੇ ਕਾਸਿਮ ਬੇਗ ਦੇ ਘੋੜੇ ਨੂੰ ਮਾਰ ਦਿੱਤਾ। ਜੇਠੇ ਨੇ ਘੋੜ--ਸਵਾਰ ਨੂੰ ਲੱਤਾਂ ਤੋਂ ਫੜ ਕੇ ਧੂਹ ਲਿਆ, ਸਿਰ ਦੇ ਚਾਰੇ ਪਾਸੇ ਘੁਮਾਇਆ ਅਤੇ ਜਿਵੇਂ ਧੋਬੀ ਕੱਪੜੇ ਨੂੰ ਪੱਥਰ 'ਤੇ ਮਾਰਦਾ ਹੈ ਉਸ ਤਰ੍ਹਾਂ ਉਸਦਾ ਸਿਰ ਜ਼ਮੀਨ 'ਤੇ ਦੇ ਮਾਰਿਆ। ਕਾਸਿਮ ਬੇਗ ਤੁਰੰਤ ਮਰ ਗਿਆ ਜਦੋਂ ਕਿ ਜੇਠਾ ਲੜਾਈ ਦੇ ਮੈਦਾਨ ਵਿੱਚ ਇਸ ਤਰ੍ਹਾਂ ਖੜ੍ਹਾ ਸੀ ਜਿਵੇਂ ਕਿ ਧਰਤੀ ਉੱਤੇ ਖੰਭਾ ਗੱਡਿਆ ਖੜ੍ਹਾ ਹੋਵੇ। ਕਾਸਿਮ ਬੇਗ ਅਤੇ ਉਸ ਦੀ ਫ਼ੌਜ ਦੇ ਨਾਸ ਬਾਰੇ ਸੁਣਕੇ ਸੈਨਾਪਤੀ ਲਲਾ ਬੇਗ ਕੋਲ ਉਸ ਅਲਾਹ ਨੂੰ ਧਿਆਉਣ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ ਜਿਸ ਤੇ ਉਹ ਬਹੁਤ ਭਰੋਸਾ ਕਰਦਾ ਸੀ। ਉਸਨੇ ਦੁਆ ਕੀਤੀ ਕਿ ਕਾਫਰਾਂ ਨਾਲ ਉਸਦੀ ਲੜਾਈ ਵਿੱਚ ਉਸਨੂੰ ਸਫਲਤਾ ਮਿਲੇ। ਆਪਣੇ ਬਚੇ ਹੋਏ ਆਦਮੀਆਂ ਨੂੰ ਨਾਲ ਲੈ ਕੇ ਹੁਣ ਸੈਨਾਪਤੀ ਅੱਗੇ ਵਧਿਆ। ਹਸਨ ਖ਼ਾਂ ਨੇ ਜਿਹੜਾ ਕਿ ਗੁਰੂ ਜੀ ਦੇ ਵੱਲ ਸੀ ਅਤੇ ਹੁਣ ਗੁਰੂ ਜੀ ਦੇ ਕੰਮ ਪ੍ਰਤੀ ਪੂਰੀ ਤਰ੍ਹਾਂ ਸ਼ਰਧਾਵਾਨ ਬਣ ਚੁੱਕਾ ਸੀ, ਸਲਾਹ ਦਿੱਤੀ ਕਿ ਭਾਈ ਜੇਠਾ ਦੀ ਮਦਦ ਵਾਸਤੇ ਹੋਰ ਫ਼ੌਜ ਭੇਜੀ ਜਾਵੇ। ਗੁਰੂ ਜੀ ਨੇ ਉੱਤਰ

ਦਿੱਤਾ ਕਿ ਜੇਠਾ ਇਕ ਸ਼ੇਰ ਦੀ ਤਰ੍ਹਾਂ ਹੈ ਅਤੇ ਆਪਣੇ ਸਾਰੇ ਦੁਸ਼ਮਣਾਂ ਨੂੰ ਖਤਮ ਕਰ ਦੇਵੇਗਾ। ਤੁਰਕਾਂ ਨੇ ਉਸਨੂੰ ਚਾਰੋਂ ਪਾਸਿਉਂ ਘੇਰ ਲਿਆ ਤੇ ਤੀਰਾਂ ਨਾਲ ਮਾਰਨ ਦੀ ਕੋਸ਼ਿਸ ਕੀਤੀ ਪਰ ਇਹ ਤੀਰ ਸੱਜੇ-ਖੱਬੇ ਲੰਘਦੇ ਗਏ ਅਤੇ ਨਿਸ਼ਾਨਾ ਖੁੰਝਦਾ ਰਿਹਾ। ਭਾਈ ਜੇਠੇ ਨੇ ਵੀ ਤੀਰ ਚਲਾਏ ਜਿਨ੍ਹਾਂ ਵਿਚੋਂ ਕੋਈ ਵੀ ਖਾਲੀ ਨਹੀਂ ਗਿਆ। ਜੇਠੇ ਦੁਆਰਾ ਬਰਬਾਦੀ ਕੀਤੀ ਜਾਂਦੀ ਵੇਖ ਕੇ ਲਲਾ ਬੇਗ ਉਸਦਾ ਮੁਕਾਬਲਾ ਕਰਨ ਲਈ ਅੱਗੇ ਆਇਆ। ਪਹਿਲਾਂ ਲਲਾ ਬੇਗ ਨੇ ਬਰਛੇ ਦਾ ਵਾਰ ਕੀਤਾ ਜਿਸਨੂੰ ਭਾਈ ਜੇਠੇ ਨੇ ਬਚਾ ਲਿਆ। ਇਸ 'ਤੇ ਲਲਾ ਬੇਗ ਨੇ ਤਲਵਾਰ ਖਿੱਚ ਲਈ ਅਤੇ ਜੇਠੇ ਨੇ ਪਹਿਲਾਂ ਵਾਰ ਝੱਲ ਲਿਆ। ਅਗਲੀ ਵਾਰ ਲਲਾ ਬੇਗ ਜ਼ਿਆਦਾ ਕਾਮਯਾਬ ਰਿਹਾ ਕਿਉਂਕਿ ਹੁਣ ਉਸਨੇ ਆਪਣੇ ਬਹਾਦਰ ਵਿਰੋਧੀ ਦੇ ਦੋ ਟੁਕੜੇ ਕਰ ਦਿੱਤੇ ਸਨ। ਭਾਈ ਜੇਠਾ 'ਵਾਹਿਗੁਰੂ' ਉਚਰਦਾ ਹੋਇਆ ਵੀਰ-ਗਤੀ ਪ੍ਰਾਪਤ ਕਰ ਗਿਆ। ਆਪਣੀ ਇਸ ਸਫਲਤਾ ਤੋਂ ਉਤਸ਼ਾਹਿਤ ਹੋ ਕੇ ਲਲਾ ਬੇਗ ਗੁਰੂ ਜੀ ਦੇ ਖਿਲਾਫ਼ ਤਿੰਨ ਹਜ਼ਾਰ ਸ਼ਸ਼ਤ੍ਰਧਾਰੀਆਂ ਨੂੰ ਲੈ ਕੇ ਅੱਗੇ ਵਧਿਆ। ਸਿੰਘੇ ਦੇ ਪੁੱਤਰ ਜਾਤੀ ਮਲ ਨੇ ਗੁਰੂ ਜੀ ਤੋਂ ਆਪਣਾ ਬਾਹੂ-ਬਲ ਲਲਾ ਬੇਗ ਨੂੰ ਵਿਖਾਉਣ ਦੀ ਆਗਿਆ ਮੰਗੀ ਅਤੇ ਕਿਹਾ ਕਿ ਤੁਰਕਾਂ ਨੂੰ ਟੁਕੜੇ-ਟੁਕੜੇ ਕਰਨ ਦੀ ਆਗਿਆ ਦਿੱਤੀ ਜਾਵੇ। ਗੁਰੂ ਜੀ ਨੇ ਉਸ ਦੀ ਇਹ ਗੱਲ ਮੰਨ ਲਈ।

ਜਾਤੀ ਮੱਲ ਨੇ ਤੁਰਕਾਂ ਉੱਤੇ ਤੀਰਾਂ ਦੀ ਵਰਖਾ ਕਰ ਦਿੱਤੀ ਅਤੇ ਜਿਸ ਤਰ੍ਹਾਂ ਤੇਜ਼ੀ ਨਾਲ ਪਹਾੜੀ ਤੋਂ ਨਦੀ ਦਰਿਆ ਵੱਲ ਦੌੜਦੀ ਹੈ ਉਸਨੇ ਦੁਸ਼ਮਣਾਂ ਨੂੰ ਮੌਤ ਦੇ ਘਰ ਭੇਜ ਦਿੱਤਾ। ਲਲਾ ਬੇਗ ਖੁਦ ਉਸਦਾ ਮੁਕਾਬਲਾ ਕਰਨ ਲਈ ਛੇਤੀ ਨਾਲ ਚਲਿਆ ਅਤੇ ਉਸ ਨੇ ਇਕ ਤੀਰ ਮਾਰਿਆ ਜਿਹੜਾ ਜਾਤੀ ਮਲ ਦੇ ਸੀਨੇ ਵਿੱਚ ਲੱਗਾ ਜਿਸ ਨਾਲ ਉਹ ਧਰਤੀ 'ਤੇ ਡਿੱਗ ਪਿਆ। ਜਾਤੀ ਮੱਲ ਨੂੰ ਡਿੱਗਦਿਆਂ ਵੇਖ ਕੇ ਗੁਰੂ ਜੀ ਆਪਣੇ ਤੇਜ਼ ਘੋੜੇ 'ਤੇ ਸਵਾਰ ਹੋ ਕੇ ਜੰਗ ਦੇ ਮੈਦਾਨ ਵਿੱਚ ਪਹੁੰਚ ਗਏ। ਉਨ੍ਹਾਂ ਨੇ ਬੜੀ ਨਿਮਰਤਾ ਨਾਲ ਲਲਾ ਬੇਗ ਨੂੰ ਅੱਗੇ ਆਉਣ ਅਤੇ ਆਪਣੀ ਤਾਕਤ ਅਜ਼ਮਾਉਣ ਲਈ ਕਿਹਾ । ਲਲਾ ਬੇਗ ਨੇੜੇ ਨਹੀਂ ਆਉਂਦਾ ਸੀ। ਸਗੋਂ ਦੂਰ ਤੋਂ ਹੀ ਤੀਰ ਚਲਾ ਰਿਹਾ ਸੀ ਤੇ ਇਹ ਤੀਰ ਆਪਣੇ ਨਿਸ਼ਾਨੇ ਤੋਂ ਖੁੰਝ ਰਹੇ ਸਨ। ਗੁਰੂ ਜੀ ਨੇ ਨਿਸ਼ਾਨਾ ਬੰਨ੍ਹ ਕੇ ਲਲਾ ਬੇਗ ਦੇ ਘੋੜੇ 'ਤੇ ਵਾਰ ਕੀਤਾ ਜਿਹੜਾ ਕਿ ਆਪਣੇ ਸਵਾਰ ਸਮੇਤ ਥੱਲੇ ਡਿੱਗ ਪਿਆ। ਸੈਨਾਪਤੀ ਨੂੰ ਧਰਤੀ 'ਤੇ ਵੇਖ ਕੇ ਗੁਰੂ ਜੀ ਵੀ ਘੋੜੇ ਤੋਂ ਉਤਰ ਆਏ ਤਾਂ ਕਿ ਵਿਰੋਧੀ ਦੀ ਸਥਿਤੀ ਦਾ ਨਜਾਇਜ਼ ਲਾਭ ਨ ਲਿਆ ਜਾਵੇ। ਸੈਨਾਪਤੀ ਨੇ ਲੜਨਾ ਸ਼ੁਰੂ ਕੀਤਾ ਅਤੇ ਤਲਵਾਰ ਨਾਲ ਗੁਰੂ ਜੀ 'ਤੇ ਅਨੇਕਾਂ ਵਾਰ ਕੀਤੇ, ਜਿਹੜੇ ਕਿ ਸਾਰੇ ਦੇ ਸਾਰੇ ਗੁਰੂ ਜੀ ਨੇ ਬਚਾ ਲਏ। ਇਸ ਤੋਂ ਬਾਅਦ ਗੁਰੂ ਜੀ ਨੇ ਪੂਰੀ ਤਾਕਤ ਨਾਲ ਸੈਨਾਪਤੀ 'ਤੇ ਅਜਿਹਾ ਵਾਰ ਕੀਤਾ ਜਿਸ ਨਾਲ ਉਸਦਾ ਸਿਰ ਧੜ ਨਾਲੋਂ ਵੱਖਰਾ ਹੋ ਗਿਆ। ਇਹ ਇੰਜ

ਲਗ ਰਿਹਾ ਸੀ ਜਿਵੇਂ ਸੈਨਾਪਤੀ ਸ਼ਰਧਾਪੂਰਵਕ ਗੁਰੂ ਜੀ ਨੂੰ ਆਪਣੇ ਸਿਰ ਦੀ ਬਲੀ ਭੇਟ ਕਰ ਰਿਹਾ ਸੀ ਅਤੇ ਗੁਰੂ ਜੀ ਉਸ ਦੇ ਜਵਾਬ ਵਿੱਚ ਜੀਵਨ ਦੀਆਂ ਔਕੜਾਂ ਤੋਂ ਬਚਾ ਕੇ ਉਸਨੂੰ ਪਰਮ-ਮੁਕਤੀ ਦੀ ਬਖਸ਼ਿਸ਼ ਕਰ ਰਹੇ ਹੋਣ।

ਹੁਣ ਕਾਬਲੀ ਬੇਗ਼ ਹੀ ਇਕ ਅਜਿਹਾ ਸੈਨਾਪਤੀ ਸੀ, ਜਿਹੜਾ ਬਾਕੀ ਬਚਿਆ ਸੀ । ਉਸਨੂੰ ਅੱਗੇ ਵਧਦਾ ਵੇਖ ਕੇ ਅਤੇ ਦਿਨ ਭਰ ਦੀ ਮਿਹਨਤ ਦਾ ਫਲ ਹਾਸਲ ਕਰਨ ਦਾ ਯਤਨ ਕਰਦਿਆਂ ਹੋਇਆ ਵੇਖ ਕੇ ਵਿਸ਼ਵਾਸਪਾਤਰ ਹਸਨ ਖ਼ਾਂ ਨੇ ਉਸ ਦੇ ਹਮਲੇ ਦੀ ਗੁਸਤਾਖ਼ੀ ਅਤੇ ਉਸ ਦੇ ਕ੍ਰੋਧ ਵੱਲ ਗੁਰੂ ਜੀ ਦਾ ਧਿਆਨ ਦਿਵਾਇਆ। ਕਾਬਲੀ ਬੇਗ਼ ਅਜਿਹੀ ਫ਼ਸਲ ਇਕੱਠੀ ਕਰਨੀ ਚਾਹੁੰਦਾ ਸੀ ਜਿਸ ਤਰ੍ਹਾਂ ਦੀ ਖੇਤ ਕੱਟਣ ਵਾਲੇ ਪੱਕੀ ਫਸਲ ਦੇ ਖੇਤ ਵਿੱਚ ਜਾ ਕੇ ਇਕੱਠੀ ਕਰਨ ਦੀ ਇੱਛਿਆ ਰੱਖਦੇ ਹੁੰਦੇ ਹਨ। ਬਿਧੀ ਚੰਦ, ਰਾਇ ਜੋਧ ਅਤੇ ਹੁਣ ਆਪਣੇ ਜ਼ਖ਼ਮ ਨੂੰ ਠੀਕ ਕਰਦਾ ਹੋਇਆ ਜਾਤੀ ਮੱਲ ਬਹਾਦਰੀ ਨਾਲ ਉਸਦੇ ਸਾਹਮਣੇ ਜਾ ਡਟੇ। ਦੋਵਾਂ ਪਾਸਿਆਂ ਤੋਂ ਬੜੇ ਜ਼ੋਰ-ਸ਼ੋਰ ਨਾਲ ਲੜਾਈ ਲੜੀ ਗਈ। ਤਿੰਨਾਂ ਸਿੱਖ ਸੂਰਬੀਰਾਂ ਨੇ ਕਾਬਲੀ ਬੇਗ਼ ਦੀ ਫ਼ੌਜ ਵਿੱਚ ਅਜਿਹੀ ਭਗਦੜ ਮਚਾ ਦਿੱਤੀ ਕਿ ਉਸ ਦੀ ਥੋੜ੍ਹੀ ਜਿਹੀ ਫ਼ੌਜ ਹੀ ਬਾਕੀ ਬਚੀ। ਗੁੱਸੇ ਨਾਲ ਪਾਗਲ ਹੋਏ ਕਾਬਲੀ ਬੇਗ਼ ਨੇ ਇਨ੍ਹਾਂ ਦੁਆਰਾ ਕੀਤੀ ਬਰਬਾਦੀ ਨੂੰ ਵੇਖ ਕੇ ਤੇਜ਼ੀ ਨਾਲ ਤੀਰ ਚਲਾਏ ਜਿਨ੍ਹਾਂ ਨਾਲ ਤਿੰਨੇ ਹੀ ਜ਼ਖਮੀ ਹੋ ਗਏ। ਇਹ ਵੇਖ ਕੇ ਗੁਰੂ ਜੀ ਖੁਦ ਤੇਜ਼ੀ ਨਾਲ ਉਨ੍ਹਾਂ ਦੀ ਮਦਦ ਲਈ ਆ ਪੁਹੰਚੇ। ਕਾਬਲੀ ਬੇਗ਼ ਨੇ ਗੁਰੂ ਜੀ 'ਤੇ ਵੀ ਤੀਰ ਚਲਾਏ ਜਿਹੜੇ ਸ਼ਾਂ-ਸ਼ਾਂ ਸ਼ੂਕਦੇ ਹੋਏ ਕੋਲੋਂ ਦੀ ਲੰਘ ਗਏ। ਇਕ ਤੀਰ ਗੁਲਬਾਗ ਘੋੜੇ ਦੇ ਸਿਰ ਵਿੱਚ ਵੱਜਾ ਅਤੇ ਉਹ ਮਰ ਗਿਆ। ਬਦਲੇ ਵਿਚ ਗੁਰੂ ਜੀ ਨੇ ਕਾਬਲੀ ਬੇਗ਼ ਦੇ ਘੋੜੇ ਨੂੰ ਮਾਰ ਦਿੱਤਾ। ਕਾਬਲੀ ਬੇਗ਼ ਨੇ ਗੁਰੂ ਜੀ ਦੇ ਕੋਲ ਆ ਕੇ ਤਲਵਾਰ ਨਾਲ ਉਨ੍ਹਾਂ 'ਤੇ ਵਾਰ ਕੀਤਾ ਜਿਸਨੂੰ ਗੁਰੂ ਜੀ ਨੇ ਆਪਣੀ ਢਾਲ 'ਤੇ ਰੋਕ ਲਿਆ। ਕਾਬਲੀ ਬੇਗ਼ ਨੇ ਬਾਰ-ਬਾਰ ਗੁਰੂ ਜੀ 'ਤੇ ਤਲਵਾਰ ਚਲਾਈ ਪਰ ਹਰ ਵਾਰ ਬਚਾ ਲਿਆ ਗਿਆ। ਇਸ ਤੋਂ ਉਪਰੰਤ ਗੁਰੂ ਜੀ ਨੇ ਸੁਰੱਖਿਆ ਢੰਗ ਨੂੰ ਬਦਲਦੇ ਹੋਏ ਕਾਬਲੀ ਬੇਗ਼ ਨੂੰ ਕਿਹਾ, ''ਹੁਣ ਮੇਰੀ ਵਾਰੀ ਹੈ, ਆਪਣੇ ਆਪ ਨੂੰ ਬਚਾ ਲੈ।'' ਗੁਰੂ ਜੀ ਨੇ ਅਜਿਹਾ ਵਾਰ ਉਸ 'ਤੇ ਕੀਤਾ ਜਿਸ ਨਾਲ ਉਸ ਦਾ ਸਿਰ ਧੜ ਨਾਲੋਂ ਅਲੱਗ ਹੋ ਗਿਆ। ਇਸ ਦੇ ਨਾਲ ਹੀ ਲੜਾਈ ਖਤਮ ਹੋ ਗਈ। ਬਚੇ ਹੋਏ ਤੁਰਕ ਜਾਨਾਂ ਬਚਾ ਕੇ ਭੱਜ ਗਏ। ਗੁਰੂ ਜੀ ਦੇ ਬਾਰਾਂ ਸੌ ਸਿਪਾਹੀ ਮਾਰੇ ਗਏ ਤੇ ਜ਼ਖਮੀ ਹੋ ਗਏ।

## ਅਧਿਆਇ ਵੀਹ

# ਪੈਂਦੇ ਖਾਂ

ਬਿਧੀ ਚੰਦ, ਰਾਇ ਜੋਧ ਅਤੇ ਜਾਤੀ ਮੱਲ ਨੇ ਗੁਰੂ ਜੀ ਨੂੰ ਇਸ ਜਿੱਤ 'ਤੇ ਵਧਾਈ ਦਿੱਤੀ। ਅੱਧੀ ਰਾਤ ਨੂੰ ਸ਼ੁਰੂ ਹੋਈ ਇਹ ਲੜਾਈ 16 ਮੱਘਰ ਸੰਮਤ 1688 (1631 ਈਸਵੀ) ਵਾਲੇ ਦਿਨ ਅਠਾਰਾਂ ਘੰਟੇ ਤੱਕ ਚਲਦੀ ਰਹੀ। ਗੁਰੂ ਜੀ ਨੇ ਹਸਨ ਖ਼ਾਂ ਨੂੰ ਬਚੇ ਹੋਏ ਸ਼ਾਹੀ ਫ਼ੌਜੀਆਂ ਨੂੰ ਨਾਲ ਲੈ ਕੇ ਲਾਹੌਰ ਵਾਪਿਸ ਜਾਣ ਦੀ ਆਗਿਆ ਦੇ ਦਿੱਤੀ। ਮਰੇ ਹੋਏ ਸਿਪਾਹੀਆਂ ਦੇ ਸਰੀਰਾਂ ਤੋਂ ਪ੍ਰਾਪਤ ਲੁੱਟ ਦੇ ਮਾਲ ਨੂੰ ਗਰੀਬਾਂ ਵਿੱਚ ਵੰਡ ਦਿੱਤਾ ਗਿਆ। ਮਰ੍ਹਾਜ ਦੇ ਖਾਨਦਾਨ ਦੇ ਇਕ ਵਿਅਕਤੀ ਨੇ ਡਿੱਗੇ ਹੋਏ ਇਕ ਪਠਾਨ ਦੀ ਕੀਮਤੀ ਤਲਵਾਰ ਆਪਣੇ ਕੋਲ ਰੱਖ ਲਈ। ਜਦੋਂ ਗੁਰੂ ਜੀ ਇਸ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਨੇ ਉਸ ਸਿੱਖ ਨੂੰ ਬੁਲਾ ਕੇ ਤਲਵਾਰ ਆਪਣੇ ਕੋਲ ਨ ਰੱਖਣ ਲਈ ਕਿਹਾ ਕਿਉਂਕਿ ਲੁੱਟ ਦਾ ਮਾਲ ਆਪਣੇ ਕੋਲ ਰੱਖਣਾ ਸਿੱਖ ਲਈ ਉਚਿਤ ਨਹੀਂ। ਉਹ ਸਿੱਖ ਤਲਵਾਰ ਦੀ ਜਾਣਕਾਰੀ ਬਾਰੇ ਸਾਫ ਹੀ ਮੁਕਰ ਗਿਆ। ਗੁਰੂ ਜੀ ਨੇ ਕਿਹਾ ਕਿ ਇਹ ਤਲਵਾਰ ਉਸ ਵਿਅਕਤੀ ਦੇ ਪਰਿਵਾਰ ਵਿੱਚ ਹੀ ਚਲੇਗੀ ਜਿਸ ਨੇ ਇਸਦੀ ਚੋਰੀ ਕੀਤੀ ਹੈ। ਅਜਿਹਾ ਹੀ ਹੋਇਆ ਕਿ ਉਸ ਵਿਅਕਤੀ ਦੇ ਪਰਿਵਾਰ ਦੇ ਲੋਕ ਸਾਲ ਭਰ ਦੇ ਵਿੱਚ ਹੀ ਆਪਸੀ ਕਟਾ-ਵੱਢੀ ਵਿੱਚ ਮਾਰੇ ਗਏ। ਲੜਾਈ ਦੇ ਮੈਦਾਨ ਨੂੰ ਗੁਰੂ ਜੀ ਨੇ ਇਕ ਯਾਤਰਾ ਦਾ ਅਸਥਾਨ ਬਣਾ ਦਿੱਤਾ। ਹੁਣ ਇਸ ਨੂੰ ਗੁਰੂਸਰ ਜਾਂ ਗੁਰੂ ਜੀ ਦਾ ਸਰੋਵਰ ਕਿਹਾ ਜਾਂਦਾ ਹੈ। ਇਹ ਨਥਾਣਾ ਪਿੰਡ ਦੇ ਲਾਗੇ ਰਾਮਪੁਰਾ ਫੂਲ ਰੇਲਵੇ ਸਟੇਸ਼ਨ ਤੋਂ ਲਗਭਗ ਤਿੰਨ ਮੀਲ ਦੀ ਵਿੱਥ ਉੱਤੇ ਹੈ। ਨਾਭੇ ਦੇ ਰਾਜੇ ਨੇ ਕਾਫੀ ਧਨ ਖਰਚ ਕੇ ਉਸ ਜਗ੍ਹਾ 'ਤੇ ਜਿਥੇ ਗੁਰੂ ਜੀ ਨੇ ਡੇਰੇ ਲਾਏ ਸਨ ਇਕ ਸ਼ਾਨਦਾਰ ਗੁਰਦੁਆਰਾ ਬਣਾਇਆ ਹੈ। ਭੱਟ ਅਬਦੁੱਲਾ ਨੇ ਇਸ ਲੜਾਈ ਉੱਤੇ ਇਕ ਵਿਰਲਾਪ-ਗੀਤ ਲਿਖਿਆ ਸੀ ਜਿਹੜਾ ਕਿ ਹੁਣ ਪ੍ਰਾਪਤ ਨਹੀਂ ਹੈ।

ਬਾਅਦ ਵਿੱਚ ਇਹ ਮਹਿਸੂਸ ਕੀਤਾ ਗਿਆ ਕਿ ਆਪਣੇ ਸਾਥੀ ਤੋਂ ਵਿਛੜ ਕੇ ਦਿਲਬਾਗ ਘੋੜਾ ਬਹੁਤ ਮਾਯੂਸ ਸੀ। ਗੁਰੂ ਜੀ ਨੇ ਉਸਨੂੰ ਹੌਸਲਾ ਦਿੱਤਾ। "ਪਾਪ ਦੇ ਕਾਰਨ ਹੀ ਤੇਰੇ ਇਸ ਤਰ੍ਹਾਂ ਦੇ ਕਈ ਜਨਮ ਹੋਏ ਹਨ; ਪਾਪ ਦੇ ਕਾਰਨ ਹੀ ਤੈਨੂੰ ਇਕ ਜਾਨਵਰ ਦਾ ਸਰੀਰ

ਮਿਲਿਆ ਹੈ। ਤੇਰਾ ਭਰਾ ਸਵਰਗ ਵਿਚ ਗਿਆ ਹੈ, ਇਸ ਲਈ ਤੂੰ ਹੋਰ ਦੁਖੀ ਨਾ ਹੋ।'' ਕਿਹਾ ਜਾਂਦਾ ਹੈ ਕਿ ਇਸ ਤੋਂ ਬਾਅਦ ਘੋੜਾ ਆਪਣੀ ਆਮ ਹਾਲਤ ਵਿੱਚ ਆ ਕੇ ਠੀਕ-ਠਾਕ ਹੋ ਗਿਆ।

ਹਸਨ ਖ਼ਾਂ ਨੇ ਬਾਦਸ਼ਾਹ ਨੂੰ ਉਸਦੇ ਜਰਨੈਲਾਂ ਦੀ ਮੌਤ ਤੇ ਫ਼ੌਜ ਦੀ ਹਾਰ ਦੀ ਖਬਰ ਸੁਣਾਈ। ਬਾਦਸ਼ਾਹ ਗੁੱਸੇ ਨਾਲ ਭਰ ਉੱਠਿਆ। ਵਜ਼ੀਰ ਖ਼ਾਂ ਨੇ ਪਹਿਲਾਂ ਦੀ ਤਰ੍ਹਾਂ ਹੀ ਗੁਰੂ ਜੀ ਦੀ ਵਿਸ਼ੇਸ਼ ਪੈਰਵਾਈ ਸ਼ੁਰੂ ਕਰ ਦਿੱਤੀ: ''ਗੁਰੂ ਜੀ ਦੇ ਪੂਰਬਲੇ ਗੁਰੂ ਨਾਨਕ ਤੋਂ ਇਨ੍ਹਾਂ ਤੱਕ ਜਾਂ ਤਾਂ ਬਾਦਸ਼ਾਹ ਦੇ ਖਾਨਦਾਨ ਦਾ ਭਲਾ ਕਰਦੇ ਰਹੇ ਹਨ ਅਤੇ ਜਾਂ ਚੰਗੇ ਸੰਬੰਧ ਰੱਖਦੇ ਰਹੇ ਹਨ। ਗੁਰੂ ਜੀ ਦੇ ਨਾਲ ਦੁਸ਼ਮਣੀ ਕਰਕੇ ਹੁਣ ਕੀ ਖੱਟਿਆ ਜਾ ਸਕਦਾ ਹੈ? ਇਹ ਤੀਸਰਾ ਸਮਾਂ ਹੈ ਜਦੋਂ ਬਾਦਸ਼ਾਹ ਦੀਆਂ ਫ਼ੌਜਾਂ ਗੁਰੂ ਜੀ ਦੀ ਫ਼ੌਜ ਤੋਂ ਹਾਰੀਆਂ ਹਨ। ਇਸ ਲਈ ਵਿਰੋਧ ਨੂੰ ਬਣਾਈ ਰੱਖਣ ਦਾ ਤੇ ਦੁਸ਼ਮਣੀ ਨੂੰ ਹੋਰ ਵਧਾਉਣ ਦਾ ਕੀ ਲਾਭ ਹੈ? ਮੈਂ ਬਾਦਸ਼ਾਹ ਹਜ਼ੂਰ ਕੋਲ ਬੇਨਤੀ ਕਰਦਾ ਹਾਂ ਕਿ ਹੁਣ ਇਸ ਦੁਸ਼ਮਨੀ ਦਾ ਖਾਤਮਾ ਕੀਤਾ ਜਾਵੇ ਤੇ ਬੀਤੀਆਂ ਗੱਲਾਂ ਨੂੰ ਭੁੱਲਿਆ ਜਾਵੇ। ਮਰ ਚੁੱਕੇ ਸੈਨਾਪਤੀ ਲਲਾ ਬੇਗ਼ ਦੀ ਥਾਂ ਕੋਈ ਹੋਰ ਅਧਿਕਾਰੀ ਨਿਯੁਕਤ ਕੀਤਾ ਜਾਵੇ।'' ਇਸ 'ਤੇ ਬਾਦਸ਼ਾਹ ਨੇ ਗੁਰੂ ਜੀ ਦੀ ਆਤਮਿਕ ਸ਼ਕਤੀ ਦੇ ਪ੍ਰਭਾਵ ਕਾਰਨ ਹਸਨ ਖ਼ਾਂ ਨੂੰ ਸਨਮਾਨ ਵਜੋਂ ਇਕ ਪੁਸ਼ਾਕ ਦਿੱਤੀ ਅਤੇ ਉਸਨੂੰ ਇਕ ਉੱਚੇ ਅਹੁਦੇ 'ਤੇ ਨਿਯੁਕਤ ਕਰ ਲਿਆ।

**ਅਜਗਰ ਦਾ ਉਦਾਰ ਕਰਨਾ :**

ਲੜਾਈ ਤੋਂ ਬਾਅਦ ਕਾਂਗੜ ਵਿਖੇ ਪਰਤਣ 'ਤੇ ਗੁਰੂ ਜੀ ਇਕ ਦਿਨ ਨਾਲ ਦੇ ਜੰਗਲ ਵਿੱਚ ਸ਼ਿਕਾਰ ਖੇਡਣ ਗਏ। ਉਨ੍ਹਾਂ ਦੇ ਜੱਥੇ ਦੇ ਲਾਗੇ ਇਕ ਫੁੰਕਾਰੇ ਮਾਰਦਾ ਹੋਇਆ ਅਜਗਰ ਲੇਟਣੀਆਂ ਖਾ ਰਿਹਾ ਸੀ। ਸਿੱਖ ਉਸਨੂੰ ਮਾਰ ਦੇਣਾ ਚਾਹੁੰਦੇ ਸਨ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਮਨ੍ਹਾਂ ਕੀਤਾ ਤੇ ਆਖਿਆ ਕਿ ਇਸਨੂੰ ਸਾਡੇ ਕੋਲ ਤੱਕ ਆਉਣ ਦਿੱਤਾ ਜਾਵੇ। ਗੁਰੂ ਜੀ ਨੇ ਆਪਣੇ ਅੰਗੂਠੇ ਨਾਲ ਉਸਨੂੰ ਛੂਹ ਦਿੱਤਾ ਅਤੇ ਉਸਦਾ ਸਰੀਰ ਫਟ ਗਿਆ ਜਿਸ ਵਿਚੋਂ ਕੀੜੇ ਬਾਹਰ ਨਿਕਲਣ ਲਗ ਪਏ। ਗੁਰੂ ਜੀ ਨੇ ਦੱਸਿਆ ਕਿ ਪਿਛਲੇ ਜਨਮ ਵਿੱਚ ਇਹ ਇਕ ਬਹੁਤ ਹੀ ਘੁਮੰਡੀ ਮਹੰਤ ਸੀ, ਜਿਹੜਾ ਕਿ ਆਪਣੇ ਚੇਲੇ ਦੀ ਜਾਇਦਾਦ ਦਾ ਗ਼ਬਨ ਕਰਦਾ ਹੁੰਦਾ ਸੀ। ਇਸ ਨੇ ਨਾ ਤਾਂ ਪਰਮਾਤਮਾ ਦੇ ਨਾਮ ਦਾ ਹੀ ਸਿਮਰਨ ਕੀਤਾ ਅਤੇ ਨਾ ਹੀ ਪਸਚਾਤਾਪ ਕੀਤਾ। ਇਸ ਲਈ ਇਹ ਅਜਗਰ ਬਣ ਗਿਆ ਅਤੇ ਇਸਨੂੰ ਦੁਖੀ ਕਰਨ ਵਾਸਤੇ ਇਸ ਦੀ ਲੁੱਟ ਦਾ ਸ਼ਿਕਾਰ ਹੋਏ ਵਿਅਕਤੀ ਹੀ ਕੀੜੇ ਬਣ ਕੇ ਇਸ ਨੂੰ ਪੀੜਾ ਦੇ ਰਹੇ ਸਨ ਜਿਨ੍ਹਾਂ ਨੂੰ ਹੁਣੇ ਹੀ ਤੁਸਾਂ ਵੇਖਿਆ ਹੈ। ਗੁਰੂ ਨਾਨਕ ਦੇਵ ਜੀ ਦੀਆਂ ਹੇਠਲੀਆਂ ਪੰਕਤੀਆਂ ਦਾ ਉਚਾਰਣ ਕਰਦੇ ਹੋਏ ਗੁਰੂ ਜੀ ਨੇ ਉਸਨੂੰ ਮੁਕਤੀ ਪ੍ਰਦਾਨ ਕੀਤੀ:-

ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥

ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ॥ (ਪੰਨਾ ੧੨੮੬)

ਇਨ੍ਹਾਂ ਪੰਕਤੀਆਂ ਦੁਆਰਾ ਗੁਰੂ ਜੀ ਨੇ ਇਹ ਸਮਝਾਇਆ ਕਿ ਪਾਖੰਡੀ ਡੇਰੇਦਾਰ ਜਿਹੜੇ ਚੇਲੇ ਬਣਾਉਂਦੇ ਹਨ, ਉਹ ਖੁਦ ਵੀ ਮੂਰਖ ਹਨ ਅਤੇ ਆਪਣੇ ਚੇਲਿਆਂ ਨੂੰ ਵੀ ਮੂਰਖ ਬਣਾਉਂਦੇ ਹਨ। ਜਦੋਂ ਤੱਕ ਵਿਅਕਤੀ ਧਨ ਦੇ ਲੋਭ ਵਿੱਚ ਫਸਿਆ ਹੋਇਆ ਹੈ, ਉਸਨੂੰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਗੁਰੂ ਜੀ ਨੇ ਭਾਈ ਗੁਰਦਾਸ ਜੀ ਦੀ ਹੇਠ ਲਿਖੀ ਪਉੜੀ ਪੜ੍ਹ ਕੇ ਸੁਣਾਈ:-

ਪਹਿਨੈ ਪੰਜੇ ਕਪੜੇ ਪੁਰਸਾਵਾਂ ਵੇਸੁ।

ਮੁਛਾਂ ਦਾੜ੍ਹੀ ਸੋਹਣੀ ਬਹੁ ਦੁਰਬਲ ਵੇਸੁ।

ਸੈ ਹਥਿਆਰੀ ਸੂਰਮਾ ਪੰਚੀਂ ਪਰਵੇਸੁ।

ਮਾਹਰੁ ਦੜ ਦੀਬਾਣ ਵਿਚਿ ਜਾਣੈ ਸਭੁ ਦੇਸੁ।

ਪੁਰਖੁ ਨ ਗਣਿ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ।

ਵਿਣੁ ਗੁਰ ਗੁਰੂ ਸਦਾਇਦੇ ਕਉਣ ਕਰੇ ਅਦੇਸੁ॥ (ਵਾਰ ੩੬, ਪਉੜੀ ੧੧)

ਜਦੋਂ ਗੁਰੂ ਜੀ ਕਾਂਗੜ ਪਿੰਡ ਜਾਣ ਲਈ ਤਿਆਰ ਹੋਏ ਤਾਂ ਰਾਇ ਜੋਧ ਨੇ ਹਮੇਸ਼ਾਂ ਉਨ੍ਹਾਂ ਦੀ ਸੇਵਾ ਵਿੱਚ ਬਣੇ ਰਹਿਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੇ ਇਸ ਕੰਮ ਲਈ ਉਸਨੂੰ ਉਤਸ਼ਾਹਿਤ ਨਾ ਕਰਕੇ ਉਸਨੂੰ ਪਿੰਡ ਵਿਖੇ ਹੀ ਬਣੇ ਰਹਿਣ ਲਈ ਕਿਹਾ। ਗੁਰੂ ਜੀ ਨੇ ਵਾਅਦਾ ਕੀਤਾ ਕਿ ਜਦੋਂ ਉਹ ਗੁਰੂ ਗੋਬਿੰਦ ਸਿੰਘ ਬਣਨਗੇ ਉਦੋਂ ਉਹ ਰਾਇ ਜੋਧ ਦੇ ਪਰਿਵਾਰ ਵਿੱਚ ਪਿਆਰ-ਭਰਪੂਰ ਫੇਰੀ ਪਾਉਣਗੇ। ਗੁਰੂ ਜੀ ਨੇ ਸਤਲੁਜ ਪਾਰ ਕੀਤਾ ਤੇ ਕਰਤਾਰਪੁਰ ਵੱਲ ਚੱਲ ਪਏ ਜਿਥੇ ਉਨ੍ਹਾਂ ਨੇ ਆਪਣਾ ਪਰਿਵਾਰ ਤੇ (ਗੁਰੂ) ਗ੍ਰੰਥ ਸਾਹਿਬ ਨੂੰ ਡਰੋਲੀ ਤੋਂ ਪਹਿਲਾਂ ਹੀ ਭੇਜ ਦਿੱਤਾ ਸੀ।

ਹੁਣ ਗੁਰੂ ਜੀ ਦੇ ਪੁੱਤਰ ਤੇਗ਼ ਬਹਾਦਰ ਦੇ ਲਾਲ ਚੰਦ ਤੇ ਬਿਸ਼ਨ ਕੌਰ ਦੀ ਪੁੱਤਰੀ ਗੁਜਰੀ ਨਾਲ ਵਿਆਹ ਦੀਆਂ ਤਿਆਰੀਆਂ ਕਰ ਲਈਆਂ ਗਈਆਂ। ਵਿਆਹ ਲਈ ਸੰਮਤ ੧੬੮੯ ਦੀ ਨੌਂ ਫੱਗਣ ਦਾ ਦਿਨ ਤੈਅ ਕਰ ਲਿਆ ਗਿਆ ਤੇ ਬੜੀ ਧੂਮ-ਧਾਮ ਨਾਲ ਵਿਆਹ-ਕਾਰਜ ਕਰ ਦਿੱਤਾ ਗਿਆ।

ਉਸ ਸਮੇਂ (ਗੁਰੂ) ਗ੍ਰੰਥ ਦੀ ਇਕ ਬੀੜ ਗੁਰੂ ਜੀ ਕੋਲ ਸੀ ਅਤੇ ਦੂਸਰੀ ਭਾਈ ਬੰਨੋ ਵਾਲੀ ਬੀੜ ਮਾਂਗਟ ਵਿਖੇ ਸੀ। ਬਿਧੀ ਚੰਦ ਨੇ ਤੀਸਰਾ ਉਤਾਰਾ ਕਰਨ ਦੀ ਆਗਿਆ ਗੁਰੂ ਜੀ ਪਾਸੋਂ ਪ੍ਰਾਪਤ ਕਰ ਲਈ।

ਇਕ ਦਿਨ ਗੁਰੂ ਜੀ ਜਦੋਂ ਸ਼ਿਕਾਰ ਖੇਡ ਰਹੇ ਸਨ ਤਾਂ ਉਨ੍ਹਾਂ ਨੇ ਸਾਰਾ ਕੁਝ ਚਿੱਟੇ ਰੰਗ ਦਾ ਹੀ ਪਾਇਆ ਹੋਇਆ ਸੀ। ਉਨ੍ਹਾਂ ਨੇ ਚਿੱਟੀ ਮਲਮਲ ਦੇ ਕੱਪੜੇ ਪਾਏ ਹੋਏ ਸਨ। ਧੁੱਪ ਅਤੇ ਮਿੱਟੀ ਤੋਂ ਬਚਣ ਲਈ ਉਨ੍ਹਾਂ ਉੱਤੇ ਚਿੱਟੀ ਛਤਰੀ ਸੀ; ਉਨ੍ਹਾਂ ਦੇ ਹੱਥ ਵਿੱਚ ਚਿੱਟਾ ਬਾਜ਼ ਸੀ; ਉਹ ਚਿੱਟੇ ਹੀ ਘੋੜੇ 'ਤੇ ਸਵਾਰ ਸਨ; ਅਤੇ ਉਨ੍ਹਾਂ 'ਤੇ ਚਿੱਟਾ ਹੀ ਚੌਰ ਕੀਤਾ ਜਾ ਰਿਹਾ ਸੀ। ਇਸ ਰੂਪ ਵਿਚ ਹੀ ਉਨ੍ਹਾਂ ਨੂੰ ਅੰਮ੍ਰਿਤਸਰ ਨਿਵਾਸੀ ਇੱਕ ਪਿਤਾ ਅਤੇ ਪੁੱਤਰ ਮਿਲੇ। ਪਿਤਾ ਨੇ ਬੇਨਤੀ ਕੀਤੀ ਕਿ ਉਸ ਦੇ ਪੁੱਤਰ ਨੇ ਬੜੇ ਡੂੰਘੇ ਅਧਿਐਨ ਤੋਂ ਬਾਅਦ ਚਿੱਤਰਕਲਾ ਸਿੱਖੀ ਹੈ ਅਤੇ ਉਹ ਗੁਰੂ ਜੀ ਦੀ ਸੇਵਾ ਵਿੱਚ ਗੁਰੂ ਜੀ ਜੇ ਚਾਹੁਣ, ਖ਼ਿਦਮਤ ਕਰਨ ਨੂੰ ਤਿਆਰ ਹਨ। ਬਿਧੀ ਚੰਦ ਨੇ ਸੁਝਾਉ ਦਿੱਤਾ ਕਿ ਇਹ ਨੌਜਵਾਨ ਗੁਰੂ ਜੀ ਦਾ ਇਕ ਚਿੱਤਰ ਬਣਾਵੇ। ਉਸ ਨੌਜਵਾਨ ਨੇ ਆਪਣੇ ਕੰਮ ਵੱਲ ਪੂਰਾ ਧਿਆਨ ਲਗਾ ਕੇ ਗੁਰੂ ਜੀ ਵਰਗਾ ਹੀ ਉਨ੍ਹਾਂ ਦਾ ਇਕ ਚਿੱਤਰ ਬਣਾ ਦਿੱਤਾ। ਗੁਰੂ ਜੀ ਨੇ ਉਹ ਚਿੱਤਰ ਬਿਧੀ ਚੰਦ ਨੂੰ ਭੇਟ ਕਰ ਦਿੱਤਾ। ਬਦਕਿਸਮਤੀ ਨਾਲ ਇਹ ਚਿੱਤਰ ਹੁਣ ਮੌਜੂਦ ਨਹੀਂ।

**ਪੈਂਦੇ ਖ਼ਾਂ ਦਾ ਝੂਠ ਬੋਲਣਾ :**

ਵਿਸਾਖੀ ਦੇ ਤਿਉਹਾਰ ਦੇ ਲਾਗੇ ਰਾਇ ਜੋਧ ਸਮੇਤ ਅਨੇਕਾਂ ਸਿੱਖ ਗੁਰੂ ਜੀ ਦੇ ਦਰਸ਼ਨਾਂ ਲਈ ਗਏ। ਚਿਤਰ ਸੈਨ ਨਾਮਕ ਇਕ ਸਿੱਖ ਨੇ ਗੁਰੂ ਜੀ ਨੂੰ ਇਕ ਘੋੜਾ, ਇਕ ਬਾਜ਼, ਇਕ ਪੁਸ਼ਾਕ ਅਤੇ ਕੁਝ ਸ਼ਸ਼ਤਰ ਭੇਟ ਕੀਤੇ। ਗੁਰੂ ਜੀ ਨੇ ਉਹ ਸਾਰੀਆਂ ਭੇਟਾਵਾਂ ਪੈਂਦੇ ਖ਼ਾਂ ਨੂੰ ਦੇ ਦਿੱਤੀਆਂ ਪਰ ਬਾਜ਼ ਉਸਨੂੰ ਨਹੀਂ ਦਿੱਤਾ ਕਿਉਂਕਿ ਉਹ ਉਹਨਾਂ ਨੇ ਆਪਣੇ ਬੇਟੇ ਗੁਰਦਿੱਤਾ ਜੀ ਲਈ ਰਾਖਵਾਂ ਰੱਖ ਲਿਆ ਸੀ। ਪੈਂਦੇ ਖ਼ਾਂ ਨੇ ਪੁਸ਼ਾਕ ਅਤੇ ਕੁਝ ਸ਼ਸ਼ਤਰ ਆਪਣੇ ਸਰੀਰ 'ਤੇ ਸਜਾ ਲਏ। ਹੁਣ ਉਹ ਇਕ ਸ਼ਾਨਦਾਰ ਸੂਰਬੀਰ ਲੱਗਣ ਲੱਗ ਪਿਆ ਅਤੇ ਉਸਨੇ ਖੁਦ ਵੀ ਆਪਣੇ ਆਪ ਨੂੰ ਉੱਚਾ ਸਮਝਣਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਉਸਨੂੰ ਆਦੇਸ਼ ਦਿੱਤਾ ਕਿ ਉਹ ਹਮੇਸ਼ਾਂ ਇਸੇ ਤਰ੍ਹਾਂ ਹੀ ਹਾਜ਼ਰ ਹੋਇਆ ਕਰੇ। ਪ੍ਰਾਪਤ ਹੋਏ ਘੋੜੇ 'ਤੇ ਪੈਂਦੇ ਖਾਂ ਸਵਾਰ ਹੋਇਆ ਅਤੇ ਛੇਤੀ ਹੀ ਆਪਣੇ ਪਿੰਡ ਵੱਲ ਗਿਆ ਜਿਥੇ ਉਸਨੇ ਆਪਣੇ ਸੰਬੰਧੀਆਂ ਨੂੰ ਆਪਣਾ ਆਪ ਵਿਖਾਇਆ। ਉਸਦੇ ਦਾਮਾਦ ਅਸਮਾਨ ਖ਼ਾਂ ਨੇ ਗੁਰੂ ਜੀ ਵਲੋਂ ਦਿੱਤੀਆਂ ਇਹ ਸਾਰੀਆਂ ਭੇਟਾਵਾਂ ਪੈਂਦੇ ਖ਼ਾਂ ਤੋਂ ਮੰਗੀਆਂ ਪਰ ਉਸਨੇ ਬੜੇ ਤਰੀਕੇ ਨਾਲ ਨਾਂਹ ਕਰ ਦਿੱਤੀ।

ਇਸ ਤੋਂ ਬਾਅਦ ਅਸਮਾਨ ਖ਼ਾਂ ਨੇ ਪੈਂਦੇ ਖ਼ਾਂ ਦੀ ਪਤਨੀ ਦੀ ਖੁਸ਼ਾਮਦ ਕਰਕੇ ਇਹ ਚੀਜ਼ਾਂ ਚੋਰੀ ਕਰਨ ਦਾ ਯਤਨ ਕੀਤਾ। ਉਹ ਕਹਿਣ ਲੱਗਾ ਕਿ ਜੇ ਉਸਨੂੰ ਇਹ ਚੀਜ਼ਾਂ ਨਾ ਮਿਲੀਆਂ ਤਾਂ ਜਾਂ ਤਾਂ ਉਹ ਫ਼ਕੀਰ ਬਣ ਜਾਵੇਗਾ ਅਤੇ ਜਾਂ ਡੁੱਬ ਮਰੇਗਾ। ਉਸਨੇ ਪੈਂਦੇ ਖ਼ਾਂ ਨੂੰ ਇਹ ਸਾਰੀ ਗੱਲ ਦੱਸੀ ਅਤੇ ਕਿਹਾ ਕਿ ਜੇਕਰ ਅਸਮਾਨ ਖ਼ਾਂ ਦੀ ਪਤਨੀ ਅਰਥਾਤ ਉਹਨਾਂ ਦੀ ਲੜਕੀ

ਵਿਧਵਾ ਹੋ ਗਈ ਤਾਂ ਇਹ ਕਿੰਨੀ ਮਾੜੀ ਗੱਲ ਹੋਵੇਗੀ। ਫਿਰ ਵੀ ਪੈਂਦੇ ਖ਼ਾਂ ਗੁਰੂ ਜੀ ਵਲੋਂ ਉਸਨੂੰ ਦਿੱਤੀਆਂ ਹੋਈਆਂ ਭੇਟਾਵਾਂ ਦੂਸਰੇ ਨੂੰ ਦੇ ਕੇ ਗੁਰੂ ਜੀ ਨੂੰ ਨਰਾਜ਼ ਕਰਨਾ ਨਹੀਂ ਚਾਹੁੰਦਾ ਸੀ। ਜੇਕਰ ਗੁਰੂ ਜੀ ਉਸਨੂੰ ਕੱਢ ਦਿੰਦੇ ਤਾਂ ਉਸਦਾ ਗੁਜ਼ਾਰਾ ਕਿਵੇਂ ਚਲਦਾ? ਪੈਂਦੇ ਖ਼ਾਂ ਦੀ ਪਤਨੀ ਕਰੜੇ ਵਿਰੋਧ ਦੇ ਬਾਵਜੂਦ ਉਠ ਕੇ ਖਲੋ ਗਈ ਅਤੇ ਉਸਨੇ ਤਲਵਾਰ ਢਾਲ ਅਤੇ ਉਹ ਕੱਪੜੇ ਵਿਰੋਧ ਦੇ ਬਾਵਜੂਦ ਜਿਹੜੇ ਕਿ ਪੈਂਦੇ ਖ਼ਾਂ ਨੇ ਉਤਾਰੇ ਹੀ ਸਨ, ਆਪਣੇ ਦਾਮਾਦ ਨੂੰ ਦੇ ਦਿੱਤੇ ਅਤੇ ਆਪਣੇ ਪਤੀ ਨੂੰ ਦੱਸ ਦਿੱਤਾ ਕਿ ਉਸਨੇ ਅਜਿਹਾ ਕਰ ਦਿੱਤਾ ਹੈ। "ਤੁਹਾਨੂੰ ਕਿਸੇ ਚੀਜ਼ ਦੀ ਲੋੜ ਨਹੀਂ ਹੈ, ਗੁਰੂ ਜੀ ਤੁਹਾਨੂੰ ਹੋਰ ਦੇ ਦੇਣਗੇ। ਕੀ ਇੰਨਾ ਕੁ ਮੰਗਣ ਦਾ ਵੀ ਮੈਨੂੰ ਅਧਿਕਾਰ ਨਹੀਂ ਹੈ?" ਆਪਣੇ ਪਤੀ ਦੇ ਗੁੱਸੇ ਨੂੰ ਉਸਨੇ ਹਾਸੇ ਵਿੱਚ ਉਡਾ ਦਿੱਤਾ। ਅਸਮਾਨ ਖ਼ਾਂ ਨੇ ਉਸੇ ਵੇਲੇ ਆਪਣੇ ਸਹੁਰੇ ਦੇ ਕਪੜੇ ਪਾਏ, ਤਲਵਾਰ ਅਤੇ ਢਾਲ ਬੰਨ੍ਹੀ, ਘੋੜੇ 'ਤੇ ਸਵਾਰ ਹੋਇਆ ਅਤੇ ਮੌਜ-ਮੇਲੇ ਲਈ ਸ਼ਿਕਾਰ ਖੇਡਣ ਚਲਾ ਗਿਆ। ਪੈਂਦੇ ਖ਼ਾਂ ਇਹ ਸਭ ਵੇਖ ਕੇ ਆਪਣੀ ਪਤਨੀ ਦੇ ਵਿਵਹਾਰ ਕਾਰਨ ਹੱਕਾ-ਬੱਕਾ ਰਹਿ ਗਿਆ ਕਿਉਂਕਿ ਉਸਦੀ ਪਤਨੀ ਨੇ ਉਸਨੂੰ ਉਸਦੇ ਆਪਣੇ ਘਰ ਵਿੱਚ ਹੀ ਲੁੱਟ ਲਿਆ ਸੀ। ਉਹ ਮੰਜੇ 'ਤੇ ਲੰਮਾ ਪੈ ਕੇ ਠੰਡੇ ਸਾਹ ਭਰਨ ਲੱਗ ਪਿਆ ਅਤੇ ਸੋਚਣ ਲੱਗ ਪਿਆ ਕਿ ਇਹ ਭੇਟਾਵਾਂ ਕਿਸੇ ਹੋਰ ਨੂੰ ਦੇ ਦੇਣ ਕਾਰਨ ਗੁਰੂ ਜੀ ਉਸਨੂੰ ਕੀ ਕਹਿਣਗੇ। ਉਹ ਮਾਨਸਿਕ ਰੂਪ ਵਿੱਚ ਪਰੇਸ਼ਾਨ ਹੋ ਉਠਿਆ ਅਤੇ ਗੁਰੂ ਜੀ ਕੋਲ ਜਾ ਕੇ ਉਹਨਾਂ ਪ੍ਰਤੀ ਸਤਿਕਾਰ ਭੇਟ ਕਰਨ ਤੋਂ ਵੀ ਆਪਣੇ ਆਪ ਨੂੰ ਅਸਮਰਥ ਮਹਿਸੂਸ ਕਰਨ ਲੱਗ ਪਿਆ।

ਦੂਜੇ ਪਾਸੇ ਇਸ ਤਰ੍ਹਾਂ ਹੋਇਆ ਕਿ ਗੁਰੂ ਜੀ ਨੂੰ ਭੇਟ ਕੀਤਾ ਹੋਇਆ ਬਾਜ਼ ਲੈ ਕੇ ਗੁਰਦਿੱਤਾ ਜੀ ਵੀ ਉਸੇ ਦਿਨ ਸ਼ਿਕਾਰ ਲਈ ਗਏ ਸਨ। ਸੇਵਾਦਾਰਾਂ ਦੀ ਸਲਾਹ ਦੇ ਉਲਟ ਗੁਰਦਿੱਤਾ ਜੀ ਨੇ ਭੁੱਖਾ ਨਾ ਹੋਣ ਦੇ ਬਾਵਜੂਦ ਵੀ ਬਾਜ਼ ਨੂੰ ਸ਼ਿਕਾਰ ਲਈ ਛੱਡ ਦਿੱਤਾ। ਨਤੀਜੇ ਵਜੋਂ ਬਾਜ਼ ਵਾਪਸ ਨਹੀਂ ਪਰਤਿਆ ਅਤੇ ਵੱਡਾ ਮੀਰ ਪਿੰਡ ਵੱਲ ਉੱਡ ਗਿਆ ਜਿਥੇ ਅਸਮਾਨ ਖ਼ਾਂ ਸ਼ਿਕਾਰ ਦੀ ਥਕਾਵਟ ਲਾਹੁਣ ਵਾਸਤੇ ਆਰਾਮ ਕਰ ਰਿਹਾ ਸੀ। ਅਸਮਾਨ ਖ਼ਾਂ ਨੇ ਬਾਜ਼ ਨੂੰ ਫੜ ਲਿਆ ਅਤੇ ਮਨ ਵਿੱਚ ਇਹ ਸੋਚਿਆ ਕਿ ਜੇਕਰ ਉਹ ਇਸਨੂੰ ਬਾਦਸ਼ਾਹ ਕੋਲ ਲੈ ਜਾਵੇ ਅਤੇ ਸਿੱਖਾਂ ਦੁਆਰਾ ਪਹਿਲਾਂ ਬਾਦਸ਼ਾਹ ਦੇ ਫੜੇ ਹੋਏ ਬਾਜ਼ ਦੀ ਤਰ੍ਹਾਂ ਇਸਨੂੰ ਆਪਣੇ ਕੋਲ ਨਾ ਰੱਖੇ ਤਾਂ ਉਸਨੂੰ ਬਾਦਸ਼ਾਹ ਵਲੋਂ ਇਨਾਮ ਦੇ ਤੌਰ 'ਤੇ ਕੁਝ ਜ਼ਮੀਨ ਜ਼ਰੂਰ ਮਿਲ ਜਾਵੇਗੀ।

ਘਰ ਪਹੁੰਚ ਕੇ ਅਸਮਾਨ ਖ਼ਾਂ ਨੇ ਸਾਰੇ ਦਿਨ ਦੀਆਂ ਘਟਨਾਵਾਂ ਦਾ ਵੇਰਵਾ ਆਪਣੀ ਸੱਸ ਨੂੰ ਦੱਸਿਆ। ਉਹ ਕਹਿਣ ਲੱਗੀ, "ਬਾਜ਼ ਨੂੰ ਲੁਕਾ ਲੈ। ਜੇ ਗੁਰੂ ਨੇ ਸੁਣ ਲਿਆ ਕਿ ਤੇਰੇ ਕਬਜ਼ੇ ਵਿੱਚ ਹੈ ਤਾਂ ਉਹ ਤੈਨੂੰ ਜ਼ਰੂਰ ਸਜ਼ਾ ਦੇਣਗੇ।" ਪੈਂਦੇ ਖ਼ਾਂ ਨੇ ਕਿਹਾ, "ਜੇ ਬਾਜ਼ ਤੂੰ ਮੈਨੂੰ

ਦੇ ਦੇਵੇ ਤਾਂ ਮੈਂ ਇਹਨੂੰ ਗੁਰੂ ਜੀ ਕੋਲ ਲੈ ਜਾਵਾਂਗਾ ਅਤੇ ਉਹਨਾਂ ਦੀਆਂ ਭੇਟਾਵਾਂ ਨੂੰ ਤੈਨੂੰ ਦੇ ਦਿੱਤੇ ਜਾਣ ਦੀ ਮਾਫ਼ੀ ਉਹਨਾਂ ਕੋਲੋਂ ਮੰਗ ਲਵਾਂਗਾ।'' ਅਸਮਾਨ ਖ਼ਾਂ ਨੇ ਹੱਸਦਿਆਂ ਕਿਹਾ, ''ਤੁਸੀਂ ਹਮੇਸ਼ਾਂ ਆਪਣੀ ਨਿਯੁਕਤੀ ਨੂੰ ਗਵਾ ਲੈਣ ਦੀਆਂ ਫਾਲਤੂ ਗੱਲਾਂ ਕਰਦੇ ਰਹਿੰਦੇ ਹੋ। ਮੈਂ ਇਸ ਬਾਜ਼ ਰਾਹੀਂ ਬਾਦਸ਼ਾਹ ਕੋਲੋਂ ਇਕ ਜ਼ਮੀਨ ਦਾ ਟੁਕੜਾ ਲੈਣ ਦੇ ਯੋਗ ਬਣਨਾ ਚਾਹੁੰਦਾ ਹਾਂ। ਤੁਹਾਨੂੰ ਆਪਣੇ ਗੁਜ਼ਾਰੇ ਵਾਸਤੇ ਕਾਫ਼ਰਾਂ ਦੇ ਸਹਾਰੇ ਦੀ ਲੋੜ ਕਿਉਂ ਹੈ? ਖੁਦਾ ਅੱਗੇ ਦੁਆ ਕਰੋ ਕਿ ਉਹ ਤੁਹਾਡੀ ਮਦਦ ਕਰੇ।'' ਸਹੁਰੇ ਅਤੇ ਦਾਮਾਦ ਨੇ ਸਾਰੀ ਰਾਤ ਬਾਜ਼ ਬਾਰੇ ਬਹਿਸ ਕਰਦਿਆਂ ਬਿਤਾਈ ਪਰੰਤੂ ਫਿਰ ਵੀ ਉਹ ਕਿਸੇ ਸੰਤੁਸ਼ਟੀ-ਪੂਰਨ ਨਤੀਜੇ 'ਤੇ ਨ ਪਹੁੰਚ ਸਕੇ।

ਜਦ ਗੁਰੂ ਜੀ ਨੇ ਸੁਣਿਆ ਕਿ ਉਹਨਾਂ ਦੇ ਲੜਕੇ ਗੁਰਦਿੱਤਾ ਜੀ ਦਾ ਬਾਜ਼ ਅਸਮਾਨ ਖ਼ਾਂ ਨੇ ਆਪਣੇ ਕਬਜ਼ੇ ਵਿੱਚ ਲੈ ਲਿਆ ਹੈ ਤਾਂ ਉਹਨਾਂ ਨੇ ਕਿਹਾ, ''ਰੱਬ ਦਾ ਭਾਣਾ ਬੜਾ ਬਲਵਾਨ ਹੈ। ਸੰਸਾਰੀ–ਮੋਹ ਬੁੱਧੀ ਦਾ ਨਾਸ਼ ਕਰ ਦਿੰਦਾ ਹੈ। ਪੰਜ ਦਿਨ ਬੀਤ ਚੁਕੇ ਹਨ ਅਤੇ ਪੈਂਦੇ ਖ਼ਾਂ ਸ਼ਰਮ ਦੇ ਮਾਰੇ ਸਾਡੇ ਕੋਲ ਨਹੀਂ ਆਇਆ।'' ਵੈਸਾਖੀ ਦੇ ਮੇਲੇ 'ਤੇ ਵੀ ਪੈਂਦੇ ਖ਼ਾਂ ਦੀ ਗੁਰੂ ਜੀ ਕੋਲ ਜਾਣ ਦੀ ਹਿੰਮਤ ਨਹੀਂ ਪਈ ਹਾਲਾਂ ਕਿ ਇਹ ਮੇਲਾ ਆਮ ਤੌਰ 'ਤੇ ਸਰਵਪੱਖੀ ਖ਼ੁਸ਼ੀਆਂ ਨੂੰ ਮਾਣਨ ਦਾ ਹੁੰਦਾ ਹੈ। ਉਸਦੀ ਗੈਰ-ਹਾਜ਼ਰੀ ਨੂੰ ਮਹਿਸੂਸ ਕਰਦਿਆਂ ਹੋਇਆਂ ਗੁਰੂ ਜੀ ਨੇ ਉਸਨੂੰ ਬੁਲਾ ਭੇਜਿਆ। ਮੈਲੇ ਕੱਪੜੇ ਪਾਈ ਉਹ ਨਿਰਾਸ਼ ਜਿਹਾ ਆ ਹਾਜ਼ਰ ਹੋਇਆ। ਗੁਰੂ ਜੀ ਨੇ ਉਸਨੂੰ ਉਸਦੇ ਇਸ ਬਦਲੇ ਹੋਏ ਚਿਹਰੇ-ਮੋਹਰੇ ਦਾ ਕਾਰਨ ਪੁੱਛਿਆ। ਉਹ ਕੱਪੜੇ ਅਤੇ ਘੋੜਾ ਕਿਥੇ ਗਏ ਜਿਹੜੇ ਉਸਨੂੰ ਮਿਲੇ ਸਨ? ਕੀ ਗੁਰਦਿੱਤਾ ਜੀ ਦਾ ਬਾਜ਼ ਵੀ ਉਸ ਕੋਲ ਹੈ? ਜੇ ਉਹ ਸਹੀ ਸਹੀ ਦੱਸ ਦੇਵੇ ਤਾਂ ਉਸਨੂੰ ਮਾਫ਼ ਕਰ ਦਿੱਤਾ ਜਾਵੇਗਾ ਅਤੇ ਗਵਾਚੀਆਂ ਹੋਈਆਂ ਭੇਟਾਵਾਂ ਬਦਲੇ ਹੋਰ ਭੇਟਾਵਾਂ ਉਸਨੂੰ ਦੇ ਦਿੱਤੀਆਂ ਜਾਣਗੀਆਂ।

ਆਪਣੀ ਪਤਨੀ ਅਤੇ ਦਾਮਾਦ ਦੇ ਗੁੱਸੇ ਦਾ ਭੈਅ ਖਾਂਦਿਆ ਹੋਇਆ ਪੈਂਦੇ ਖ਼ਾਂ ਨੇ ਝੂਠਾ ਜੁਆਬ ਦਿੱਤਾ, ''ਘੋੜਾ ਅਤੇ ਕੱਪੜੇ ਜਿਹੜੇ ਤੁਸਾਂ ਮੈਨੂੰ ਦਿੱਤੇ ਸਨ, ਮੇਰੇ ਕੋਲ ਹੀ ਹਨ। ਜਿਵੇਂ ਹੀ ਤੁਹਾਡਾ ਆਦੇਸ਼ ਮੈਨੂੰ ਪਹੁੰਚਿਆ ਤਾਂ ਮੈਂ ਆਪਣੇ ਦੁੱਖ ਦੀ ਪਰਵਾਹ ਕੀਤੇ ਬਿਨਾਂ ਤੁਹਾਡੇ ਕੋਲ ਪਹੁੰਚਣ ਵਾਸਤੇ ਛੇਤੀ ਨਾਲ ਚੱਲ ਪਿਆ। ਬਾਜ਼ ਜੇ ਮੇਰੇ ਕੋਲ ਹੁੰਦਾ ਤਾਂ ਮੈਂ ਉਹ ਤੁਹਾਡੀ ਸੇਵਾ ਵਿੱਚ ਹਾਜ਼ਰ ਕਰ ਦਿੰਦਾ। ਮੈਂ ਤੁਹਾਡੀ ਵਸਤੂ ਕਦੀ ਵੀ ਆਪਣੇ ਕੋਲ ਨਹੀਂ ਰੱਖਾਂਗਾ। ਮੇਰੇ ਨਾਲ ਨਿਆਂ ਕਰੋ ਅਤੇ ਚੁਗਲਖੋਰਾਂ ਵੱਲ ਧਿਆਨ ਨਾ ਦਿਉ।'' ਗੁਰੂ ਜੀ ਨੇ ਕਿਹਾ, ''ਝੂਠ ਸੁਣ ਕੇ ਅਸੀਂ ਬਿਲਕੁਲ ਖ਼ੁਸ਼ ਨਹੀਂ ਹੁੰਦੇ। ਮੈਂ ਸੁਣਿਆ ਹੈ ਕਿ ਤੇਰੇ ਦਾਮਾਦ ਨੇ ਬਾਜ਼ ਨੂੰ ਫੜ ਲਿਆ ਹੈ। ਆਪਣੀ ਗੱਲ ਨੂੰ ਪੂਰੀ ਤਰ੍ਹਾਂ ਮੰਨ ਲੈਣ ਦਾ ਤੇਰੇ ਕੋਲ ਅਜੇ ਵੀ ਸਮਾਂ ਹੈ।'' ਪੈਂਦੇ ਖ਼ਾਂ ਨੇ ਗੁਰੂ ਜੀ ਕੋਲ ਕਸਮ ਖਾ ਲਈ ਕਿ ਉਸਨੇ ਬਾਜ਼ ਵੇਖਿਆ ਤੱਕ ਨਹੀਂ । ਇਸ ਉਤੇ ਗੁਰੂ

ਜੀ ਨੇ ਬਿਧੀ ਚੰਦ ਦੇ ਕੰਨ ਵਿੱਚ ਕਿਹਾ ਕਿ ਜਾਉ ਅਤੇ ਪੈਂਦੇ ਖ਼ਾਂ ਨੂੰ ਦਿੱਤੀਆਂ ਹੋਈਆਂ ਭੇਟਾਵਾਂ ਸਮੇਤ ਬਾਜ਼ ਵੀ ਲੈ ਆਉ। ਬਿਧੀ ਚੰਦ ਨੇ ਅਸਮਾਨ ਖ਼ਾਂ ਨੂੰ ਸੁੱਤਿਆਂ ਪਿਆ ਵੇਖਿਆ ਅਤੇ ਚੁਪ-ਚਾਪ ਸਾਰੀਆਂ ਹੜੱਪ ਕੀਤੀਆਂ ਹੋਈਆਂ ਵਸਤਾਂ ਲੈ ਆਇਆ। ਗੁਰੂ ਜੀ ਨੇ ਫਿਰ ਪੈਂਦੇ ਖ਼ਾਂ ਨੂੰ ਸੱਚ ਦੱਸਣ ਲਈ ਕਿਹਾ ਪਰ ਉਸਨੇ ਤੀਜੀ ਵਾਰ ਵੀ ਸਹੁੰ ਖਾਧੀ ਕਿ ਉਹ ਬਾਜ਼ ਬਾਰੇ ਕੁਝ ਨਹੀਂ ਜਾਣਦਾ ਅਤੇ ਗੁਰੂ ਜੀ ਦੀਆਂ ਦਿੱਤੀਆਂ ਹੋਈਆਂ ਸਾਰੀਆਂ ਵਸਤਾਂ ਉਸਦੇ ਕੋਲ ਹਨ। ਇਸ 'ਤੇ ਗੁਰੂ ਜੀ ਨੇ ਬਿਧੀ ਚੰਦ ਨੂੰ ਬਾਜ਼, ਤਲਵਾਰ ਅਤੇ ਉਹ ਪੁਸ਼ਾਕ ਸਾਹਮਣੇ ਹਾਜ਼ਰ ਕਰਨ ਵਾਸਤੇ ਕਿਹਾ ਜਿਹੜੀ ਉਸਨੇ ਅਸਮਾਨ ਖ਼ਾਂ ਦੇ ਘਰੋਂ ਲਿਆਂਦੀ ਸੀ। ਸਿੱਖਾਂ ਦੀ ਹਾਜ਼ਰੀ ਵਿਚ ਗੁਰੂ ਜੀ ਨੇ ਪੈਂਦੇ ਖ਼ਾਂ ਨੂੰ ਲਗਾਤਾਰ ਤਿੰਨ ਵਾਰ ਝੂਠੀ ਸਹੁੰ ਖਾਣ ਵਾਸਤੇ ਫਿਟਕਾਰਿਆ। ਜਦੋਂ ਪੈਂਦੇ ਖ਼ਾਂ ਕੋਈ ਜੁਆਬ ਨਾ ਦੇ ਸਕਿਆ ਤਾਂ ਗੁਰੂ ਜੀ ਨੇ ਉਸਨੂੰ ਦਰਬਾਰ ਵਿਚੋਂ ਕੱਢ ਦਿਤੇ ਜਾਣ ਦਾ ਹੁਕਮ ਦੇ ਦਿੱਤਾ। ਪੈਂਦੇ ਖ਼ਾਂ ਦੀ ਹਾਜ਼ਰੀ ਸਿੱਖਾਂ ਨੂੰ ਕਦੇ ਵੀ ਪਰਵਾਨ ਨਹੀਂ ਸੀ ਅਤੇ ਉਹਨਾਂ ਨੇ ਗੁਰੂ ਜੀ ਦੇ ਆਦੇਸ਼ਾਂ ਦਾ ਫੁਰਤੀ ਨਾਲ ਪਾਲਣ ਕੀਤਾ। ਉਹਨਾਂ ਨੇ ਪੈਂਦੇ ਖ਼ਾਂ ਨੂੰ ਫੜਿਆ ਅਤੇ ਉਸ ਨਾਲ ਬਹੁਤ ਦੁਰ-ਵਿਵਹਾਰ ਕੀਤਾ। ਉਹ ਗੁਰੂ ਜੀ ਦੇ ਸਾਹਮਣੇ ਮਾਫ਼ੀ ਮੰਗਣ ਵਾਸਤੇ ਵੀ ਨਾ ਆ ਸਕਿਆ। ਇਸਦੇ ਉਲਟ ਉਸਨੇ ਗੁਰੂ ਜੀ ਨੂੰ ਇਸ ਤਰ੍ਹਾਂ ਸੰਬੋਧਿਤ ਕੀਤਾ, "ਮੈਂ ਬਾਦਸ਼ਾਹ ਕੋਲ ਜਾਵਾਂਗਾ ਅਤੇ ਸ਼ਿਕਾਇਤ ਕਰਾਂਗਾ। ਤੁਸੀਂ ਵੀ ਆਪਣੇ ਪਿਤਾ ਦੀ ਤਰ੍ਹਾਂ ਨੁਕਸਾਨ ਭੁਗਤੋਗੇ, ਅਤੇ ਤਾਂ ਹੀ ਮੇਰਾ ਬਦਲਾ ਪੂਰਾ ਹੋਵੇਗਾ।" ਗੁਰੂ ਜੀ ਨੇ ਕੇਵਲ ਉੱਤਰ ਦਿੱਤਾ, "ਬਿਲਕੁਲ ਚਲਾ ਜਾ ਅਤੇ ਜੀ ਭਰ ਕੇ ਸ਼ਿਕਾਇਤਾਂ ਕਰ। ਤੈਨੂੰ ਆਪਣੇ ਕਰਮਾਂ ਦਾ ਫਲ ਮਿਲ ਜਾਵੇਗਾ।" ਇਸ ਤੋਂ ਬਾਅਦ ਗੁਰੂ ਜੀ ਨੇ ਉਸਨੂੰ ਕਰਤਾਰਪੁਰ ਦੀ ਹੱਦ ਤੋਂ ਜਬਰਦਸਤੀ ਕਢਵਾ ਦਿੱਤਾ।

**ਪੈਂਦੇ ਖ਼ਾਂ ਦਾ ਸ਼ਾਹੀ ਫ਼ੌਜ ਨਾਲ ਜਾ ਮਿਲਣਾ:**

ਜਦੋਂ ਪੈਂਦੇ ਖ਼ਾਂ ਘਰ ਪਹੁੰਚਿਆ ਤਾਂ ਉਸਨੇ ਵੇਖਿਆ ਕਿ ਬਾਜ਼ ਦੇ ਗੁਆਚ ਜਾਣ ਕਾਰਨ ਉਸਦਾ ਦਾਮਾਦ ਅਸਮਾਨ ਖ਼ਾਂ ਰੋ ਰਿਹਾ ਸੀ। ਪੈਂਦੇ ਖ਼ਾਂ ਨੂੰ ਨਿਰਾਸ਼ ਅਤੇ ਆਪਣੀ ਕਿਸਮਤ ਨੂੰ ਕੋਸਦੇ ਹੋਏ ਵੇਖ ਕੇ ਅਸਮਾਨ ਖ਼ਾਂ ਨੇ ਇਸਦਾ ਕਾਰਨ ਪੁੱਛਿਆ। ਇਸ 'ਤੇ ਪੈਂਦੇ ਖ਼ਾਂ ਨੇ ਗੁਰੂ ਜੀ ਅਤੇ ਉਸਦੇ ਸਿੱਖਾਂ ਵਲੋਂ ਕੀਤੇ ਗਏ ਸਾਰੇ ਦੁਰ-ਵਿਵਹਾਰ ਦਾ ਬਿਉਰਾ ਉਸਨੂੰ ਸੁਣਾ ਦਿੱਤਾ ਅਤੇ ਪ੍ਰਤਿਗਿਆ ਕੀਤੀ ਕਿ ਉਹ ਬਦਲਾ ਜ਼ਰੂਰ ਲਵੇਗਾ। ਉਹ ਹੁਣ ਆਪਣੇ ਪਿੰਡ ਛੋਟਾ ਮੀਰ ਤੋਂ ਮੁਸਲਮਾਨੀ ਪਿੰਡ ਬੱਸੀ ਵਿਖੇ ਚਲਾ ਗਿਆ। ਉਸਦੀ ਹੱਲਾ-ਸ਼ੇਰੀ 'ਤੇ ਇਕ ਮਤਾ ਪਾਸ ਕੀਤਾ ਗਿਆ ਕਿ ਸਿੱਖਾਂ ਦਾ ਪੀਰ ਬਹੁਤ ਵੱਡਾ ਔਤਿਆਚਾਰੀ ਹੈ, ਅਤੇ ਉਸਦੀ ਰੋਜ਼ਾਨਾ ਵਧਦੀ ਹੋਈ ਤਾਕਤ ਆਮ ਜਨਤਾ ਲਈ ਨੁਕਸਾਨਦੇਹ ਹੈ। ਉਸ ਕੋਲ ਅਨੇਕਾਂ ਭੇਟਾਵਾਂ ਆਉਂਦੀਆਂ

ਹਨ ਅਤੇ ਉਹ ਅਪਾਰ ਦੌਲਤ ਦਾ ਮਾਲਕ ਹੈ। ਬਾਦਸ਼ਾਹ ਨੂੰ ਸੱਦਾ ਦਿੱਤਾ ਜਾਵੇ ਕਿ ਉਹ ਇਸਨੂੰ ਆਪਣੇ ਅਧੀਨ ਕਰਨ ਲਈ ਫ਼ੌਜ ਭੇਜੇ ਅਤੇ ਇਸਦੀ ਜਾਇਦਾਦ 'ਤੇ ਕਬਜ਼ਾ ਕਰ ਲਵੇ। ਕੁਝ ਲੋਕਾਂ ਨੇ ਮਖੌਲ ਉਡਾਇਆ ਅਤੇ ਕਿਹਾ ਕਿ ਪੈਂਦੇ ਖ਼ਾਂ ਇਕ ਅਹਿਸਾਨ-ਫਰਾਮੋਸ਼ ਲਵੰਗਾ ਹੈ ਜਿਹੜਾ ਭਲਾਈ ਦੇ ਬਦਲੇ ਬੁਰਾ ਕਰ ਰਿਹਾ ਹੈ। ਇਸਨੂੰ ਇਕ ਦਿਨ ਜ਼ਰੂਰ ਇਸਦਾ ਫਲ ਮਿਲੇਗਾ।

**ਪੈਂਦੇ ਖ਼ਾਂ ਦੀ ਤਿਆਰੀ:**

ਲੁੱਟ ਦੇ ਵਾਅਦਿਆਂ ਦੇ ਕਾਰਨ ਪੈਂਦੇ ਖ਼ਾਂ ਪੰਜ ਸੌ ਘੋੜ-ਸਵਾਰਾਂ ਨੂੰ ਆਪਣੇ ਨਾਲ ਰਲਾਉਣ ਵਿੱਚ ਕਾਮਯਾਬ ਹੋ ਗਿਆ। ਕੁਝ ਦੂਰ-ਅੰਦੇਸ਼ ਵਿਅਕਤੀਆਂ ਨੇ ਇਹ ਸੁਝਾਉ ਦਿੱਤਾ ਕਿ ਗੁਰੂ ਜੀ ਦੇ ਖਿਲਾਫ਼ ਲੜਾਈ ਛੇੜਨ ਤੋਂ ਪਹਿਲਾਂ ਜਲੰਧਰ ਦੇ ਸੂਬੇਦਾਰ ਕੁਤਬ ਖ਼ਾਂ ਦੀ ਸਲਾਹ ਲੈ ਲਈ ਜਾਣੀ ਚਾਹੀਦੀ ਹੈ। ਇਸ ਲਈ ਉਹ ਸਾਰੇ ਜਲੰਧਰ ਵੱਲ ਤੁਰ ਪਏ ਜਿਥੇ ਪੈਂਦੇ ਖ਼ਾਂ ਨੇ ਆਪਣਾ ਸਾਰਾ ਮਾਮਲਾ ਆਪਣੇ ਭਰਾ ਦੇ ਸਾਹਮਣੇ ਰੱਖਿਆ ਤੇ ਕਿਹਾ, ''ਇਕ ਦਿਆਲੂ ਵਿਅਕਤੀ ਦੀ ਪਛਾਣ ਕਾਲ ਪੈਣ ਦੇ ਸਮੇਂ ਹੀ ਹੁੰਦੀ ਹੈ ।ਮੇਰੇ ਨਾਲ ਚਲੋ ਅਤੇ ਮੇਰੀ ਸਹਾਇਤਾ ਕਰੋ।'' ਕੁਤਬ ਖ਼ਾਂ ਹੈਰਾਨ ਸੀ ਅਤੇ ਉਸਨੇ ਪੁੱਛਿਆ ਕਿ ਇੰਨੀ ਵੱਡੀ ਭੀੜ ਦਾ ਉਸਨੂੰ ਮਿਲਣ ਆਉਣ ਦਾ ਕੀ ਕਾਰਨ ਸੀ?

ਪੈਂਦੇ ਖ਼ਾਂ ਨੇ ਆਪਣੇ ਨਾਲ ਹੋਏ ਦੁਰ-ਵਿਵਹਾਰ ਬਾਰੇ ਉਸਨੂੰ ਦੱਸਿਆ ਅਤੇ ਬੇਨਤੀ ਕੀਤੀ ਕਿ ਉਹ ਗੁਰੂ ਨੂੰ ਸਜ਼ਾ ਦੇਣ ਲਈ ਬਾਦਸ਼ਾਹ ਨੂੰ ਫ਼ੌਜ ਭੇਜਣ ਵਾਸਤੇ ਰਜ਼ਾਮੰਦ ਕਰੇ। ਉਸਦੇ ਭਰਾ ਨੇ ਜੁਆਬ ਦਿੱਤਾ, ''ਪਾਪੀ, ਮਾਲਕ ਹਮੇਸ਼ਾਂ ਆਪਣੇ ਨੌਕਰਾਂ ਨੂੰ ਠੀਕ ਕਰਿਆ ਕਰਦੇ ਹਨ। ਇਸ ਵਿੱਚ ਕੀ ਗਲਤ ਹੈ ਕਿ ਗੁਰੂ ਜੀ ਨੇ ਦਿੱਤੀਆਂ ਹੋਈਆਂ ਚੀਜ਼ਾਂ ਵਾਪਸ ਲੈ ਲਈਆਂ? ਤੂੰ ਉਹਨਾਂ ਦਾ ਨਮਕ ਖਾਧਾ ਹੈ ਅਤੇ ਤੈਨੂੰ ਉਹਨਾਂ ਨੇ ਪਾਲਿਆ-ਪੋਸਿਆ ਹੈ। ਗੁਰੂ ਜੀ ਨੂੰ ਜੋ ਕੁਝ ਵੀ ਵਧੀਆ ਪ੍ਰਾਪਤ ਹੁੰਦਾ ਸੀ-ਉਹ ਹਮੇਸ਼ਾਂ ਤੈਨੂੰ ਬਖਸ਼ ਦਿੰਦੇ ਸਨ। ਅਜਿਹੇ ਵਿਅਕਤੀ ਨਾਲ ਲੜ ਕੇ ਪਠਾਣਾਂ ਨੂੰ ਕਲੰਕ ਨਾ ਲਵਾ। ਜੇ ਆਪਣਾ ਭਲਾ ਚਾਹੁੰਦਾ ਹੈਂ ਤਾਂ ਗੁਰੂ ਜੀ ਨਾਲ ਸੁਲਾਹ ਕਰ ਲੈ।'' ਪੈਂਦੇ ਖ਼ਾਂ ਨੇ ਗੁੱਸੇ ਨਾਲ ਜੁਆਬ ਦਿੱਤਾ, ''ਤੂੰ ਸ਼ਾਇਦ ਗੁਰੂ ਦਾ ਪਵਿੱਤਰ ਭੋਜਨ ਖਾਧਾ ਹੈ ਅਤੇ ਉਹੀ ਤੇਰੇ ਅੰਦਰ ਬੋਲ ਰਿਹਾ ਹੈ।'' ਕੁਤਬ ਖ਼ਾਂ ਨੇ ਨਾਲ ਹੀ ਜੁਆਬ ਦਿੱਤਾ, ''ਤੈਨੂੰ ਆਪਣੇ ਸ਼ਬਦਾਂ 'ਤੇ ਸ਼ਰਮ ਆਉਣੀ ਚਾਹੀਦੀ ਹੈ। ਗੁਰੂ ਦਾ ਭੋਜਨ ਭਾਵੇਂ ਪਵਿੱਤਰ ਹੈ ਜਾਂ ਅਪਵਿੱਤਰ, ਮੈਂ ਕਦੀ ਨਹੀਂ ਖਾਧਾ, ਪਰ ਤੂੰ ਉਸਨੂੰ ਬਾਰ-ਬਾਰ ਖਾਧਾ ਹੈ ਅਤੇ ਉਸਦੇ ਸਹਾਰੇ ਤੂੰ ਵੱਡਾ ਹੋਇਆ ਹੈ। ਹਰ ਵਿਅਕਤੀ ਜਾਣਦਾ ਹੈ ਕਿ ਤੂੰ ਉਸ ਵਿਅਕਤੀ ਨਾਲ ਲੜਨਾ ਚਾਹੁੰਦਾ ਹੈ, ਜਿੰਦਗੀ ਦਾ ਬਹੁਤਾ ਹਿੱਸਾ ਤੂੰ ਜਿਸਦਾ ਸੇਵਕ ਰਿਹਾ ਹੈਂ।'' ਇਸ 'ਤੇ

ਪੈਂਦੇ ਖ਼ਾਂ ਨੇ ਥੋੜ੍ਹਾ ਨਰਮ ਰੁਖ਼ ਅਪਨਾਉਣ ਬਾਰੇ ਸੋਚਿਆ, ''ਤੈਨੂੰ ਇਕ ਮੁਸਲਮਾਨ ਅਤੇ ਭਰਾ ਸਮਝ ਕੇ ਤੇਰੇ ਕੋਲ ਆਇਆ ਹਾਂ''। ਕੁਤਬ ਖ਼ਾਂ ਨੇ ਵਿਅੰਗਪੂਰਵਕ ਜੁਆਬ ਦਿੱਤਾ, ''ਤੂੰ ਬਹੁਤ ਵਧੀਆ ਮੁਸਲਮਾਨ ਹੈ ਜਿਹੜਾ ਉਸਦਾ ਬੁਰਾ ਸੋਚ ਰਿਹਾ ਹੈਂ ਜਿਸਦਾ ਉਸਨੇ ਨਮਕ ਖਾਧਾ ਹੈ।'' ਪੈਂਦੇ ਖ਼ਾਂ ਨੇ ਚਲਾਕੀ ਨਾਲ ਇਸ ਚਰਚਾ ਨੂੰ ਇਕ ਨਵਾਂ ਮੋੜ ਦਿੱਤਾ, ''ਮੈਂ ਇਕ ਧਰਮਯੁੱਧ ਕਰ ਰਿਹਾ ਹਾਂ। ਗੁਰੂ ਨੇ ਤੇਰੇ ਮਾਲਕ ਦੇ ਘੋੜੇ ਲਾਹੌਰ ਤੋਂ ਚੋਰੀ ਕਰਕੇ ਉਹਨਾਂ 'ਤੇ ਸਵਾਰੀ ਕੀਤੀ ਸੀ, ਮੈਂ ਚਾਹੁੰਦਾ ਹਾਂ ਕਿ ਉਸ ਗੁਸਤਾਖੀ ਦਾ ਬਦਲਾ ਲਿਆ ਜਾਵੇ।'' ਇਸ ਤਰ੍ਹਾਂ ਦੇ ਕਾਫੀ ਵਾਦ-ਵਿਵਾਦ ਤੋਂ ਬਾਅਦ ਕੁਤਬ ਖ਼ਾਂ ਨੇ ਕਿਹਾ, ''ਮੈਂ ਤਾਂ ਤੈਨੂੰ ਕੇਵਲ ਪਰਖ ਰਿਹਾ ਸੀ। ਇਹ ਸੱਚ ਅਤੇ ਨਿਸਚਿਤ ਹੈ ਕਿ ਗੁਰੂ ਬਾਦਸ਼ਾਹ ਦਾ ਦੁਸ਼ਮਨ ਹੈ। ਤੂੰ ਚੱਲ, ਮੈਂ ਤੇਰੀ ਸਹਾਇਤਾ ਲਈ ਪਿੱਛੇ-ਪਿੱਛੇ ਆਵਾਂਗਾ।'' ਪੈਂਦੇ ਖ਼ਾਂ ਅਤੇ ਉਸਦੇ ਭਰਾ ਨੇ ਇਕ ਦੂਸਰੇ ਉਤੇ ਵਿਸ਼ਵਾਸ ਕਰਨ ਦੀ ਸਹੁੰ ਖਾਧੀ ਅਤੇ ਪੈਂਦੇ ਖ਼ਾਂ ਅਤੇ ਉਸਦਾ ਜੁਆਈ ਬਾਦਸ਼ਾਹ ਕੋਲ ਸ਼ਿਕਾਇਤ ਕਰਨ ਵਾਸਤੇ ਲਾਹੌਰ ਵੱਲ ਨੂੰ ਚੱਲ ਪਏ। ਕੁਤਬ ਖ਼ਾਂ ਨੇ ਪਿੱਛੇ-ਪਿੱਛੇ ਆਉਣ ਦਾ ਵਾਅਦਾ ਕੀਤਾ।

## ਅਧਿਆਇ ਇੱਕੀ

# ਪੈਂਦੇ ਖ਼ਾਂ ਦੀ ਭੱਜ ਦੌੜ

**ਵਜ਼ੀਰ ਖ਼ਾਂ ਵਲੋਂ ਮੁੜ ਗੁਰੂ ਜੀ ਦੀ ਪੈਰਵੀ:**

ਜਦੋਂ ਪੈਂਦੇ ਖ਼ਾਂ ਅਤੇ ਉਸਦਾ ਦਾਮਾਦ ਲਾਹੌਰ ਪਹੁੰਚੇ ਤਾਂ ਉੱਥੇ ਉਨ੍ਹਾਂ ਨੂੰ ਕੋਈ ਵੀ ਬਾਦਸ਼ਾਹ ਨੂੰ ਮਿਲਣ ਨਹੀਂ ਦੇ ਰਿਹਾ ਸੀ। ਜਿੰਨੇ ਵੀ ਪੈਸੇ ਉਨ੍ਹਾਂ ਲਿਆਂਦੇ ਸਨ ਉਹ ਸਾਰੇ ਆਪਣੇ ਆਪ ਉਤੇ, ਪੰਜ ਸੌ ਸਿਪਾਹੀਆਂ ਦੇ ਖਾਣ-ਪੀਣ ਉੱਤੇ ਅਤੇ ਬਾਦਸ਼ਾਹ ਨੂੰ ਮਿਲਣ ਲਈ ਸਲਾਮਤ ਖ਼ਾਂ ਨੂੰ ਰਿਸ਼ਵਤ ਦੇਣ ਉਤੇ ਖਰਚ ਹੋ ਗਏ ਸਨ, ਪਰੰਤੂ ਸਦਾ ਤੋਂ ਹੀ ਵਿਸ਼ਵਾਸਪਾਤਰ ਚਲਿਆ ਆ ਰਿਹਾ ਵਜ਼ੀਰ ਖ਼ਾਂ ਗੁਰੂ ਜੀ ਦੇ ਖਿਲਾਫ਼ ਬਾਦਸ਼ਾਹ ਦੇ ਕੰਨ ਭਰਨ ਦੀ ਆਗਿਆ ਕਿਸੇ ਨੂੰ ਵੀ ਨਹੀਂ ਦੇ ਰਿਹਾ ਸੀ । ਨਤੀਜੇ ਵਜੋਂ ਪੈਂਦੇ ਖ਼ਾਂ ਬੜੀ ਮੁਸ਼ਕਿਲ ਵਿਚ ਫਸ ਗਿਆ। ਉਹ ਨਾ ਤਾਂ ਘਰ ਵਾਪਸ ਜਾ ਸਕਦਾ ਸੀ ਅਤੇ ਨਾ ਹੀ ਬਾਦਸ਼ਾਹ ਨੂੰ ਮਿਲ ਪਾ ਰਿਹਾ ਸੀ। ਉਸ ਦੀ ਦਸ਼ਾ ਸੱਪ ਦੇ ਮੂੰਹ ਵਿਚ ਆਈ ਕੋਹੜ ਕਿਰਲੀ ਦੀ ਤਰ੍ਹਾਂ ਸੀ ਜਿਸਨੂੰ ਨਾ ਤਾਂ ਉਹ ਨਿਗਲ ਸਕਦਾ ਸੀ ਅਤੇ ਨਾ ਹੀ ਛੱਡ ਸਕਦਾ ਸੀ।

ਛੇਤੀ ਹੀ ਕੁਤਬ ਖ਼ਾਂ ਵੀ ਲਾਹੌਰ ਪਹੁੰਚ ਗਿਆ ਅਤੇ ਉਸਨੇ ਆਪਣੇ ਭਰਾ ਪੈਂਦੇ ਖ਼ਾਂ ਦੀ ਨਿਰਾਸਤਾ ਭਰੀ ਵਾਰਤਾ ਸੁਣੀ। ਉਸਨੇ ਪੈਂਦੇ ਖ਼ਾਂ ਨੂੰ ਸਲਾਹ ਦਿੱਤੀ ਕਿ ਉਹ ਇਕ ਲੰਮਾ ਵਾਂਸ ਲਵੇ, ਉਸਦੇ ਇਕ ਸਿਰੇ 'ਤੇ ਇਕ ਮੁਰਗੀ ਬੰਨੇ ਅਤੇ ਉਸਨੂੰ ਸ਼ਾਹੀ ਕਮਰੇ ਤਕ ਪੁਚਾ ਦੇਵੇ। ਮੁਰਗੀ ਦੀ ਕੁੜਕੁੜ ਨਾਲ ਸ਼ਾਇਦ ਬਾਦਸ਼ਾਹ ਜਾਗ ਪਏ। ਜੇ ਇਸ ਵਿਚ ਨਾਕਾਮਯਾਬੀ ਰਹੀ ਤਾਂ ਫਿਰ ਅੱਧੀ ਰਾਤ ਨੂੰ ਮਸ਼ਾਲਾਂ ਜਲਾ ਕੇ ਬਾਦਸ਼ਾਹ ਦੀ ਆਰਾਮਗਾਹ ਦੇ ਸਾਹਮਣੇ ਪੰਜ ਸੌ ਸਿਪਾਹੀਆਂ ਦਾ ਰੌਲਾ ਪਵਾਇਆ ਜਾਵੇ। ਇਸ ਤਰ੍ਹਾਂ ਅਗਲੀ ਸਵੇਰ ਸ਼ਾਇਦ ਬਾਦਸ਼ਾਹ ਦੀ ਹਜ਼ੂਰੀ ਵਿਚ ਸੁਣਵਾਈ ਦੀ ਆਗਿਆ ਮਿਲ ਜਾਵੇ। ਇਹ ਤਰੀਕਾ ਸਫ਼ਲ ਰਿਹਾ। ਅਗਲੀ ਸਵੇਰ ਬਾਦਸ਼ਾਹ ਨੇ ਉਨ੍ਹਾਂ ਵਿਅਕਤੀਆਂ ਨੂੰ ਹਾਜ਼ਰ ਕਰਨ ਦਾ ਹੁਕਮ ਦਿੱਤਾ ਜਿਨ੍ਹਾਂ ਨੇ ਰਾਤ ਉਸਦੀ ਨੀਂਦ ਖਰਾਬ ਕੀਤੀ ਸੀ। ਬੁਲਾਉਣ ਦਾ ਉਦੇਸ਼ ਉਨ੍ਹਾਂ ਦੀ ਠੀਕ ਤਰ੍ਹਾਂ ਨਾਲ ਗਲ ਸੁਣਨਾ ਨਹੀਂ ਸੀ ਬਲਕਿ ਉਨ੍ਹਾਂ ਦੇ ਅਜਿਹੇ ਵਿਹਾਰ ਦਾ ਖੁਲਾਸਾ ਮੰਗਣਾ ਸੀ।

ਇਸ ਤੋਂ ਪਹਿਲਾਂ ਕਿ ਪੈਂਦੇ ਖ਼ਾਂ ਜਾਂ ਕੁਤਬ ਖ਼ਾਂ ਬਾਦਸ਼ਾਹ ਨੂੰ ਆਪਣੀਆਂ ਸ਼ਿਕਾਇਤਾਂ ਬਾਰੇ ਦੱਸਦੇ ਵਜ਼ੀਰ ਖ਼ਾਂ ਹਮੇਸ਼ਾਂ ਦੀ ਤਰ੍ਹਾਂ ਗੁਰੂ ਜੀ ਦਾ ਪੱਖ ਪੂਰਨ ਵਾਸਤੇ ਪਹਿਲਾਂ ਹੀ ਤਿਆਰ ਸੀ, ''ਹਜ਼ੂਰ, ਇਹ ਈਮਾਨਦਾਰ ਆਦਮੀ ਦਾ ਜ਼ਮਾਨਾ ਨਹੀਂ ਹੈ। ਜਿਨ੍ਹਾਂ ਨਾਲ ਤੁਸੀਂ ਚੰਗਾ ਵਿਹਾਰ ਕਰਦੇ ਹੋ ਉਹੀ ਬਦਲੇ ਵਿਚ ਭੈੜਾ ਸਲੂਕ ਕਰਦੇ ਹਨ। ਇਹ ਪੈਂਦੇ ਖ਼ਾਂ ਇਕ ਗਰੀਬ ਲਾਵਾਰਿਸ ਬੱਚਾ ਸੀ। ਇਸ ਦੇ ਮਾਂ–ਬਾਪ ਮਰ ਚੁੱਕੇ ਸਨ। ਗੁਰੂ ਜੀ ਨੂੰ ਇਹ ਬੇ–ਘਰਾ ਮਿਲਿਆ ਉਨ੍ਹਾਂ ਨੇ ਇਸ 'ਤੇ ਦਇਆ ਕੀਤੀ ਅਤੇ ਇਸ ਨੂੰ ਆਪਣੇ ਬੇਟੇ ਦੀ ਤਰ੍ਹਾਂ ਪਾਲਿਆ-ਪੋਸਿਆ। ਜਿਹੜੀ ਵੀ ਕੀਮਤੀ ਭੇਟ ਉਨ੍ਹਾਂ ਨੂੰ ਮਿਲਦੀ–ਉਹ ਇਸ ਨੂੰ ਦੇ ਦਿੰਦੇ ਸਨ। ਗੁਰੂ ਜੀ ਨੇ ਇਸਦਾ ਵਿਆਹ ਕੀਤਾ ਅਤੇ ਗ੍ਰਿਹਸਥੀ ਦਾ ਸਾਰਾ ਸਾਮਾਨ ਇਸ ਨੂੰ ਦਿੱਤਾ। ਗੁਰੂ ਜੀ ਦੀ ਉਦਾਰਤਾ ਕਾਰਨ ਹੀ ਇਸ ਦੀ ਬੇਟੀ ਦੀ ਸ਼ਾਦੀ ਹੋਈ। ਹੁਣ ਜਦੋਂ ਕਿ ਇਸ ਨੂੰ ਸੰਤੁਸ਼ਟ ਹੋਣਾ ਚਾਹੀਦਾ ਸੀ, ਇਸਨੇ ਗੁਰੂ ਜੀ ਦਾ ਬਾਜ਼ ਚੁਰਾ ਲਿਆ, ਸਹੁੰ ਖਾ ਕੇ ਕੀਤੀ ਚੋਰੀ ਤੋਂ ਇਨਕਾਰ ਕੀਤਾ ਅਤੇ ਹੁਣ ਉਸੇ ਵਿਅਕਤੀ ਦੇ ਖਿਲਾਫ਼ ਸ਼ਿਕਾਇਤਾਂ ਕਰਨ ਆਇਆ ਹੈ ਜਿਸਨੇ ਇਸਨੂੰ ਹਮੇਸ਼ਾਂ ਪਿਆਰ ਕੀਤਾ ਅਤੇ ਆਪਣੇ ਸਾਥੀਆਂ ਵਿੱਚ ਖਾਸ ਥਾਂ ਦਿੱਤੀ। ਇਸ ਤਰ੍ਹਾਂ ਇਸਨੇ ਅਹਿਸਾਨ–ਫਰਾਮੋਸ਼ੀ ਦਾ ਬਹੁਤ ਹੀ ਬੱਜਰ ਪਾਪ ਕੀਤਾ ਹੈ।''

ਵਜ਼ੀਰ ਖ਼ਾਂ ਦੇ ਇਸ ਤਰੀਕੇ ਨਾਲ ਜ਼ੋਰਦਾਰ ਪੈਰਵੀ ਕਰਨ ਦੇ ਪਿੱਛੇ ਮੁੱਖ ਕਾਰਨ ਉਸਦੀ ਬਾਦਸ਼ਾਹ ਪ੍ਰਤੀ ਨਿਸ਼ਠਾ ਅਤੇ ਗੁਰੂ ਜੀ ਪ੍ਰਤੀ ਕ੍ਰਿਤਗਤਾ ਸੀ। ਉਹ ਗੁਰੂ ਜੀ ਦੀ ਸ਼ਕਤੀ ਨੂੰ ਜਾਣਦਾ ਸੀ ਅਤੇ ਉਹਨਾਂ ਨਾਲ ਹੋਰ ਲੜਾਈ ਵਾਸਤੇ ਬਾਦਸ਼ਾਹ ਨੂੰ ਭੜਕਣ ਨਹੀਂ ਦੇਣਾ ਚਾਹੁੰਦਾ ਸੀ। ਥੋੜ੍ਹੇ ਹੀ ਦਿਨਾਂ ਬਾਅਦ ਇੱਧਰ ਇੰਜ ਹੋਇਆ ਕਿ ਰਾਜ ਦੇ ਦੂਰ-ਦੁਰਾਡੇ ਦੇ ਹਿੱਸਿਆਂ ਵਿੱਚ ਵਜ਼ੀਰ ਖ਼ਾਂ ਦੀਆਂ ਸੇਵਾਵਾਂ ਦੀ ਬਹੁਤ ਜ਼ਿਆਦਾ ਲੋੜ ਪੈ ਗਈ ਅਤੇ ਉਸਨੂੰ ਉਥੇ ਭੇਜ ਦਿੱਤਾ ਗਿਆ। ਪੈਂਦੇ ਖ਼ਾਂ ਨੂੰ ਹੁਣ ਬਾਦਸ਼ਾਹ ਕੋਲ ਖੁਦ ਪਹੁੰਚ ਕੇ ਮਿਲਣ ਦਾ ਮੌਕਾ ਮਿਲ ਗਿਆ ਅਤੇ ਉਸਨੇ ਇਸ ਤਰ੍ਹਾਂ ਆਪਣੇ ਮਨ ਦਾ ਭਾਰ ਹਲਕਾ ਕੀਤਾ: ''ਹਜ਼ੂਰ, ਗੁਰੂ ਨੇ ਮੇਰੇ ਨਾਲ ਬਹੁਤ ਮਾੜਾ ਕੀਤਾ ਹੈ। ਮੈਂ ਉਹਨਾਂ ਦਾ ਨੌਕਰ ਸਾਂ। ਮੈਂ ਪਿਛਲੇ ਛੇ ਮਹੀਨਿਆਂ ਦੀ ਤਨਖ਼ਾਹ ਉਹਨਾਂ ਕੋਲੋਂ ਮੰਗੀ ਪਰ ਤਨਖਾਹ ਦੇਣ ਦੀ ਬਜਾਏ ਉਹਨਾਂ ਨੇ ਮੇਰੇ ਕੱਪੜਿਆਂ ਅਤੇ ਸ਼ਸਤਰਾਂ 'ਤੇ ਵੀ ਕਬਜ਼ਾ ਕਰ ਲਿਆ ਅਤੇ ਬੇਇੱਜ਼ਤੀ ਕਰਕੇ ਮੈਨੂੰ ਦਰਬਾਰ ਵਿਚੋਂ ਕੱਢ ਦਿੱਤਾ। ਮੇਰੀ ਸਹਾਇਤਾ ਨਾਲ ਉਹਨਾਂ ਨੇ ਤਿੰਨ ਵਾਰੀ ਲੜਾਈ ਜਿੱਤੀ। ਤੁਹਾਡੀ ਫ਼ੌਜ ਦੇ ਇਕ ਵੱਡੇ ਹਿੱਸੇ ਨੂੰ ਮੈਂ ਮਾਰਿਆ। ਤੁਹਾਡੇ ਸੈਨਾਪਤੀ ਮੇਰੀ ਤਾਕਤ ਬਾਰੇ ਜਾਣਦੇ ਹਨ।'' ਬਾਦਸ਼ਾਹ ਨੇ ਜਾਣਨਾ ਚਾਹਿਆ ਕਿ ਉਹ ਕਿੰਨਾਂ ਲੜਾਈਆਂ ਦੀ ਗੱਲ ਕਰ ਰਿਹਾ ਹੈ ਅਤੇ ਉਹ

ਲੜਾਈਆਂ ਕਿੱਥੇ ਲੜੀਆਂ ਗਈਆਂ ਸਨ। ਕੁਤਬ ਖ਼ਾਂ ਨੇ ਜੁਆਬ ਦਿੱਤਾ, ''ਪਹਿਲੀ ਲੜਾਈ ਅੰਮ੍ਰਿਤਸਰ ਵਿੱਚ ਗੁਰੂ ਜੀ ਦੀ ਮੁਖਲਿਸ ਖ਼ਾਂ ਨਾਲ ਹੋਈ ਜਿਸ ਕੋਲ ਸੱਤ ਹਜ਼ਾਰ ਵਿਅਕਤੀਆਂ ਦੀ ਫ਼ੌਜ ਸੀ। ਦੂਜੀ ਲੜਾਈ ਜਲੰਧਰ ਸੂਬੇ ਦੇ ਸੂਬੇਦਾਰ ਅਬਦੁੱਲਾ ਖ਼ਾਂ ਨਾਲ ਸ੍ਰੀ ਹਰਗੋਬਿੰਦਪੁਰ ਵਿਖੇ ਹੋਈ ਅਤੇ ਤੀਜੀ ਨਥਾਣਾ ਤਲਾਬ ਉੱਤੇ ਲੱਲਾ ਬੇਗ ਨਾਲ ਹੋਈ। ਇਹ ਸਾਰੇ ਹੀ ਆਪਣੀਆਂ ਫੌਜਾਂ ਸਮੇਤ ਇਸ ਬੇਨਤੀ ਕਰਨ ਵਾਲੇ ਪੈਂਦੇ ਖ਼ਾਂ ਦੀ ਸਹਾਇਤਾ ਨਾਲ ਮਾਰੇ ਗਏ ਸਨ।''

ਪੈਂਦੇ ਖ਼ਾਂ ਨੇ ਕਹਿਣਾ ਜਾਰੀ ਰੱਖਿਆ, ''ਮੈਂ ਇੰਨਾ ਤਾਕਤਵਰ ਹਾਂ ਕਿ ਹਾਥੀ ਨੂੰ ਵੀ ਚੁੱਕ ਕੇ ਸੁੱਟ ਸਕਦਾ ਹਾਂ। ਮੈਂ ਆਪਣੇ ਅੰਗੂਠੇ ਨਾਲ ਰੁਪਈਏ ਦੇ ਸਿਰੇ ਦਾ ਚੂਰਨ ਬਣਾ ਸਕਦਾ ਹਾਂ। ਮੈਂ ਗੁਰੂ ਦੀਆਂ ਠੋਕਰਾਂ ਅਤੇ ਧੱਕੇ ਇਸ ਕਰਕੇ ਬਰਦਾਸ਼ਤ ਕੀਤੇ ਕਿਉਂਕਿ ਮੇਰੇ ਕੋਲ ਧੀਰਜ ਸੀ ਅਤੇ ਮੈਨੂੰ ਤੁਹਾਡੇ ਨਿਆਂ ਵਿੱਚ ਵਿਸ਼ਵਾਸ ਸੀ। ਉਹ ਤੁਹਾਡਾ ਪੱਕਾ ਦੁਸ਼ਮਨ ਹੈ ਅਤੇ ਉਸਨੇ ਤੁਹਾਡੀ ਫ਼ੌਜ ਦੇ ਹਜ਼ਾਰਾਂ ਵਿਅਕਤੀਆਂ ਨੂੰ ਮਾਰਿਆ ਹੈ। ਉਸਦੇ ਲੁਟੇਰਿਆਂ ਨੇ ਹੀ ਲਾਹੌਰ ਦੇ ਕਿਲ੍ਹੇ ਵਿਚੋਂ ਤੁਹਾਡੇ ਘੋੜੇ ਚੋਰੀ ਕੀਤੇ। ਉਸਨੇ ਹੀ ਤੁਹਾਡਾ ਚਿੱਟਾ ਬਾਜ਼ ਫੜ ਲਿਆ ਸੀ ਅਤੇ ਦੇਣੋਂ ਇਨਕਾਰ ਕੀਤਾ ਸੀ। ਮੈਨੂੰ ਉਸਦੇ ਸਾਰੇ ਭੇਤ ਪਤਾ ਹਨ ਅਤੇ ਜੇਕਰ ਤੁਸੀਂ ਮੈਨੂੰ ਇਕ ਫ਼ੌਜ ਦੇ ਦੇਵੋ ਤਾਂ ਨਿਸ਼ਚਿਤ ਰੂਪ ਵਿੱਚ ਤੁਸੀਂ ਉਸਨੂੰ ਆਪਣੀ ਈਨ ਮੰਨਾਉਣ ਵਿੱਚ ਕਾਮਯਾਬ ਰਹੋਗੇ। ਮੈਂ ਵਾਅਦਾ ਕਰਦਾ ਹਾਂ ਕਿ ਮੈਂ ਉਸਨੂੰ ਅਤੇ ਉਸਦੇ ਚੁਰਾਏ ਹੋਏ ਘੋੜਿਆਂ ਨੂੰ ਤੁਹਾਡੇ ਸਾਹਮਣੇ ਲੈ ਆਵਾਂਗਾ ਜਾਂ ਉਸਨੂੰ ਮਾਰ ਕੇ ਆਪਣਾ ਬਦਲਾ ਚੁਕਾਵਾਂਗਾ।'' ਅਤੇ ਇਸ ਤੋਂ ਬਾਅਦ ਇਹਨਾਂ ਦੋਸ਼ਾਂ ਨੂੰ ਹੋਰ ਪੱਕਿਆਂ ਕਰਨ ਵਾਸਤੇ ਰਿਸ਼ਵਤਖੋਰ ਸਲਾਮਤ ਖ਼ਾਂ ਵੀ ਕਹਿਣ ਲਗਾ: ''ਪੈਂਦੇ ਖ਼ਾਂ ਦੀ ਸਹਾਇਤਾ ਤਾਂ ਕੁਦਰਤੀ ਨਿਆਮਤ ਹੈ। ਗੁਰੂ ਇਸ ਨਾਲ ਬਿਨਾਂ ਕਾਰਨ ਤੋਂ ਝਗੜਿਆ ਅਤੇ ਇਹ ਤੁਹਾਡੇ ਕੋਲੋਂ ਨਿਆਂ ਮੰਗਣ ਆਇਆ ਹੈ। ਜ਼ਰਾ ਇਸ ਵੱਲ ਵੇਖੋ, ਇਸਦਾ ਸਰੀਰ ਦਿਉ ਵਰਗਾ ਹੈ। ਤੁਹਾਡੇ ਹੁਕਮ ਦੇਣ ਦੀ ਦੇਰ ਹੈ, ਇਹ ਗੁਰੂ ਨੂੰ ਗਲੇ ਤੋਂ ਫੜ ਕੇ ਤੁਹਾਡੇ ਸਾਹਮਣੇ ਹਾਜ਼ਰ ਕਰ ਦੇਵੇਗਾ ਅਤੇ ਗੁਰੂ ਦੇ ਖਜ਼ਾਨੇ ਵਿਚ ਜੋ ਕੁਝ ਵੀ ਹੋਵੇਗਾ ਉਹ ਤੁਹਾਡੇ ਲਈ ਲੁੱਟ ਦਾ ਮਾਲ ਹੋ ਜਾਵੇਗਾ''।

ਅਜਿਹੀਆਂ ਗੱਲਾਂ ਸੁਣਨ ਤੋਂ ਬਾਅਦ ਬਾਦਸ਼ਾਹ ਦੇ ਮਨ ਉੱਤੇ ਅਸਰ ਪੈ ਗਿਆ। ਉਸਨੇ ਗੁਰੂ ਜੀ ਦੀ ਫ਼ੌਜ ਦੀ ਗਿਣਤੀ ਬਾਰੇ ਅਤੇ ਉਹਨਾਂ ਕੋਲ ਧਨ-ਦੌਲਤ ਬਾਰੇ ਜਾਣਕਾਰੀ ਲਈ। ਪੈਂਦੇ ਖ਼ਾਂ ਨੇ ਉੱਤਰ ਦਿੱਤਾ, ''ਉਸ ਕੋਲ ਕੋਈ ਫ਼ੌਜ ਨਹੀਂ ਹੈ। ਲੂਲ੍ਹੇ, ਲੰਗੜੇ, ਅੰਨ੍ਹੇ, ਬੋਲੇ, ਗੂੰਗੇ, ਬੀਮਾਰ, ਬੁੱਢੇ, ਗਰੀਬ, ਜਾਹਿਲ ਅਤੇ ਬਿਲਕੁਲ ਨਿਕੰਮੇ ਲੋਕ ਉਸਨੂੰ ਚਾਰ– ਚੁਫੇਰੇ ਘੇਰੀ ਰੱਖਦੇ ਹਨ। ਜਿਸਨੂੰ ਉਹ ਫ਼ੌਜ ਕਹਿੰਦਾ ਹੈ ਉਸ ਵਿੱਚ ਨਾਈ, ਧੋਬੀ, ਫੇਰੀ ਲਾਉਣ ਵਾਲੇ, ਤੁਰਦੇ-

ਫਿਰਦੇ ਗਾਇਕ ਅਤੇ ਇਸੇ ਤਰ੍ਹਾਂ ਦੇ ਗ਼ੈਰ-ਫ਼ੌਜੀ ਲੋਕ ਹਨ। ਜਿਥੋਂ ਤੱਕ ਦੌਲਤ ਦਾ ਸਵਾਲ ਹੈ ਉਸਦੇ ਕੋਲ ਲੱਖਾਂ–ਕਰੋੜਾਂ ਰੁਪਏ ਹਨ।'' ਸਲਾਮਤ ਖ਼ਾਂ ਵੀ ਵਿਚੋਂ ਹੀ ਬੋਲ ਉਠਿਆ, ''ਰੱਬ ਵਲੋਂ ਦਿੱਤਾ ਗਿਆ ਅਜਿਹਾ ਮੌਕਾ ਸਾਨੂੰ ਗਵਾਉਣਾ ਨਹੀਂ ਚਾਹੀਦਾ।'' ਬਾਦਸ਼ਾਹ ਦੀਆਂ ਭਾਵਨਾਵਾਂ ਹੁਣ ਜਾਗ ਪਈਆਂ ਸਨ ਅਤੇ ਆਪਣੇ ਹੱਥ ਵਿੱਚ ਤਲਵਾਰ ਫੜਦੇ ਹੋਏ ਉਸਨੇ ਕਿਹਾ, ''ਕੀ ਕੋਈ ਮੇਰੇ ਫ਼ੌਜਦਾਰਾਂ ਵਿਚੋਂ ਅਜਿਹਾ ਬਹਾਦਰ ਹੈ ਜਿਹੜਾ ਪੈਂਦੇ ਖ਼ਾਂ ਦੀ ਸਹਾਇਤਾ ਲਈ ਜਾਵੇ ਅਤੇ ਉਸ ਗੁਰੂ ਨੂੰ ਜਿੱਤ ਲਵੇ–ਜਿਸ ਨੇ ਇਹ ਸਾਰੀ ਗੜਬੜ ਪੈਦਾ ਕੀਤੀ ਹੋਈ ਹੈ'' ਆਪਣੇ ਭਰਾ ਮੁਖਲਿਸ ਖ਼ਾਂ ਦਾ ਬਦਲਾ ਲੈਣ ਦਾ ਚਾਹਵਾਨ ਕਾਲੇ ਖ਼ਾਂ ਉਠਿਆ ਅਤੇ ਬੋਲਿਆ, ''ਜੇ ਹਜ਼ੂਰ ਦੀ ਆਗਿਆ ਹੋਵੇ ਤਾਂ ਮੈਂ ਗੁਰੂ ਨੂੰ ਫੜ ਕੇ ਤੁਹਾਡੇ ਸਾਹਮਣੇ ਲੈ ਆਉਂਦਾ ਹਾਂ।''

ਬਾਦਸ਼ਾਹ ਨੇ ਪੰਜਾਹ ਹਜ਼ਾਰ ਵਿਅਕਤੀਆਂ ਦੀ ਫ਼ੌਜ ਕਾਲੇ ਖ਼ਾਂ ਨੂੰ ਦਿੱਤੀ, ਉਸ ਦੀ ਨਿਯੁਕਤੀ ਦੇ ਪ੍ਰਤੀਕ ਵਜੋਂ ਕਈ ਲੜੀਆਂ ਵਾਲਾ ਇਕ ਮੋਤੀਆਂ ਦਾ ਹਾਰ ਅਤੇ ਸੋਨੇ ਦੀ ਕਢਾਈ ਵਾਲੀ ਇਕ ਪੁਸ਼ਾਕ ਉਸਨੂੰ ਦਿੱਤੀ ਅਤੇ ਆਦੇਸ਼ ਦਿੱਤਾ ਕਿ ਉਹ ਗੁਰੂ ਜੀ ਦਾ ਮੁਕਾਬਲਾ ਕਰਨ ਲਈ ਤੁਰ ਪਵੇ। ਮਾਰੇ ਗਏ ਅਬਦੁੱਲਾ ਖ਼ਾਂ ਦਾ ਦੋਸਤ ਅਤੇ ਬਾਦਸ਼ਾਹ ਦਾ ਵਿਸ਼ਵਾਸਪਾਤਰ ਫ਼ੌਜਦਾਰ ਅਨਵਰ ਖ਼ਾਂ ਵੀ ਦੋ ਹਜ਼ਾਰ ਆਦਮੀਆਂ ਨੂੰ ਨਾਲ ਲੈ ਕੇ ਕਾਲੇ ਖ਼ਾਂ ਨਾਲ ਰਲ ਗਿਆ ਤਾਂ ਕਿ ਉਹ ਆਪਣੇ ਦੋਸਤ ਦਾ ਬਦਲਾ ਲੈ ਸਕੇ। ਬਾਦਸ਼ਾਹ ਨੇ ਉਸਨੂੰ ਪੰਜ ਹਜ਼ਾਰ ਰੁਪਏ ਦੀ ਕੀਮਤ ਵਾਲੀ ਪੁਸ਼ਾਕ ਭੇਟ ਕੀਤੀ। ਕੁਤਬ ਖ਼ਾਂ, ਪੈਂਦੇ ਖ਼ਾਂ ਅਤੇ ਅਸਮਾਨ ਖ਼ਾਂ ਨੂੰ ਵੀ ਸਨਮਾਨ ਵਜੋਂ ਪੁਸ਼ਾਕਾਂ ਭੇਟ ਕੀਤੀਆਂ ਗਈਆਂ ਅਤੇ ਕਾਲੇ ਖ਼ਾਂ ਦੀ ਅਧੀਨਗੀ ਵਿੱਚ ਲੜਨ ਲਈ ਕਿਹਾ ਗਿਆ। ਉਹਨਾਂ ਨੂੰ ਤੋਰਦੇ ਹੋਏ ਬਾਦਸ਼ਾਹ ਨੇ ਕਿਹਾ ਕਿ ਜਦੋਂ ਉਹ ਜਿੱਤ ਕੇ ਵਾਪਿਸ ਆਉਣਗੇ ਤਾਂ ਉਹਨਾਂ ਨੂੰ ਬਾਦਸ਼ਾਹ ਵਲੋਂ ਹੋਰ ਵੀ ਕਈ ਕੁਝ ਸਨਮਾਨ ਵਜੋਂ ਦਿੱਤਾ ਜਾਵੇਗਾ। ਪਰ ਬਾਦਸ਼ਾਹ ਨੇ ਇਹ ਨਹੀਂ ਸੋਚਿਆ ਕਿ ਜੇਕਰ ਉਸ ਦੀ ਫ਼ੌਜ ਸਮੁੰਦਰ ਦੀ ਤਰ੍ਹਾਂ ਹੈ ਤਾਂ ਗੁਰੂ ਜੀ ਉਹ ਬੜਵਾਨਲ (ਸਮੁੰਦਰੀ ਅੱਗ) ਹਨ ਜਿਹੜੀ ਸਮੁੰਦਰ ਨੂੰ ਖਾ ਜਾਂਦੀ ਹੈ। ਸ਼ਾਹੀ ਫ਼ੌਜ ਦਰਅਸਲ ਹਿਰਨਾਂ ਦਾ ਉਹ ਝੁੰਡ ਸੀ ਜਿਹੜਾ ਇਕ 'ਸ਼ੇਰ' ਨਾਲ ਲੜਨ ਵਾਸਤੇ ਜਾ ਰਿਹਾ ਸੀ।

ਬਿਆਸ ਨਦੀ ਪਾਰ ਕਰਕੇ ਕਾਲੇ ਖ਼ਾਂ ਜਲੰਧਰ ਵੱਲ ਤੁਰ ਪਿਆ। ਕੁਤਬ ਖ਼ਾਂ ਨੇ ਸਾਰੇ ਜਰਨੈਲਾਂ ਦਾ ਮਨੋਰੰਜਨ ਕੀਤਾ ਅਤੇ ਫ਼ੌਜਾਂ ਦੇ ਠਹਿਰਨ ਦਾ ਪ੍ਰਬੰਧ ਕੀਤਾ। ਅਗਲੀ ਰਾਤ ਨੂੰ ਉਹਨਾਂ ਨੇ ਧਾਵਾ ਬੋਲਣ ਦੀ ਯੋਜਨਾ ਬਣਾਈ। ਜਦੋਂ ਉਹ ਇਸ ਸਾਰੇ ਕੁਝ ਦੀ ਯੋਜਨਾ ਬਣਾ ਰਹੇ ਸਨ ਤਾਂ ਲਾਗੇ ਦੇ ਦਰਖਤ ਤੋਂ ਇਕ ਆਵਾਜ਼ ਆਈ, ''ਤੁਹਾਡੇ ਵਿਚੋਂ ਇਕ

ਵਿਅਕਤੀ ਨਮਕਹਰਾਮ ਹੈ, ਉਸ ਦੇ ਨਾਲ ਹਜ਼ਾਰਾਂ ਲੋਕ ਮਾਰੇ ਜਾਣਗੇ। ਇਹ ਫ਼ੌਜਾਂ ਜਿੰਨੇ ਘੁਮੰਡ ਨਾਲ ਆਈਆਂ ਹਨ, ਇਹ ਸਭ ਸ਼ਮਾਂ ਦੇ ਦੁਆਲੇ ਘੁੰਮਣ ਵਾਲੇ ਪਰਵਾਨਿਆਂ ਦੀ ਤਰ੍ਹਾਂ ਹਨ। ਚੁਗਤਈ ਬਾਦਸ਼ਾਹ ਨੂੰ ਗਲਤ ਸਲਾਹ ਦਿਤੀ ਗਈ ਹੈ ਅਤੇ ਉਹ ਆਪਣੇ ਬੱਚਿਆਂ ਵਾਸਤੇ ਕੰਡੇ ਬੀਜ ਰਿਹਾ ਹੈ।''

ਜਦੋਂ ਜਰਨੈਲਾਂ ਨੇ ਇਹ ਰਹੱਸਮਈ ਆਵਾਜ਼ ਸੁਣੀ ਤਾਂ ਉਹ ਆਪਣੇ ਤੰਬੂਆਂ ਵਿਚੋਂ ਬਾਹਰ ਆ ਗਏ, ਉਹਨਾਂ ਨੇ ਇਧਰ-ਉਧਰ ਵੇਖਿਆ ਅਤੇ ਲਾਗੇ ਦੇ ਦਰਖਤਾਂ ਦੀ ਵੀ ਛਾਣਬੀਨ ਕੀਤੀ ਪਰ ਕਿਸੇ ਵੀ ਬੋਲਣ ਵਾਲੇ ਨੂੰ ਵੇਖ ਨਹੀਂ ਸਕੇ। ਉਹ ਫਿਰ ਆਪਸ ਵਿੱਚ ਹੀ ਕਹਿਣ ਲੱਗੇ, ''ਗੁਰੂ ਇਕ ਮਹਾਨ ਚਮਤਕਾਰੀ ਹੈ, ਜ਼ਰੂਰ ਇਹ ਆਵਾਜ਼ ਅਸਮਾਨ ਤੋਂ ਆ ਰਹੀ ਹੋਵੇਗੀ।'' ਪੈਂਦੇ ਖ਼ਾਂ ਨੂੰ ਇਹ ਜ਼ਰੂਰੀ ਲੱਗਾ ਕਿ ਉਹ ਆਪਣੇ ਜਰਨੈਲ ਭਰਾਵਾਂ ਦਾ ਹੌਸਲਾ ਵਧਾਵੇ। ਉਸ ਨੇ ਕਿਹਾ, ''ਡਰੋ ਨਹੀਂ, ਜੇਕਰ ਚਮਤਕਾਰ ਵਿਖਾਉਣ ਦੀ ਤਾਕਤ ਗੁਰੂ ਕੋਲ ਹੁੰਦੀ ਤਾਂ ਕੀ ਉਹ ਸਾਰੀ ਦੁਨੀਆਂ ਦਾ ਬਾਦਸ਼ਾਹ ਨਾ ਬਣ ਗਿਆ ਹੁੰਦਾ! ਉਹ ਤਾਂ ਕੇਵਲ ਮੇਰੀ ਸਹਾਇਤਾ ਕਾਰਨ ਹੀ ਸ਼ਕਤੀਸ਼ਾਲੀ ਰਿਹਾ ਅਤੇ ਜਿੱਤਦਾ ਰਿਹਾ ਹੈ! ਹੁਣ ਜਿੱਤ ਉਸ ਦੀ ਨਹੀਂ ਹੋਵੇਗੀ! ਤੁਸੀਂ ਮੇਰੀ ਤਾਕਤ ਨੂੰ ਖੁਦ ਵੇਖੋਗੇ। ਜੇ ਤੁਸੀਂ ਮੈਨੂੰ ਲੁੱਟਣ ਦੀ ਪੂਰੀ ਆਜ਼ਾਦੀ ਦੇਵੋ ਤਾਂ ਮੈਂ ਅੱਜ ਹੀ ਗੁਰੂ ਨੂੰ ਫੜ ਲੈਂਦਾ ਹਾਂ। ਕਾਲੇ ਖ਼ਾਂ ਨੇ ਪੈਂਦੇ ਖ਼ਾਂ ਨੂੰ ਥੋੜ੍ਹਾ ਦਬਾ ਕੇ ਰੱਖਣਾ ਜ਼ਰੂਰੀ ਸਮਝਿਆ ਅਤੇ ਕਿਹਾ, ''ਘੁਮੰਡ ਅਤੇ ਸ਼ੇਖੀਬਾਜ਼ੀ ਦਾ ਕੋਈ ਫਾਇਦਾ ਨਹੀਂ। ਮੈਨੂੰ ਇਹ ਲਗਦਾ ਹੈ ਕਿ ਗੁਰੂ ਕੋਲ ਇਕ ਦੂਤ ਭੇਜਣਾ ਉਚਿਤ ਰਹੇਗਾ ਤਾਂ ਕਿ ਪਤਾ ਲਗ ਸਕੇ ਕਿ ਗੁਰੂ ਕੀ ਚਾਹੁੰਦਾ ਹੈ—ਕੀ ਉਹ ਲੜੇਗਾ ਜਾਂ ਸਾਡੇ ਨਾਲ ਸੁਲਾਹ-ਸਫ਼ਾਈ ਕਰੇਗਾ?'' ਅਨਵਰ ਖ਼ਾਂ ਨੇ ਸੁਝਾਉ ਦਿੱਤਾ ਕਿ ਗੁਰੂ ਕੋਲ ਕੁਝ ਭੇਟਾਵਾਂ ਭੇਜੀਆਂ ਜਾਣ ਤਾਂ ਕਿ ਉਸਨੂੰ ਇਹ ਧੋਖਾ ਦਿਤਾ ਜਾ ਸਕੇ ਕਿ ਅਸੀਂ ਉਸ ਦੇ ਦੋਸਤ ਹਾਂ। ਇਸ ਤਰ੍ਹਾਂ ਸਾਡੀ ਜਿੱਤ ਆਸਾਨ ਹੋ ਜਾਵੇਗੀ ਅਤੇ ਅਸੀਂ ਉਸਨੂੰ ਫੜਨ ਵਿੱਚ ਕਾਮਯਾਬ ਹੋ ਜਾਵਾਂਗੇ''। ਕੁਤਬ ਖ਼ਾਂ ਕੁਝ ਹੋਰ ਹਿੰਸਕ ਤਰੀਕਿਆਂ ਦੇ ਹੱਕ ਵਿੱਚ ਸੀ, ''ਧੋਖਾ ਦਿਉ ਅਤੇ ਜਿਸ ਤਰ੍ਹਾਂ ਵੀ ਹੋ ਸਕੇ ਉਸਨੂੰ ਫੜ ਲਵੋ।''

ਜਲੰਧਰ ਵਿੱਚ ਆਈ ਹੋਈ ਇੱਕ ਵੱਡੀ ਸ਼ਾਹੀ ਫ਼ੌਜ ਦੇ ਬਾਰੇ ਵਿੱਚ ਸੁਣ ਕੇ ਇਕ ਵਿਸ਼ਵਾਸ—ਪਾਤਰ ਸਿੱਖ ਗੁਰੂ ਜੀ ਨੂੰ ਦੱਸਣ ਵਾਸਤੇ ਛੇਤੀ ਨਾਲ ਭੱਜ ਨਿਕਲਿਆ। ਇਸ ਤੋਂ ਬਾਅਦ ਇਕ ਮਸੰਦ ਨੇ ਪਹੁੰਚ ਕੇ ਕਿਹਾ ਕਿ ਸ਼ਾਹੀ ਫ਼ੌਜ ਟਿੱਡੀ ਦਲ ਦੀ ਤਰ੍ਹਾਂ ਪਹੁੰਚ ਰਹੀ ਹੈ। ਉਸ ਨੇ ਗੁਰੂ ਜੀ ਨੂੰ ਸੁਝਾਉ ਦਿੱਤਾ ਕਿ ਉਹ ਆਪਣੇ ਆਪ ਨੂੰ ਅਤੇ ਆਪਣੇ ਪੈਰੋਕਾਰਾਂ ਨੂੰ ਬਚਾਉਣ ਦਾ ਪ੍ਰਬੰਧ ਕਰਨ ਕਿਉਂਕਿ ਜਦੋਂ ਲੋਹਾ ਵਰ੍ਹਦਾ ਹੈ ਤਾਂ ਝੰਬ ਆਮ ਪਾਣੀ ਦੀਆਂ ਬੂੰਦਾਂ ਦੀ ਤਰ੍ਹਾਂ ਨਹੀਂ ਹੋਵੇਗੀ।

ਛੇਤੀ ਹੀ ਪੈਂਦੇ ਖ਼ਾਂ ਦੀ ਆਵਾਜ਼ ਸੁਣਾਈ ਦੇਣ ਲੱਗ ਪਈ। ਉਹ ਆਪਣੀ ਫ਼ੌਜ ਨੂੰ ਅਚਾਨਕ ਧਾਵਾ ਬੋਲਣ ਅਤੇ ਗੁਰੂ ਜੀ ਨੂੰ ਘੇਰ ਲੈਣ ਲਈ ਲਲਕਾਰ ਰਿਹਾ ਸੀ। ਕੁਤਬ ਖ਼ਾਂ ਨੇ ਫਿਰ ਧੀਰਜ ਰੱਖਣ ਦੀ ਅਤੇ ਸ਼ਾਂਤੀ ਵਾਸਤੇ ਯਤਨ ਕਰਨ ਲਈ ਇਕ ਦੂਤ ਨੂੰ ਭੇਜਣ ਦੀ ਸਲਾਹ ਦਿੱਤੀ। ਅਖੀਰ ਵਿੱਚ ਇਹ ਸਲਾਹ ਮੰਨ ਲਈ ਗਈ ਅਤੇ ਅਨਵਰ ਖ਼ਾਂ ਨੂੰ ਦੂਤ ਦੇ ਤੌਰ 'ਤੇ ਚੁਣਿਆ ਗਿਆ। ਅਨਵਰ ਖ਼ਾਂ ਨੇ ਗੁਰੂ ਜੀ ਦੇ ਲਾਗੇ ਆਪਣਾ ਖੇਮਾ ਗੱਡਣ ਲਈ ਸੋਚਿਆ ਅਤੇ ਨਾਲ ਹੀ ਇਹ ਵੀ ਸੋਚਿਆ ਕਿ ਇਸ ਤਰ੍ਹਾਂ ਕੋਈ ਠੀਕ ਮੌਕਾ ਵੇਖ ਕੇ ਧੋਖੇ ਨਾਲ ਗੁਰੂ ਜੀ ਨੂੰ ਮਾਰ ਦਿੱਤਾ ਜਾਵੇਗਾ। ਗੁਰੂ ਜੀ ਨੇ ਇਸ ਗੱਲ ਦਾ ਖਿਆਲ ਰੱਖਿਆ ਕਿ ਅਨਵਰ ਖ਼ਾਂ ਲੰਮੇ ਸਮੇਂ ਤੱਕ ਉਹਨਾਂ ਦੇ ਲਾਗੇ ਨਾ ਰਹੇ ਅਤੇ ਬੇਸ਼ਕ ਗੁਰੂ ਜੀ ਨੂੰ ਭੇਟ ਕਰਨ ਲਈ ਅਨਵਰ ਖ਼ਾਂ ਨੂੰ ਬਹੁਤ ਸਾਰੀਆਂ ਸੁਗਾਤਾਂ ਦਿਤੀਆਂ ਗਈਆਂ ਸਨ ਪਰ ਗੁਰੂ ਜੀ ਨੇ ਕੁਝ ਵੀ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ।

**ਗੁਰੂ ਜੀ ਅਤੇ ਅਨਵਰ ਖ਼ਾਂ :**

ਇਕ ਸੁਨਿਆਰਾ ਗੁਰੂ ਜੀ ਕੋਲ ਬਹੁਤ ਹੀ ਗ਼ੈਰ-ਮਾਮੂਲੀ ਅਤੇ ਕੀਮਤੀ ਭੇਟ ਲੈ ਕੇ ਆਇਆ। ਉਸ ਨੇ ਇਕ ਕਢਾਈਦਾਰ ਚੌਪੜ ਅਤੇ ਬਾਜ਼ੀ ਸੁਟਣ ਲਈ ਰਤਨਾਂ ਨਾਲ ਜੜੀਆਂ ਹੋਈਆਂ ਸੁਨਹਿਰੀ ਗੋਟੀਆਂ ਭੇਟ ਕੀਤੀਆਂ। ਹਾਲਾਂਕਿ ਗੁਰੂ ਜੀ ਅਜਿਹੀਆਂ ਵਸਤੂਆਂ ਨੂੰ ਪਰਵਾਨਗੀ ਨਹੀਂ ਦਿੰਦੇ ਸਨ ਕਿਉਂਕਿ ਇਹ ਵਿਅਕਤੀ ਦਾ ਮਨ ਪਰਮਾਤਮਾ ਤੋਂ ਲਾਂਭੇ ਲੈ ਜਾਂਦੀਆਂ ਹਨ ਅਤੇ ਝੂਠ, ਪਾਪ ਅਤੇ ਮੁਸ਼ਕਲਾਂ ਦਾ ਕਾਰਨ ਬਣਦੀਆਂ ਹਨ ਪਰ ਫਿਰ ਵੀ ਉਹਨਾਂ ਨੇ ਇਹ ਚੀਜ਼ਾਂ ਸਵੀਕਾਰ ਕਰ ਲਈਆਂ ਤਾਂ ਕਿ ਉਸ ਸੁਨਿਆਰੇ ਦੀ ਸ਼ਰਧਾ ਅਤੇ ਵਿਸ਼ਵਾਸ–ਉਹਨਾਂ ਵਿੱਚ ਬਣਿਆ ਰਹੇ। ਸ਼ਾਹੀ ਦੂਤ ਨੇ ਇਹ ਭੇਟਾਵਾਂ ਦੇਖ ਕੇ ਗੁਰੂ ਜੀ ਨੂੰ ਕਿਹਾ, ''ਤੁਸੀਂ ਹੋਰ ਸਾਰੇ ਸਿੱਖਾਂ ਦੀਆਂ ਭੇਟਾਵਾਂ ਕਬੂਲ ਕਰ ਲੈਂਦੇ ਹੋ ਪਰ ਮੇਰੀਆਂ ਕਬੂਲ ਨਹੀਂ ਕਰਦੇ। ਇਸਦਾ ਕੀ ਕਾਰਨ ਹੈ ?'' ਗੁਰੂ ਜੀ ਨੇ ਉੱਤਰ ਦਿੱਤਾ, ''ਗੁਰੂ ਘਰ ਦੁੱਧ ਦੇ ਸਮੁੰਦਰ ਦੀ ਤਰ੍ਹਾਂ ਹੈ। ਸਿੱਖਾਂ ਦੀਆਂ ਭੇਟਾਵਾਂ ਉਹਨਾਂ ਨਦੀਆਂ ਦੀ ਤਰ੍ਹਾਂ ਹਨ ਜਿਹੜੀਆਂ ਆਪਣੇ ਆਪ ਹੀ ਇਸ ਵਿੱਚ ਆ ਜੁੜਦੀਆਂ ਹਨ ਅਤੇ ਇਸ ਵਿਚ ਇਕਮਿੱਕ ਹੋ ਜਾਂਦੀਆਂ ਹਨ। ਪਰੰਤੂ ਤੇਰਾ ਹਿਰਦਾ ਸ਼ੁੱਧ ਨਹੀਂ ਹੈ ਅਤੇ ਇਸ ਲਈ ਜੇਕਰ ਇਸ ਨੂੰ ਗੁਰੂ ਦੇ ਦੁੱਧ ਦੇ ਸਮੁੰਦਰ ਵਿੱਚ ਸ਼ਾਮਲ ਕਰ ਲਿਆ ਜਾਵੇ ਤਾਂ ਉਹ ਇਸ ਨੂੰ ਖੱਟਾ ਕਰ ਦੇਵੇਗਾ ਅਤੇ ਇਸ ਨੂੰ ਖਰਾਬ ਕਰ ਦੇਵੇਗਾ।'' ਅਨਵਰ ਖ਼ਾਂ ਨੇ ਉੱਤਰ ਦਿੱਤਾ, ''ਵਜ਼ੀਰ ਖ਼ਾਂ ਭੇਟਾਵਾਂ ਦੇ ਕੇ ਅਕਸਰ ਮੈਨੂੰ ਤੁਹਾਡੇ ਕੋਲ ਭੇਜਦਾ ਹੁੰਦਾ ਸੀ ਅਤੇ ਤੁਸੀਂ ਹਮੇਸ਼ਾਂ ਸਵੀਕਾਰ ਕਰ ਲੈਂਦੇ ਸੀ।'' ਗੁਰੂ ਜੀ ਨੇ ਕਿਹਾ ਕਿ ਉਹ ਪਿਆਰ ਦੀਆਂ ਭੇਟਾਵਾਂ ਸਨ ਜਿਹੜੀਆਂ ਗੁਰੂ ਦੇ ਦੁੱਧ ਨਾਲ ਆਸਾਨੀ ਨਾਲ ਇੱਕਮਿੱਕ ਹੋ ਜਾਂਦੀਆਂ ਸਨ।

ਜਦੋਂ ਅਨਵਰ ਖ਼ਾਂ ਗੁਰੂ ਜੀ ਨੂੰ ਭੇਟਾਵਾਂ ਲੈ ਲੈਣ ਲਈ ਸਮਝਾਉਣ ਵਿੱਚ ਅਸਫਲ ਹੋ ਗਿਆ ਤਾਂ ਉਸ ਚੌਪੜ ਖੇਡਣ ਦੀ ਚੁਣੌਤੀ ਦਿੱਤੀ। ਗੁਰੂ ਜੀ ਨੇ ਉੱਤਰ ਦਿੱਤਾ ਕਿ ਅਧਿਆਤਮਕ ਵਿਅਕਤੀ ਲਈ ਅਜਿਹੀ ਖੇਡ ਉਚਿਤ ਨਹੀਂ ਹੈ। ਅਨਵਰ ਖ਼ਾਂ ਨੇ ਆਪਣੇ ਪ੍ਰਸਤਾਵ ਉਤੇ ਬਾਰ-ਬਾਰ ਜ਼ੋਰ ਦਿੱਤਾ ਅਤੇ ਗੁਰੂ ਜੀ ਦੇ ਸਾਹਮਣੇ ਚੌਪੜ ਵਿਛਾ ਲਈ । ਉਸ ਨੇ ਮਨ ਵਿੱਚ ਇਹ ਵਿਚਾਰ ਬਣਾਇਆ ਸੀ ਕਿ ਜੇਕਰ ਇਸ ਖੇਡ ਵਿਚ ਉਹ ਗੁਰੂ ਜੀ ਤੋਂ ਜਿੱਤ ਗਿਆ ਤਾਂ ਇਹ ਉਸ ਦੀ ਫ਼ੌਜ ਦੀ ਜਿੱਤ ਦੀ ਸ਼ੁਰੂਆਤ ਹੋਵੇਗੀ ਅਤੇ ਜੇਕਰ ਉਸ ਦੀ ਹਾਰ ਹੋਈ ਤਾਂ ਉਸ ਦੀ ਫ਼ੌਜ ਵੀ ਹਾਰ ਜਾਵੇਗੀ। ਅਖੀਰ ਵਿੱਚ ਗੁਰੂ ਜੀ ਨੇ ਉਸ ਦੂਤ ਨਾਲ ਖੇਡਣਾ ਮਨਜ਼ੂਰ ਕਰ ਲਿਆ। ਅਨਵਰ ਖ਼ਾਂ ਪਹਿਲੀ ਵਾਰੀ, ਦੂਜੀ ਵਾਰੀ, ਅਤੇ ਤੀਜੀ ਵਾਰੀ ਵੀ ਹਾਰ ਗਿਆ ਅਤੇ ਖੇਡ ਤੋਂ ਕ੍ਰੋਧ ਵਿਚ ਆ ਕੇ ਗੁਰੂ ਜੀ ਨੂੰ ਕਹਿਣ ਲੱਗਾ, ''ਤੁਸੀਂ ਧੋਖੇਬਾਜ਼ ਹੋ ਅਤੇ ਤੁਸੀਂ ਚਾਲਬਾਜ਼ੀ ਨਾਲ ਜਿੱਤਦੇ ਹੋ। ਮੇਰੀ ਗੋਟੀ ਵਿੱਚ ਤਿੰਨ ਦੀ ਸੰਖਿਆ ਹੀ ਕਿਉਂ ਆਉਂਦੀ ਰਹੀ ਹੈ ?'' ਗੁਰੂ ਜੀ ਨੇ ਉੱਤਰ ਦਿੱਤਾ, ''ਛਲ, ਕਪਟ ਅਤੇ ਝੂਠ ਤੇਰੇ ਘਰ ਦੇ ਮੁੱਖ ਸਿਧਾਂਤ ਹਨ ਜਦੋਂ ਕਿ ਮੈਂ ਤਾਂ ਇਕ ਫ਼ਕੀਰ ਹਾਂ। ਅਨਵਰ ਖ਼ਾਂ ਨੇ ਵਿਅੰਗ ਕੀਤਾ, ''ਤੁਸੀਂ ਬੜੇ ਵਧੀਆ ਫ਼ਕੀਰ ਹੋ ਜਿਹੜੇ ਸ਼ਿਕਾਰ ਵੀ ਕਰ ਰਹੇ ਹੋ, ਮੌਜ ਵੀ ਲੈ ਰਹੇ ਹੋ ਅਤੇ ਆਪਣੀ ਮਨੋਰੰਜਨ ਲਈ ਲੜਾਈ ਦਾ ਅਭਿਆਸ ਵੀ ਕਰ ਰਹੇ ਹੋ। ਤੁਸੀਂ ਵੱਡੇ ਧੋਖੇਬਾਜ਼ ਹੋ ਅਤੇ ਗੁਰੂ ਨਾਨਕ ਤੋਂ ਲੈ ਕੇ ਸਾਰੇ ਗੁਰੂ ਅਜਿਹੇ ਹੀ ਸਨ।''

ਗੁਰੂ ਜੀ ਆਪਣੀ ਹੱਤਕ ਤਾਂ ਬਰਦਾਸ਼ਤ ਕਰ ਸਕਦੇ ਸਨ ਪਰ ਆਪਣੇ ਪੂਰਬਲੇ ਗੁਰੂ ਸਾਹਿਬਾਨ ਬਾਰੇ ਇਹ ਕੂੜ ਸਹਿਨ ਨਹੀਂ ਕਰ ਸਕਦੇ ਸਨ। ''ਜੇ ਕੋਈ ਗੁਰੂ ਦਾ ਸਿੱਖ ਇਥੇ ਹਾਜ਼ਰ ਹੈ ਤਾਂ ਇਸ ਵਿਅਕਤੀ ਨੂੰ ਮੇਰੇ ਸਾਹਮਣਿਉਂ ਲੈ ਜਾਵੇ।'' ਬਿਧੀ ਚੰਦ ਨੇ ਗੁਰੂ ਜੀ ਦੇ ਆਦੇਸ਼ ਦਾ ਪਾਲਣ ਕੀਤਾ। ਕੁਝ ਸਿੱਖ ਆਪਣੇ ਆਪ ਹੀ ਅਨਵਰ ਖ਼ਾਂ ਨੂੰ ਉਦੋਂ ਤੱਕ ਜੁੱਤੀਆਂ ਮਾਰਦੇ ਰਹੇ ਜਦੋਂ ਤੱਕ ਉਹ ਬੇਹੋਸ਼ ਨਹੀਂ ਹੋ ਗਿਆ। ਗੁਰੂ ਜੀ ਨੇ ਦਖਲ ਦਿੱਤਾ ਅਤੇ ਉਸਨੂੰ ਉਸ ਸਜ਼ਾ ਤੋਂ ਬਚਣ ਲਈ ਚਲੇ ਜਾਣ ਦਾ ਹੁਕਮ ਦੇ ਦਿੱਤਾ।

ਵਾਪਸ ਪਹੁੰਚ ਕੇ ਅਨਵਰ ਖ਼ਾਂ ਨੇ ਸੈਨਾਪਤੀ ਨੂੰ ਆਪਣੇ ਨਾਲ ਕੀਤੇ ਗਏ ਦੁਰਵਿਵਹਾਰ ਬਾਰੇ ਦੱਸਿਆ ਅਤੇ ਗੁਰੂ ਜੀ ਉਤੇ ਇਕਦਮ ਹਮਲਾ ਕਰਨ ਦੀ ਸਲਾਹ ਦਿੱਤੀ ਕਿਉਂਕਿ ਉਸ ਦੇ ਮੁਤਾਬਕ ਗੁਰੂ ਜੀ ਕੋਲ ਸ਼ਾਹੀ ਫ਼ੌਜ ਦੇ ਹਿਸਾਬ ਨਾਲ ਦਸਵਾਂ ਹਿੱਸਾ ਵੀ ਫ਼ੌਜ ਨਹੀਂ ਸੀ। ਕਾਲੇ ਖ਼ਾਂ ਇਸ ਸਲਾਹ 'ਤੇ ਬੜਾ ਪ੍ਰਸੰਨ ਹੋਇਆ। ਪੈਂਦੇ ਖ਼ਾਂ ਵੀ ਤੁਰੰਤ ਕਾਰਵਾਈ ਦੇ ਹੱਕ ਵਿੱਚ ਸੀ। ਫਿਰ ਵੀ ਕੁਤਬ ਖ਼ਾਂ ਇੰਨਾ ਆਸ਼ਾਵਾਦੀ ਨਹੀਂ ਸੀ। ਗੁਰੂ ਜੀ ਨੂੰ ਲੜਾਈ ਦਾ ਪਹਿਲਾਂ ਵੀ ਕਾਫੀ ਅਨੁਭਵ ਹੋ ਚੁਕਾ ਸੀ ਅਤੇ ਅਜਿਹਾ ਨਹੀਂ ਲਗਦਾ ਸੀ ਕਿ ਉਹ ਸੁਰੱਖਿਆ ਅਤੇ

ਬਿਨਾਂ ਕਿਸੇ ਤਿਆਰੀ ਤੋਂ ਹੋਣਗੇ। ਪਰੰਤੂ ਜਰਨੈਲਾਂ ਦੀ ਬਹੁਗਿਣਤੀ ਨੇ ਗੁਰੂ ਜੀ ਉੱਤੇ ਉਸੇ ਰਾਤ ਹਮਲਾ ਕਰਨ ਦਾ ਫੈਸਲਾ ਕਰ ਲਿਆ ਸੀ। ਉਹਨਾਂ ਦੀਆਂ ਯੋਜਨਾਵਾਂ ਨੂੰ ਬੁੱਝਦੇ ਹੋਏ ਗੁਰੂ ਜੀ ਨੇ ਬਿਧੀ ਚੰਦ ਨੂੰ ਤਿਆਰ ਰਹਿਣ ਦਾ ਆਦੇਸ਼ ਦਿੱਤਾ। ਗੁਰੂ ਜੀ ਕੋਲ ਇਸ ਵੇਲੇ ਤੱਕ ਅਠਾਰਾਂ ਸੌ ਬਕਾਇਦਾ ਫ਼ੌਜੀ ਸਨ ਜਿਹੜੇ ਕਿ ਕਰਤਾਰਪੁਰ ਵਿਖੇ ਉਹਨਾਂ ਦੇ ਮਿੱਤਰਾਂ ਵੱਲੋਂ ਉਹਨਾਂ ਨੂੰ ਦਿਤੇ ਗਏ ਸਨ। ਸਾਰੀ ਫ਼ੌਜ ਨੂੰ ਇਸ ਤਰੀਕੇ ਨਾਲ ਨਿਯੁਕਤ ਕੀਤਾ ਗਿਆ ਤਾਂ ਕਿ ਕਿਸੇ ਅਚਾਨਕ ਹਮਲੇ ਜਾਂ ਫੜੋ-ਫੜੀ ਨੂੰ ਰੋਕਿਆ ਜਾ ਸਕੇ।

ਇਸੇ ਦੌਰਾਨ ਗੁਰੂ ਜੀ ਵਾਲੇ ਪਾਸੇ ਵੀ ਵਿਦਰੋਹ ਦੇ ਬੀਜ ਫੁੱਟਣੇ ਸ਼ੁਰੂ ਹੋ ਗਏ ਸਨ। ਮਸੰਦਾਂ ਦੁਆਰਾ ਕੀਤੀਆਂ ਹੋਈਆਂ ਮਾੜੀਆਂ ਭਵਿੱਖਬਾਣੀਆਂ ਦੇ ਪ੍ਰਭਾਵ ਥੱਲੇ ਗੁਰੂ ਜੀ ਦਾ ਪੋਤਰਾ ਧੀਰ ਮੱਲ ਕਹਿਣ ਲੱਗਾ ਕਿ ਗੁਰੂ ਜੀ ਨਿਸਚਿਤ ਰੂਪ ਵਿਚ ਹਾਰ ਜਾਣਗੇ। ਸ਼ਾਹੀ ਫ਼ੌਜ ਟਿੱਡੀ ਦਲ ਦੀ ਤਰ੍ਹਾਂ ਆ ਪਹੁੰਚੀ ਹੈ। ਗੁਰੂ ਜੀ ਦੀ ਫ਼ੌਜ ਬਿਲਕੁਲ ਹੀ ਨਿਗੂਣੀ ਜਿਹੀ ਹੈ। ਸ਼ਾਹੀ ਫ਼ੌਜ ਨਾਲ ਇਸਦਾ ਅਨੁਪਾਤ ਤਾਂ ਇੰਨਾ ਵੀ ਨਹੀਂ ਹੈ ਜਿੰਨਾਂ ਕਿਸੇ ਦਾਅਵਤ ਦੇ ਖਾਣਿਆਂ ਅਤੇ ਉਸ ਵਿੱਚ ਪਏ ਮਸਾਲਿਆਂ ਵਿੱਚ ਹੁੰਦਾ ਹੈ। ਧੀਰਮੱਲ ਨੇ ਕਹਿਣਾ ਜਾਰੀ ਰੱਖਿਆ, ''ਗੁਰੂ ਜੀ 'ਤੇ ਇਸ ਵੇਲੇ ਮਨ–ਮਰਜ਼ੀ ਦਾ ਭੂਤ ਸਵਾਰ ਹੈ ਅਤੇ ਉਹਨਾਂ ਨੂੰ ਦੁਸ਼ਮਨ ਦੀਆਂ ਚਾਲਾਂ ਅਤੇ ਤਾਕਤ ਬਾਰੇ ਕੁਝ ਪਤਾ ਨਹੀਂ। ਮੈਨੂੰ ਲਗਦਾ ਹੈ ਕਿ ਮੇਰਾ ਉਦੇਸ਼ ਪੂਰਾ ਹੋ ਜਾਵੇਗਾ ਅਤੇ ਮੈਂ ਉਤਰਾਧਿਕਾਰੀ ਦੇ ਤੌਰ 'ਤੇ ਗੁਰਗੱਦੀ ਸੰਭਾਲ ਲਵਾਂਗਾ।'' ਧੀਰ ਮੱਲ ਦਾ ਦਿਮਾਗ ਇੰਨਾ ਖਰਾਬ ਹੋ ਗਿਆ ਸੀ ਕਿ ਉਹ ਬੈਠ ਗਿਆ ਅਤੇ ਉਸ ਨੇ ਇਹ ਪੱਤਰ ਲਿਖਿਆ : ''ਭਰਾ ਪੈਂਦੇ ਖ਼ਾਂ, ਮੇਰੇ ਦਾਦਾ ਜੀ ਨੇ ਤੈਨੂੰ ਬਿਨਾਂ ਕਿਸੇ ਕਾਰਣ ਤੋਂ ਕੱਢਿਆ ਅਤੇ ਕਲੰਕਿਤ ਕੀਤਾ ਹੈ ਪਰੰਤੂ ਮੈਂ ਤੈਨੂੰ ਆਪਣਾ ਦੋਸਤ ਮੰਨਦਾ ਹਾਂ ਅਤੇ ਤੇਰੇ ਹਿਤਾਂ ਦੀ ਰੱਖਿਆ ਲਈ ਮੈਂ ਜੋ ਕੁਝ ਵੀ ਕਰ ਸਕਿਆ, ਕਰਾਂਗਾ। ਜੇ ਤੂੰ ਅੱਜ ਰਾਤ ਅਚਾਨਕ ਹਮਲਾ ਕਰਕੇ ਆ ਜਾਵੇਂ ਤਾਂ ਕਿਲ੍ਹਾ ਅਤੇ ਖਜ਼ਾਨਾ ਤੇਰੇ ਹੱਥ ਲੱਗ ਜਾਣਗੇ ਕਿਉਂਕਿ ਇਥੇ ਕਿਸੇ ਕਿਸਮ ਦੀ ਕੋਈ ਤਿਆਰੀ ਨਹੀਂ। ਮੈਂ ਤੇਰੀ ਹਰ ਤਰ੍ਹਾਂ ਨਾਲ ਸਹਾਇਤਾ ਕਰਾਂਗਾ।''

ਕਹਿਣ ਦੀ ਲੋੜ ਨਹੀਂ ਕਿ ਇਸ ਪੱਤਰ ਨੂੰ ਪ੍ਰਾਪਤ ਕਰਕੇ ਪੈਂਦੇ ਖ਼ਾਂ ਬਹੁਤ ਖੁਸ਼ ਹੋਇਆ। ਉਸ ਨੇ ਉਹ ਪੱਤਰ ਦੂਸਰੇ ਜਰਨੈਲਾਂ ਨੂੰ ਵੀ ਦਿਖਾਇਆ ਜਿਹੜੇ ਖਾਸ ਤੌਰ 'ਤੇ ਇਹ ਜਾਣ ਕੇ ਬਹੁਤ ਖੁਸ਼ ਹੋਏ ਕਿ ਗੁਰੂ ਜੀ ਦੇ ਪਰਿਵਾਰ ਵਿੱਚ ਵੀ ਵਿਦਰੋਹ ਹੋ ਗਿਆ ਹੈ। ਤੁਰੰਤ ਹਮਲੇ ਦਾ ਆਦੇਸ਼ ਦਿੱਤਾ ਗਿਆ। ਸ਼ਰਾਬ ਨਾਲ ਭੂਤਰੇ ਹੋਏ ਸਿਪਾਹੀਆਂ ਨੇ ਸ਼ੇਖੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਉਹ ਖੂੰਖਾਰ ਭਾਸ਼ਾ ਦਾ ਇਸਤੇਮਾਲ ਕਰਨ ਲੱਗ ਪਏ। ਧੂੜ ਉਡਣ ਲੱਗ ਪਈ ਜਿਸ ਨਾਲ ਚੰਦ ਅਤੇ ਤਾਰੇ ਛਿਪ ਗਏ। ਫ਼ੌਜ ਦੀ ਚਾਲ ਨਾਲ ਧਰਤੀ ਹਿੱਲਣ ਲੱਗ ਪਈ।

ਸਫਲਤਾ ਲਈ ਮੁਸਲਮਾਨ ਫਕੀਰਾਂ ਲਈ ਮਨਿਆਈਆਂ ਅਤੇ ਭੇਟਾਵਾਂ ਸੁਖੀਆਂ ਗਈਆਂ। ਸੈਨਾਪਤੀ ਨੇ ਆਦੇਸ਼ ਦਿਤਾ ਕਿ ਸਾਰੀ ਫ਼ੌਜ ਛੋਟਾ ਮੀਰ ਪਿੰਡ ਦੇ ਲਾਗੇ ਇਕੱਠੀ ਹੋ ਜਾਵੇ ਅਤੇ ਉਥੋਂ ਉਹ ਕਰਤਾਰਪੁਰ 'ਤੇ ਹਮਲਾ ਕਰਕੇ ਗੁਰੂ ਜੀ ਨੂੰ ਫੜ ਲੈਣਗੇ। ਭਾਣਾ ਇਸ ਤਰ੍ਹਾਂ ਵਰਤਿਆ ਕਿ ਉਸ ਤੋਂ ਪਹਿਲਾਂ ਕਿ ਸ਼ਾਹੀ ਫ਼ੌਜ ਛੋਟਾ ਮੀਰ ਵਿਖੇ ਪਹੁੰਚੇ, ਇਕ ਭੂਚਾਲ ਆਇਆ ਜਿਸ ਨਾਲ ਉਹ ਪਿੰਡ ਬਹੁਤ ਸਾਰੇ ਨਿਵਾਸੀਆਂ ਸਮੇਤ ਧਰਤੀ ਵਿੱਚ ਗਰਕ ਹੋ ਗਿਆ। ਜਿਹੜੇ ਮਰਨ ਤੋਂ ਬਚ ਗਏ ਸਨ ਉਹਨਾਂ ਨੂੰ ਸ਼ਾਹੀ ਫ਼ੌਜ ਨੇ ਲੁੱਟ ਲਿਆ। ਪੈਂਦੇ ਖ਼ਾਂ ਨੇ ਆਪਣੇ ਨਾਲ ਦੇ ਨਿਵਾਸੀਆਂ ਨੂੰ ਬਚਾਉਣ ਦਾ ਬਹੁਤ ਯਤਨ ਕੀਤਾ ਪਰ ਸਭ ਵਿਅਰਥ ਹੀ ਗਿਆ।

ਗੁਰੂ ਜੀ ਅੱਜ ਆਮ ਦਿਨਾਂ ਨਾਲੋਂ ਪਹਿਲਾਂ ਹੀ ਜਾਗ ਗਏ ਅਤੇ ਇਸ਼ਨਾਨ ਤੋਂ ਬਾਅਦ ਉਨ੍ਹਾਂ ਨੇ ਆਪਣੀ ਅਰਾਧਨਾ ਸ਼ੁਰੂ ਕਰ ਦਿੱਤੀ। ਉਨ੍ਹਾਂ ਨੇ ਜਪੁਜੀ ਦਾ ਪਾਠ ਕੀਤਾ ਅਤੇ ਪ੍ਰਸ਼ਾਦ ਤਿਆਰ ਕੀਤਾ। ਫਿਰ ਉਨ੍ਹਾਂ ਨੇ ਤੀਜੇ ਗੁਰੂ ਜੀ ਦੇ ਖੁਸ਼ੀਆਂ ਭਰਪੂਰ 'ਅਨੰਦ ਸਾਹਿਬ' ਦਾ ਉਚਾਰਨ ਕੀਤਾ ਅਤੇ ਅਵਸਰ ਦੇ ਮੁਤਾਬਿਕ ਅਰਦਾਸ ਕੀਤੀ। ਪ੍ਰਸ਼ਾਦ ਵਰਤਾਇਆ ਗਿਆ ਅਤੇ ਉਸਨੂੰ ਲੈਣ ਤੋਂ ਬਾਅਦ ਸਿਪਾਹੀਆਂ ਨੂੰ ਭੋਜਨ ਵੀ ਛਕਾਇਆ ਗਿਆ। ਇਸ ਤੋਂ ਬਾਅਦ ਉਨ੍ਹਾਂ ਨੂੰ ਸ਼ਸਤਰ ਵੰਡੇ ਗਏ। ਜਾਤੀ ਮੱਲ ਨੇ ਦੱਸਿਆ ਕਿ ਗਰਮੀਆਂ ਵਿਚ ਹਨ੍ਹੇਰੀ ਦੀ ਤਰ੍ਹਾਂ ਸ਼ਾਹੀ ਫ਼ੌਜ ਅੱਗੇ ਵਧ ਰਹੀ ਹੈ। ਗੁਰੂ ਜੀ ਨੇ ਜਦੋਂ ਇਹ ਅਤੇ ਹੋਰ ਅਜਿਹੀਆਂ ਚੇਤਾਵਨੀਆਂ ਸੁਣੀਆਂ ਤਾਂ ਸ਼ਾਂਤੀਪੂਰਬਕ ਉਨ੍ਹਾਂ ਨੇ ਕਿਹਾ, ''ਬਿਲਕੁਲ ਚਿੰਤਾ ਨਾ ਕਰੋ, ਮਜਬੂਤੀ ਨਾਲ ਖਲੋ ਜਾਵੋ; ਇਕੱਠੇ ਰਹੋ ਅਤੇ ਆਪਣੇ ਸ਼ਸਤਰ ਧਾਰਨ ਕਰ ਲਉ। ਪਰਮਾਤਮਾ ਭਲੀ ਕਰੇਗਾ।''

ਗੁਰੂ ਜੀ ਦਾ ਆਦੇਸ਼ ਪ੍ਰਾਪਤ ਕਰਕੇ ਪੰਜ ਸੌ ਵਿਅਕਤੀਆਂ ਨੂੰ ਨਾਲ ਲੈ ਕੇ ਜਾਤੀ ਮੱਲ, ਅਮੀ ਚੰਦ, ਮਿਹਰ ਚੰਦ ਅਤੇ ਭਾਈ ਲੱਖੂ ਅੱਗੇ ਵਧੇ ਅਤੇ ਉਨ੍ਹਾਂ ਨੇ ਦੁਸ਼ਮਣ ਉਤੇ ਗੋਲੀਆਂ ਅਤੇ ਤੀਰਾਂ ਦਾ ਮੀਂਹ ਵਰ੍ਹਾ ਦਿੱਤਾ। ਬਾਬਾ ਗੁਰਦਿੱਤਾ ਜੀ ਨੇ ਪਿਤਾ ਜੀ ਪਾਸੋਂ ਲੜਾਈ ਵਿਚ ਜਾਣ ਦੀ ਆਗਿਆ ਮੰਗੀ ਪਰ ਉਨ੍ਹਾਂ ਨੂੰ ਸੂਰਜ ਛਿਪਣ ਤੱਕ ਪਿੰਡ ਦੀ ਸੁਰੱਖਿਆ ਕਰਨ ਦਾ ਆਦੇਸ਼ ਦਿੱਤਾ ਗਿਆ। ਤੋੜੇਦਾਰ ਬੰਦੂਕਾਂ ਵਿਆਹ 'ਤੇ ਅਸਤਬਾਜ਼ੀ ਦੀ ਤਰ੍ਹਾਂ ਚਲ ਰਹੀਆਂ ਸਨ। ਕਿਹਾ ਜਾਂਦਾ ਹੈ ਕਿ ਫ਼ੌਜਾਂ ਲੜਨ ਲਈ ਉਦੋਂ ਇਕ ਦੂਜੇ ਦੇ ਬਿਲਕੁਲ ਲਾਗੇ ਆ ਗਈਆਂ ਜਦੋਂ ਕਾਲੇ ਖ਼ਾਂ ਦੇ ਬਾਰਾਂ ਹਜ਼ਾਰ ਸਿਪਾਹੀ ਸਦਾ ਦੀ ਨੀਂਦੇ ਸੌਂ ਗਏ। ਵੀਹ ਹਜ਼ਾਰ ਫ਼ੌਜ ਫਿਰ ਅੱਗੇ ਵਧੀ। ਕਾਲੇ ਖ਼ਾਂ ਨੇ ਆਪਣੀ ਫ਼ੌਜ ਨੂੰ ਕਿਹਾ ਕਿ ਗੁਰੂ ਦੀ ਫ਼ੌਜ ਬਿਲਕੁਲ ਮਾਮੂਲੀ ਹੈ ਅਤੇ ਜੇ ਲੜਾਈ ਮੁੱਕ ਜਾਵੇ ਤਾਂ ਉਹ ਮਨ–ਮਰਜ਼ੀ ਮੁਤਾਬਕ ਲੁੱਟ-ਮਾਰ ਕਰ ਸਕਣਗੇ। ਇਸ ਆਗਿਆ ਨੇ ਉਨ੍ਹਾਂ ਦੀ ਬਹਾਦਰੀ ਨੂੰ ਹੋਰ ਹੌਸਲਾ ਦਿੱਤਾ। ਕਮਾਨਾਂ ਦੀ ਆਵਾਜ਼ ਆਉਣ ਲਗ ਪਈ, ਤੀਰ ਸੱਪਾਂ ਦੀ ਤਰ੍ਹਾਂ ਫੂੰਕਾਰੇ ਮਾਰਨ ਲਗ ਪਏ ਅਤੇ ਗੋਲੀਆਂ ਗੜਿਆਂ ਦੀ ਤਰ੍ਹਾਂ ਵਰਨ

ਲਗ ਪਈਆਂ। ਇਧਰ-ਉਧਰ, ਸਭ ਪਾਸੇ ਤਲਵਾਰਾਂ, ਚਾਕੂਆਂ ਅਤੇ ਕਟਾਰਾਂ ਵਾਲੇ ਸਿਪਾਹੀ ਇਕ ਦੂਜੇ ਨਾਲ ਗੁੱਥਮ ਗੁੱਥਾ ਹੋਣ ਲਗ ਪਏ। ਘੋੜੇ ਡਿੱਗ ਰਹੇ ਸਨ ਜਾਂ ਸਵਾਰਾਂ ਤੋਂ ਬਿਨਾਂ ਭੱਜ ਰਹੇ ਸਨ। ਹਾਥੀ ਆਪਣੇ ਮਹਾਵਤਾਂ ਅਤੇ ਅਸਤਬਲ ਦੇ ਸਾਥੀਆਂ ਨੂੰ ਲੱਭ ਰਹੇ ਸਨ। ਜ਼ਖਮੀ, ਲੜਾਈ ਦੇ ਮੈਦਾਨ ਵਿਚ ਡਿੱਗੇ ਹੋਏ ਮੁੜ ਉਠ ਨਹੀਂ ਸਕੇ। ਮੁਰਦਿਆਂ ਦੀਆਂ ਇਸ ਤਰ੍ਹਾਂ ਕਤਾਰਾਂ ਲੱਗੀਆਂ ਸਨ ਜਿਵੇਂ ਵਾਢਿਆਂ ਨੇ ਅਨਾਜ ਦੀਆਂ ਭਰੀਆਂ ਰੱਖੀਆਂ ਹੋਣ।

ਆਪਣੀ ਫ਼ੌਜ ਦੀ ਬਰਬਾਦੀ ਵੇਖ ਕੇ ਕੁਤੁਬ ਖ਼ਾਂ ਨੇ ਕਾਲੇ ਖ਼ਾਂ ਨੂੰ ਕਿਹਾ, ''ਰਾਤ ਨੂੰ ਲੜਾਈ ਸ਼ੁਰੂ ਕਰਕੇ ਅਸੀਂ ਭਾਰੀ ਗਲਤੀ ਕੀਤੀ ਹੈ। ਨੀਂਦ ਨੇ ਸਾਡੇ ਬਹਾਦਰ ਸਿਪਾਹੀਆਂ ਨੂੰ ਅਪੰਗ ਕਰ ਦਿੱਤਾ ਹੈ। ਹਨ੍ਹੇਰੇ ਅਤੇ ਧੂੜ ਨੇ ਵੀ ਸਾਡੀ ਫ਼ੌਜ ਦੇ ਸਿਪਾਹੀਆਂ ਨੂੰ ਇਕ ਦੂਜੇ ਨਾਲ ਲੜਵਾ ਦਿੱਤਾ ਹੈ। ਸਾਡੇ ਪਠਾਣ ਸਿੱਖਾਂ ਦੇ ਸਾਹਮਣਿਉਂ ਪਿਛੇ ਹਟ ਰਹੇ ਹਨ। ਸਾਡਾ ਬਹੁਤ ਨੁਕਸਾਨ ਹੋਇਆ ਹੈ ਜਦ ਕਿ ਗੁਰੂ ਦਾ ਦਰਅਸਲ ਕੁਝ ਵੀ ਨਹੀਂ ਵਿਗੜਿਆ''। ਪੈਂਦੇ ਖ਼ਾਂ ਨੇ ਕਿਹਾ, ''ਇਕ ਹਮਲਾ ਕਰੋ ਅਤੇ ਲੜਾਈ ਮੁੱਕ ਜਾਵੇਗੀ ।'' ਸੈਨਾਪਤੀ ਕਾਲੇ ਖ਼ਾਂ ਇਸ ਵਿਚਾਰ ਨਾਲ ਸਹਿਮਤ ਨਹੀਂ ਸੀ । ਉਸ ਨੇ ਜੁਆਬ ਦਿੱਤਾ, ''ਕੀ ਸਿੱਖ ਮਠਿਆਈ ਹਨ ਜਿਨ੍ਹਾਂ ਨੂੰ ਅਸੀਂ ਨਿਗਲ ਸਕਦੇ ਹਾਂ ? ਸਾਡੀ ਸਾਰੀ ਫ਼ੌਜ ਜਾਂ ਤਾਂ ਮਾਰੀ ਜਾ ਚੁੱਕੀ ਹੈ ਅਤੇ ਜਾਂ ਹਾਰ ਚੁੱਕੀ ਹੈ। ਸਿੱਖਾਂ ਨੇ ਸਾਡੇ ਦੰਦ ਇੰਨੇ ਖੱਟੇ ਕਰ ਦਿੱਤੇ ਹਨ ਕਿ ਹੁਣ ਅਸੀਂ ਹੋਰ ਕੁਝ ਵੀ ਨਹੀਂ ਕਰ ਸਕਦੇ। ਕੋਈ ਪਠਾਨ ਹੁਣ ਅੱਗੇ ਨਹੀਂ ਆਏਗਾ। ਤੂੰ ਅਗਵਾਈ ਕਰ''। ਇਸ 'ਤੇ ਪੈਂਦੇ ਖ਼ਾਂ ਅਤੇ ਉਸਦਾ ਦਾਮਾਦ ਅਸਮਾਨ ਖ਼ਾਂ ਜਲਦੀਆਂ ਹੋਈਆਂ ਮਸ਼ਾਲਾਂ ਲੈ ਕੇ ਆਪਣੀ ਫ਼ੌਜ ਦੇ ਅੱਗੇ ਅੱਗੇ ਚਲ ਪਏ। ਪਰ ਦਰਅਸਲ ਉਹ ਆਪਣੀ ਬਰਬਾਦੀ ਹੀ ਭਾਲ ਰਹੇ ਸਨ। ਕਰਤਾਰਪੁਰ ਇਕ ਸ਼ਮਾਂ ਦੀ ਤਰ੍ਹਾਂ ਸੀ ਜਿਸਦੇ ਚਾਰ—ਚੁਫੇਰੇ ਇਹ ਪਰਵਾਨਿਆਂ ਦੀ ਤਰ੍ਹਾਂ ਚੱਕਰ ਲਾ ਰਹੇ ਸਨ।

ਬਿਧੀ ਚੰਦ, ਜਾਤੀ ਮਲ, ਲੱਖੂ ਅਤੇ ਰਾਇ ਜੋਧ ਨੇ ਆਪਣੇ ਆਪ ਨੂੰ ਅਤੇ ਆਪਣੀਆਂ ਫ਼ੌਜਾਂ ਨੂੰ ਕਰਤਾਰਪੁਰ ਦੇ ਚਾਰੇ ਪਾਸੇ ਲਾ ਦਿੱਤਾ। ਆਪਣੀਆਂ ਆਪਣੀਆਂ ਟੁਕੜੀਆਂ ਦੀ ਅਗਵਾਈ ਕਰਦੇ ਹੋਏ ਕੁਤਬ ਖ਼ਾਂ, ਪੈਂਦੇ ਖ਼ਾਂ, ਅਸਮਾਨ ਖ਼ਾਂ ਅਤੇ ਕਾਲੇ ਖ਼ਾਂ ਉਨ੍ਹਾਂ ਦੇ ਮੁਕਾਬਲੇ ਲਈ ਅੱਗੇ ਵੱਲ ਚੱਲ ਪਏ। ਗੁਰੂ ਅਤੇ ਧਰਮ ਵਾਸਤੇ ਲੜ ਰਹੇ ਬਹਾਦਰ ਸਿੱਖਾਂ ਦੇ ਸਾਹਮਣੇ ਪਠਾਨ ਦਰਅਸਲ ਸ਼ਕਤੀਹੀਨ ਸਨ। ਹਮੇਸ਼ਾਂ ਦੀ ਤਰ੍ਹਾਂ ਬਿਧੀ ਚੰਦ ਬਹਾਦੁਰੀ ਨਾਲ ਲੜ ਰਿਹਾ ਸੀ ਅਤੇ ਆਪਣੀ ਤੀਰਅੰਦਾਜ਼ੀ ਦੇ ਅਭਿਆਸ ਨਾਲ ਸਫਲ ਹੋ ਰਿਹਾ ਸੀ। ਤੀਰਅੰਦਾਜ਼ੀ ਦੀ ਕਲਾ ਉਸ ਨੇ ਆਪਣੇ ਭੱਜ-ਦੌੜ ਵਾਲੇ ਘਟਨਾਵਾਂ-ਭਰਪੂਰ ਜੀਵਨ ਵਿਚੋਂ ਪ੍ਰਾਪਤ ਕੀਤੀ ਹੋਈ ਸੀ। ਗੁਰੂ ਜੀ ਵੀ ਸ਼ਾਨਦਾਰ ਜ਼ਿਰਹ—ਬਖਤਰ ਵਿਚ ਕਦੀ ਬਾਦਸ਼ਾਹ ਦੇ ਮਾਣ ਰਹਿ ਚੁੱਕੇ ਘੋੜੇ

ਦਿਲਬਾਗ ਉੱਤੇ ਸਵਾਰ ਦਿਖਾਈ ਦੇ ਰਹੇ ਸਨ। ਇਤਿਹਾਸਕਾਰ ਕਹਿੰਦਾ ਹੈ ਕਿ ਪਠਾਨ ਜਰਨੈਲ ਖੁਸ਼ਕਿਸਮਤ ਸਨ ਕਿ ਉਨ੍ਹਾਂ ਨੇ ਸ਼ਾਨਦਾਰ ਜਿਰਹ–ਬਖਤਰ ਵਿਚ ਆਪਣੇ ਸੁੰਦਰ ਘੋੜੇ ਦੇ ਸਵਾਰ ਗੁਰੂ ਜੀ ਦੇ ਦਰਸ਼ਨਾਂ ਦਾ ਅਮੁੱਲ ਲਾਭ ਪ੍ਰਾਪਤ ਕਰ ਲਿਆ ਸੀ।

ਬਿਧੀ ਚੰਦ ਨੇ ਅਨਵਰ ਖ਼ਾਂ ਨੂੰ ਇਕ ਤੀਰ ਮਾਰਿਆ ਜਿਹੜਾ ਉਸ ਦੇ ਦੋਵਾਂ ਭਰਵੱਟਿਆਂ ਦੇ ਵਿਚਕਾਰ ਇਸ ਤਰ੍ਹਾਂ ਲੱਗਾ ਜਿਵੇਂ ਉਸ ਦੇ ਮੱਥੇ 'ਤੇ ਹਿੰਦੂ ਵਿਧੀ ਅਨੁਸਾਰ ਟਿੱਕਾ ਲਾਇਆ ਗਿਆ ਹੋਵੇ। ਉਹ ਧਰਤੀ 'ਤੇ ਇਸ ਤਰ੍ਹਾਂ ਡਿੱਗ ਪਿਆ ਜਿਵੇਂ ਕਿ ਉਹ ਗੁਰੂ ਜੀ ਨੂੰ ਮੱਥਾ ਟੇਕ ਰਿਹਾ ਹੋਵੇ ਜਾਂ ਫਿਰ ਖਿਮਾ ਮੰਗ ਰਿਹਾ ਹੋਵੇ ਅਤੇ ਮੁਕਤੀ ਲਈ ਪ੍ਰਾਰਥਨਾ ਕਰ ਰਿਹਾ ਹੋਵੇ। ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਭੱਜੇ ਜਾਂਦੇ ਕਿਸੇ ਨੂੰ ਵੀ ਨ ਮਾਰਿਆ ਜਾਵੇ। ਸਿੱਖਾਂ ਨੇ ਕੇਵਲ ਲਲਕਾਰ ਕੇ ਹੀ ਦੁਸ਼ਮਨ ਨਾਲ ਲੜਨਾ ਹੈ। ਮੁਸਲਮਾਨ ਪਠਾਨ ਸੈਨਾਪਤੀਆਂ ਦੇ ਵਿਚੋਂ ਦੀ ਗੁਰੂ ਜੀ ਦੇ ਤੀਰ ਇਸ ਤਰ੍ਹਾਂ ਲੰਘ ਰਹੇ ਸਨ ਜਿਵੇਂ ਕਿ ਇਹਨਾਂ ਦੇ ਸਰੀਰ ਨਰਮ ਰੋਟੀਆਂ ਹੋਣ। ਜਾਤੀ ਮੱਲ ਅਤੇ ਕੁਤੁਬ ਖ਼ਾਂ ਹਨ੍ਹੇਰੇ ਅਤੇ ਧੂਲ-ਮਿੱਟੀ ਵਿਚੋਂ ਹੀ ਇਕ ਦੂਜੇ ਨਾਲ ਭਿੜੇ ਪਰ ਉਨ੍ਹਾਂ ਦੇ ਮੁਕਾਬਲੇ ਦਾ ਕੋਈ ਫੈਸਲਾ ਨ ਹੋ ਸਕਿਆ।

# ਅਧਿਆਇ ਬਾਈ

## ਲੜਾਈ ਜਾਰੀ

ਸੂਰਬੀਰਾਂ ਨੂੰ ਲੜਦੇ ਲੜਦੇ ਸਵੇਰ ਹੋ ਗਈ। ਗੁਰੂ ਜੀ ਦੁਸ਼ਮਣਾਂ ਨੂੰ ਇੰਜ ਤੋਰ ਰਹੇ ਸਨ ਜਿਵੇਂ ਸੂਰਜ ਦੀਆਂ ਕਿਰਨਾਂ ਹਨ੍ਹੇਰੇ ਨੂੰ ਭਜਾ ਦਿੰਦੀਆਂ ਹਨ ਜਾਂ ਜਿਵੇਂ ਚਿੜੀਆਂ ਗੜਿਆਂ ਦੀ ਮਾਰ ਜਾਂ ਬਿਜਲੀ ਡਿੱਗਣ ਨਾਲ ਮਾਰੀਆਂ ਜਾਂਦੀਆਂ ਹਨ; ਏਸੇ ਤਰ੍ਹਾਂ ਹੀ ਪਠਾਨ ਮਾਰੇ ਜਾ ਰਹੇ ਸਨ। ਜਿੱਤ ਦੀਆਂ ਆਸਾਂ ਉਨ੍ਹਾਂ ਨੇ ਛੱਡ ਦਿੱਤੀਆਂ ਅਤੇ ਉਨ੍ਹਾਂ ਦੇ ਹੌਸਲੇ ਢਹਿ-ਢੇਰੀ ਹੋ ਗਏ। ਉਹ ਇਕ ਦੂਜੇ ਨੂੰ ਕਹਿਣ ਲੱਗ ਪਏ, ''ਪੈਂਦੇ ਖ਼ਾਂ ਨੇ ਚੰਗੀ ਇਸਲਾਮ ਨਾਲ ਦੋਸਤੀ ਵਿਖਾਈ ਹੈ ਅਤੇ ਬੜਾ ਵਧੀਆ ਸਾਨੂੰ ਲੁੱਟ ਦਾ ਮਾਲ ਮਿਲਿਆ ਹੈ! ਗੁਰੂ ਦਾ ਖਜ਼ਾਨਾ ਖਾਲੀ ਕਰਦਿਆਂ ਕਰਦਿਆਂ ਅਸੀਂ ਬਾਦਸ਼ਾਹ ਦਾ ਖਜ਼ਾਨਾ ਖਾਲੀ ਕਰ ਦਿੱਤਾ ਹੈ! ਅਸੀਂ ਇਕ ਸੁੱਤੇ ਸ਼ੇਰ ਨੂੰ ਜਗਾ ਲਿਆ ਹੈ ਅਤੇ ਆਪਣੀਆਂ ਜਾਨਾਂ ਅਤੇ ਸਾਮਾਨ ਦੀ ਬਲੀ ਦੇ ਦਿੱਤੀ ਹੈ! ਇਕ ਅਹਿਸਾਨ-ਫਰਾਮੋਸ਼ ਦੇ ਕੰਮ ਨੂੰ ਹੱਥ ਵਿਚ ਲੈਣ ਦੇ ਫਲਸਰੂਪ ਹਜ਼ਾਰਾਂ ਬਹਾਦਰ ਮੁਸਲਮਾਨ ਨਸ਼ਟ ਹੋ ਚੁਕੇ ਹਨ। ਹੁਣ ਨਾ ਤਾਂ ਅਸੀਂ ਭੱਜ ਸਕਦੇ ਹਾਂ ਅਤੇ ਨਾ ਹੀ ਜਿੱਤ ਸਕਦੇ ਹਾਂ। ਪਰ ਦੁਸ਼ਮਨ ਵੱਲ ਮੂੰਹ ਕਰਕੇ ਮਰ ਜਾਣਾ ਭੱਜ ਕੇ ਕਲੰਕਿਤ ਹੋਣ ਨਾਲੋਂ ਬਿਹਤਰ ਹੈ।''

ਜਰਨੈਲਾਂ ਨੇ ਵੀ ਇਕ ਦੂਜੇ ਨਾਲ ਸਲਾਹ ਕੀਤੀ। ਉਹ ਕਹਿਣ ਲੱਗੇ ਕਿ ਅਸੀਂ ਛੇ ਘੰਟਿਆਂ ਤੋਂ ਲੜ ਰਹੇ ਹਾਂ ਅਤੇ ਜਿੱਤਣਾ ਤਾਂ ਬਹੁਤ ਦੂਰ ਸਾਡੀ ਤਾਂ ਅੱਧੀ ਫ਼ੌਜ ਬਰਬਾਦ ਹੋ ਚੁੱਕੀ ਹੈ। ਇਹ ਗੱਲ ਬਿਲਕੁਲ ਸਮਝ ਨਹੀਂ ਆ ਰਹੀ ਕਿ ਗੁਰੂ ਜੀ ਅਜਿਹੇ ਸਿਪਾਹੀ ਕਿਵੇਂ ਬਣ ਗਏ। ਪੈਂਦੇ ਖ਼ਾਂ ਜਿਹੜਾ ਇਹ ਸ਼ੇਖੀਆਂ ਮਾਰਦਾ ਸੀ ਕਿ ਗੁਰੂ ਜੀ ਨੇ ਪਹਿਲੀਆਂ ਲੜਾਈਆਂ ਉਸ ਦੀ ਸਹਾਇਤਾ ਨਾਲ ਜਿੱਤੀਆਂ ਸਨ ਅਤੇ ਉਹ ਗੁਰੂ ਜੀ ਨੂੰ ਇਕ ਦਮ ਫੜ ਲਏਗਾ, ਹੁਣ ਆਪਣੀ ਤਾਕਤ ਦਿਖਾਏ ਅਤੇ ਆਪਣੀਆਂ ਗੱਲਾਂ ਦਾ ਸਬੂਤ ਪੇਸ਼ ਕਰੇ। ਪੈਂਦੇ ਖ਼ਾਂ ਨੇ ਜੁਆਬ ਦਿੱਤਾ, ''ਮੈਂ ਅੱਗੇ ਜਾ ਰਿਹਾ ਹਾਂ, ਆਉ ਅਤੇ ਮੇਰੀ ਮਦਦ ਕਰੋ। ਇਕੋ ਹੀ ਛਾਲ ਵਿਚ ਮੈਂ ਗੁਰੂ ਨੂੰ ਫੜ ਲਵਾਂਗਾ।'' ਇਹ ਕਹਿੰਦੇ ਹੋਏ ਪੈਂਦੇ ਖ਼ਾਂ ਤੇ ਅਸਮਾਨ ਖ਼ਾਂ ਲੜਾਈ ਦੇ ਮੈਦਾਨ

ਵਿਚ ਆ ਗਏ। ਇਸ ਤੋਂ ਬਾਅਦ ਮੁਸਲਿਮ ਫ਼ੌਜ ਨੇ ਸਾਵਣ ਦੀ ਵਰਖਾ ਦੀ ਤਰ੍ਹਾਂ ਇਕੱਠੇ ਹੋ ਕੇ ਤੀਰ ਵਰ੍ਹਾਏ।

ਮਾਤਾ ਨਾਨਕੀ ਘਰ ਦੀ ਉਪਰਲੀ ਮੰਜਿਲ ਤੋਂ ਲੜਾਈ ਵੇਖ ਰਹੇ ਸਨ। ਆਪਣੇ ਪੁੱਤਰ (ਗੁਰੂ) ਤੇਗ ਬਹਾਦਰ ਨੂੰ ਤਲਵਾਰ ਚਲਾਉਂਦਿਆਂ ਅਤੇ ਦੁਸ਼ਮਨ ਦੀ ਬਰਬਾਦੀ ਕਰਦਿਆਂ ਦੇਖ ਕੇ ਉਹ ਖੁਸ਼ ਹੋ ਰਹੇ ਸੀ। ਗੁਰੂ ਜੀ ਦੇ ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਵੀ ਬਹਾਦਰੀ ਨਾਲ ਲੜੇ ਅਤੇ ਮੁਸਲਮਾਨਾਂ ਨੂੰ ਇਹ ਮਹਿਸੂਸ ਹੋ ਗਿਆ ਕਿ ਉਨ੍ਹਾਂ ਦਾ ਅਭਿਆਸ ਅਤੇ ਬਾਹੂ–ਬਲ ਕਿੰਨਾਂ ਸੀ। ਆਪਣੀ ਫ਼ੌਜ ਨੂੰ ਬਾਬਾ ਗੁਰਦਿੱਤਾ ਜੀ ਦੇ ਹਥੋਂ ਮਾਰੇ ਜਾਂਦੇ ਦੇਖ ਕੇ ਅਸਮਾਨ ਖ਼ਾਂ ਦੂਰੋਂ ਹੀ ਤੀਰ ਛੱਡ ਰਿਹਾ ਸੀ ਪਰ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੂੰ ਬਾਬਾ ਗੁਰਦਿੱਤਾ ਜੀ ਆਪਣੀ ਤਲਵਾਰ ਨਾਲ ਹਵਾ ਵਿਚ ਹੀ ਦੋ ਟੁਕੜੇ ਕਰ ਦਿੰਦੇ ਸਨ। ਕੁਤੁਬ ਖ਼ਾਂ ਨੇ ਇਕ ਤੋਪ ਨੂੰ ਠੀਕ ਥਾਂ 'ਤੇ ਟਿਕਾ ਕੇ ਸਿੱਖਾਂ 'ਤੇ ਗੋਲਾ ਦਾਗਿਆ ਪਰ ਜਿੰਨੀ ਮੁਸਲਮਾਨਾਂ ਦੀ ਬਰਬਾਦੀ ਉਹ ਕਰ ਰਹੇ ਸਨ ਉਸ ਵਿਚ ਕੋਈ ਫਰਕ ਨ ਪਿਆ। ਗੁਰੂ ਜੀ ਨੇ ਲੋੜ ਤੋਂ ਵੱਧ ਸ਼ਕਤੀ, ਬਹਾਦਰੀ ਅਤੇ ਮਾਰੂਕੇ ਦੀ ਕੁਸ਼ਲਤਾ ਵਿਖਾਈ ਪਰ ਮੁਸਲਮਾਨ ਉਨ੍ਹਾਂ ਇਕੱਲਿਆਂ ਦੀ ਵੀ ਬਰਾਬਰੀ ਕਰਨ ਦੇ ਯੋਗ ਨਹੀਂ ਸਨ।



ਮੁਸਲਮਾਨ ਮੁੜ ਆਪਣੀ ਬੁਰੀ ਕਿਸਮਤ ਨੂੰ ਕੋਸਣ ਲੱਗ ਪਏ। ''ਹਾਇ ! ਹਾਇ ! ਅਸੀਂ ਇਸ ਪਾਸੇ ਕਿਉਂ ਆਏ! ਉਹ ਕਿਹੜਾ ਸਮਾਂ ਸੀ ਜਦੋਂ ਅਸੀਂ ਆਪਣੇ ਘਰਾਂ, ਆਪਣੀਆਂ ਪਤਨੀਆਂ ਅਤੇ ਬੱਚਿਆਂ ਨੂੰ ਛੱਡ ਕੇ ਆਏ ਸਾਂ। ਬਾਦਸ਼ਾਹ ਕੀ ਕਹੇਗਾ ? ਸਾਨੂੰ ਵਧੀਆ ਪੋਸ਼ਾਕਾਂ ਮਿਲਣਗੀਆਂ ? ਅਸੀਂ ਆਪਣੀ ਅਤੇ ਆਪਣੀ ਫ਼ੌਜ ਦੀ ਬਰਬਾਦੀ ਕਰ ਲਈ ਹੈ!'' ਗੁਰੂ ਜੀ ਨੂੰ ਆਪਣੇ ਪਿਆਰੇ ਘੋੜੇ ਉਤੇ ਸੂਰਜ ਵਾਂਗ ਚਮਕਦੇ ਵੇਖ ਕੇ ਕੁਤੁਬ ਖ਼ਾਂ ਦੰਦ ਪੀਂਹਦਾ ਹੋਇਆ ਅੱਗੇ ਵਧਿਆ। ਕੁਤੁਬ ਖ਼ਾਂ ਦੇ ਹਮਲੇ ਨੂੰ ਵੇਖ ਕੇ ਭਾਈ ਲੱਖੂ ਨੇ ਇਕ ਤੀਰ ਛੱਡਿਆ ਜਿਸ ਨੇ ਕੁਤੁਬ ਖ਼ਾਂ ਨੂੰ ਧਰਤੀ 'ਤੇ ਲੰਮਿਆਂ ਪਾ ਦਿੱਤਾ। ਇਹ ਵੇਖ ਕੇ ਪਠਾਨਾਂ ਦਾ ਇਕ ਝੁੰਡ ਲੱਖੂ ਵੱਲ ਵਧਿਆ। ਪੌਣੇ ਘੰਟੇ ਤੱਕ ਉਸ ਨੇ ਫ਼ੌਜ ਨੂੰ ਦੂਰ ਰੱਖੀ ਰਖਿਆ। ਮੁਸਲਮਾਨਾਂ ਨੇ ਭਾਈ ਲੱਖੂ ਨੂੰ ਘੇਰ ਲਿਆ ਅਤੇ ਉਸ ਦੇ ਘੋੜੇ ਨੂੰ ਮਾਰ ਦਿੱਤਾ। ਸੱਚੇ ਪਾਤਿਸ਼ਾਹ ਦੀ ਜਿੱਤ ਦਾ ਜੈਕਾਰਾ ਲਾਉਂਦਾ ਹੋਇਆ ਉਹ ਆਪਣੀ ਤਲਵਾਰ ਨਾਲ ਆਪਣੀ ਰੱਖਿਆ ਕਰਦਾ ਰਿਹਾ। ਮੁਸਲਮਾਨ ਇਕ ਦੂਜੇ ਨੂੰ ਆਖਣ ਲੱਗੇ, ''ਸਾਡੇ ਵਿਚੋਂ ਹਜ਼ਾਰਾਂ ਹੀ ਮਰ ਗਏ ਹਨ ਪਰ ਇਕ ਇਕੱਲਾ ਵਿਅਕਤੀ ਤਲਵਾਰ ਨਾਲ ਲੜੀ ਜਾ ਰਿਹਾ ਹੈ ਅਤੇ ਬਰਛਾ, ਤੀਰ, ਕਟਾਰ ਕਿਸੇ ਨੂੰ ਵੀ ਆਪਣੇ ਸਰੀਰ 'ਤੇ ਨਹੀਂ ਲੱਗਣ ਦਿੰਦਾ।'' ਜਦੋਂ ਲੋਕ ਇਸ ਤਰ੍ਹਾਂ ਗੱਲਾਂ ਕਰ ਰਹੇ ਸਨ ਤਾਂ ਹੁਣ ਹੋਸ਼ ਵਿਚ ਆ ਚੁੱਕੇ ਕੁਤੁਬ ਖ਼ਾਂ ਨੇ ਭਾਈ ਲੱਖੂ ਦੇ ਮੱਥੇ ਵਿਚ ਇਕ ਤੀਰ ਮਾਰਿਆ ਜਿਸ

ਨਾਲ ਉਹ ਤੜਫ ਕੇ ਧਰਤੀ ਉਤੇ ਆ ਡਿੱਗਾ। ਇਸ ਤੋਂ ਬਾਅਦ ਕੁਤੁਬ ਖ਼ਾਂ ਨੇ ਤਲਵਾਰ ਕੱਢ ਕੇ ਉਸ ਡਿੱਗੇ ਹੋਏ ਜ਼ਖਮੀ ਸੂਰਬੀਰ 'ਤੇ ਵਾਰ ਕੀਤਾ ਅਤੇ ਉਸਦਾ ਸਿਰ ਧੜ ਤੋਂ ਵੱਖ ਕਰ ਦਿੱਤਾ।

**ਪੈਂਦੇ ਖ਼ਾਂ ਦਾ ਮਾਰਿਆ ਜਾਣਾ :**

ਭਾਈ ਲੱਖੂ ਦੀ ਮੌਤ ਮੁਸਲਮਾਨਾਂ ਲਈ ਇਕ ਵਰਦਾਨ ਸੀ ਜਿਸ ਨਾਲ ਉਨ੍ਹਾਂ ਦੇ ਡਿੱਗੇ ਹੋਏ ਹੌਸਲੇ ਬੁਲੰਦ ਹੋ ਗਏ। ਪੈਂਦੇ ਖ਼ਾਂ ਨੂੰ ਜਿਹੜਾ ਕਿ ਪਿੱਛੇ ਪਿੱਛੇ ਰਹਿ ਰਿਹਾ ਸੀ, ਕਾਲੇ ਖ਼ਾਂ ਨੇ ਫਿਰ ਕਿਹਾ, 'ਪੈਂਦੇ ਖਾਂ, ਅੱਧਾ ਦਿਨ ਬੀਤ ਚੁੱਕਾ ਹੈ ਅਤੇ ਸਾਡੀ ਫ਼ੌਜ ਖਤਮ ਹੋ ਰਹੀ ਹੈ। ਇਸ ਬਰਬਾਦੀ ਦਾ ਕਾਰਨ ਤੂੰ ਹੈਂ; ਅੱਗੇ ਚੱਲ ਅਤੇ ਗੁਰੂ ਦਾ ਸਾਹਮਣਾ ਕਰ। ਅਸੀਂ ਤੇਰੀ ਮਦਦ ਕਰਾਂਗੇ।' ਇਸੇ ਅਨੁਸਾਰ ਕਾਲੇ ਖਾਂ, ਕੁਤੁਬ ਖ਼ਾਂ ਅਤੇ ਅਸਮਾਨ ਖ਼ਾਂ ਪੈਂਦੇ ਖ਼ਾਂ ਨੂੰ ਅੱਗੇ ਰੱਖ ਕੇ ਗੁਰੂ ਜੀ ਵੱਲ ਵਧੇ। ਆਪਣੇ ਜਾਨੀ ਦੁਸ਼ਮਨ ਪੈਂਦੇ ਖ਼ਾਂ ਨੂੰ ਵੇਖ ਕੇ ਗੁਰੂ ਜੀ ਨੇ ਆਪਣਾ ਗੁੱਸਾ ਦਬਾ ਲਿਆ ਅਤੇ ਮੌਕੇ ਦੀ ਇੰਤਜਾਰ ਕਰਨ ਲੱਗ ਪਏ। ਬਿਧੀ ਚੰਦ ਕਾਲੇ ਖ਼ਾਂ ਨਾਲ ਅਤੇ ਬਾਬਾ ਗੁਰਦਿੱਤਾ ਜੀ ਅਸਮਾਨ ਖ਼ਾਂ ਨਾਲ ਭਿੜ ਗਏ। ਪੈਂਦੇ ਖ਼ਾਂ ਤਲਵਾਰ ਧੂ ਕੇ ਗੁਰੂ ਜੀ ਨਾਲ ਮੁਕਾਬਲੇ ਲਈ ਆਇਆ ਅਤੇ ਆਪਣੇ ਰਹਿ ਚੁੱਕੇ ਮਾਲਿਕ ਅਤੇ ਮਿੱਤਰ ਨੂੰ ਸੰਬੋਧਿਤ ਕਰਨ ਲੱਗਾ, 'ਰੁਕ ਜਾ, ਮੈਂ ਆਪਣੀ ਕੀਤੀ ਹੋਈ ਬੇਜ਼ਤੀ ਦਾ ਬਦਲਾ ਹੁਣ ਲਵਾਂਗਾ ਅਤੇ ਆਪ ਸੀਨੇ ਠੰਢ ਪਾਵਾਂਗਾ, ਜੇ ਸੁਲਹ ਕਰਨੀ ਹੈ ਤਾਂ ਛੇਤੀ ਕਰ ਅਤੇ ਮੈਂ ਤੈਨੂੰ ਬਾਦਸ਼ਾਹ ਕੋਲ ਲੈ ਜਾਵਾਂਗਾ ਅਤੇ ਉਸਨੂੰ ਤੇਰੀਆਂ ਅਨੇਕਾਂ ਗਲਤੀਆਂ ਨੂੰ ਮਾਫ਼ ਕਰਨ ਲਈ ਮਨਾ ਲਵਾਂਗਾ।'

ਗੁਰੂ ਜੀ ਨੇ ਜੁਆਬ ਦਿੱਤਾ, 'ਪੈਂਦੇ ਖ਼ਾਂ, ਹੰਕਾਰ ਭਰੇ ਬੋਲ ਕਿਉਂ ਬੋਲਦਾ ਹੈ! ਹੁਣ ਜਦੋਂ ਤਲਵਾਰ ਤੇਰੇ ਹੱਥ ਵਿਚ ਹੈ ਅਤੇ ਤੂੰ ਮਰਨ-ਮਾਰਨ ਨੂੰ ਤਿਆਰ ਹੈਂ, ਤਾਂ ਹੁਣ ਸੁਲਹ ਦੀ ਗੱਲ ਕਰਨ ਦਾ ਕਿਹੜਾ ਸਮਾਂ ਹੈ? ਜਿਹੜਾ ਵਿਅਕਤੀ ਭੱਜ ਜਾਏ ਅਤੇ ਆਪਣੇ ਦੁਸ਼ਮਨ ਨੂੰ ਪਿੱਠ ਵਿਖਾ ਜਾਏ, ਉਸ ਦੇ ਮਨ ਵਿਚ ਆਪਣੇ ਧਰਮ ਪ੍ਰਤੀ ਸਨਮਾਨ ਨਹੀਂ ਹੁੰਦਾ। ਜਿਹੜੇ ਬਦਲੇ ਦੀ ਤੂੰ ਗੱਲ ਕਰਦਾ ਹੈਂ, ਉਹ ਮੈਂ ਇਕੱਲਾ ਏਥੇ ਤੈਨੂੰ ਦੇਣ ਲਈ ਤਿਆਰ ਹਾਂ। ਬਲਕਿ ਪਹਿਲਾ ਵਾਰ ਤੂੰ ਕਰ ਲੈ ਨਹੀਂ ਤਾਂ ਹੋ ਸਕਦਾ ਹੈ ਤੈਨੂੰ ਬਾਅਦ ਵਿਚ ਅਫ਼ਸੋਸ ਹੀ ਰਹਿ ਜਾਵੇ।' ਪੈਂਦੇ ਖਾਂ, ਇਸ 'ਤੇ ਕ੍ਰੋਧ ਨਾਲ ਭਰ ਉਠਿਆ ਅਤੇ ਉਸਨੇ ਆਪਣੀ ਤਲਵਾਰ ਹਵਾ ਵਿਚ ਲਹਿਰਾਈ। ਸਰੀਰ ਨੂੰ ਅੱਗੇ ਵੱਲ ਕਰਕੇ ਉਸਨੇ ਗੁਰੂ ਜੀ ਦੀ ਪਿੰਨੀ ਉਤੇ ਵਾਰ ਕੀਤਾ। ਗੁਰੂ ਜੀ ਨੇ ਬਚਾਅ ਲਈ ਘੋੜੇ ਨੂੰ ਇਕ ਪਾਸੇ ਕਰ ਲਿਆ, ਪਰੰਤੂ ਵਾਰ ਰਕਾਬ ਉਤੇ ਲੱਗਾ। ਉਹ ਹੱਸ ਪਏ ਅਤੇ ਬੋਲੇ, "ਓ ਪੈਂਦੇ ਖਾਂ, ਜਿਥੇ ਮਰਜ਼ੀ ਵਾਰ ਕਰ ਲੈ, ਮੈਨੂੰ ਫੜ ਲੈ, ਤਾਂ ਕਿ ਤੈਨੂੰ ਕੋਈ ਪਛਤਾਵਾ ਨ ਰਹਿ ਜਾਵੇ। ਡਰ ਨਾ, ਮੈਂ ਤੇਰੇ ਕੋਲੋਂ ਭੱਜਾਂਗਾ ਨਹੀਂ।' ਪੈਂਦੇ ਖ਼ਾਂ ਨੇ ਇਕ ਹੋਰ ਵਾਰ ਕੀਤਾ।

ਜਿਸ ਨੂੰ ਗੁਰੂ ਜੀ ਨੇ ਢਾਲ 'ਤੇ ਰੋਕ ਲਿਆ। ਗੁਰੂ ਜੀ ਕੇਵਲ ਆਪਣੀ ਯੁੱਧ ਕੁਸ਼ਲਤਾ ਵਿਖਾ ਰਹੇ ਸੀ ਕਿਉਂਕਿ ਅਜੇ ਤੱਕ ਉਨ੍ਹਾਂ ਨੇ ਆਪਣੇ ਵਿਰੋਧੀ ਨੂੰ ਮਾਰ ਦੇਣ ਬਾਰੇ ਨਹੀਂ ਸੋਚਿਆ ਸੀ। ਇਸ ਤੋਂ ਬਾਅਦ ਪੈਂਦੇ ਖ਼ਾਂ ਨੇ ਗੁਰੂ ਜੀ ਦੇ ਘੋੜੇ ਦੀ ਲਗਾਮ ਫੜਨੀ ਚਾਹੀ ਅਤੇ ਉਨ੍ਹਾਂ ਨੂੰ ਅਤੇ ਪ੍ਰਸਿੱਧ ਦਿਲਬਾਗ ਨੂੰ ਬਾਦਸ਼ਾਹ ਦੇ ਜਰਨੈਲ ਕੋਲ ਲਿਜਾਣਾ ਚਾਹਿਆ। ਜਦੋਂ ਪੈਂਦੇ ਖ਼ਾਂ ਇਹ ਸਭ ਕਰਨ ਦਾ ਯਤਨ ਕਰ ਰਿਹਾ ਸੀ ਤਾਂ ਗੁਰੂ ਜੀ ਨੇ ਉਸਨੂੰ ਏਨੇ ਜ਼ੋਰ ਨਾਲ ਠੋਕਰ ਮਾਰੀ ਕਿ ਉਹ ਲੜਖੜਾ ਗਿਆ। ਉਸਨੇ ਸੰਭਲ ਕੇ ਮੁੜ ਹਮਲਾ ਕਰ ਦਿੱਤਾ। ਲੜਾਈ ਨੂੰ ਵਧਾਉਣ ਵਿਚ ਉਹ ਕਾਫੀ ਢੀਠ ਸੀ ਪਰ ਉਹ ਉਸ ਗੁਰੂ ਨਾਲ ਅੱਖਾਂ ਨਹੀਂ ਮਿਲਾ ਸਕਿਆ ਜਿਨ੍ਹਾਂ ਦੀਆਂ ਭੇਟਾਵਾਂ ਉਹ ਲੈਂਦਾ ਰਿਹਾ ਸੀ, ਜਿਨ੍ਹਾਂ ਦੀ ਜੂਠ ਉਹ ਖਾਂਦਾ ਰਿਹਾ ਸੀ ਅਤੇ ਜਿਨ੍ਹਾਂ ਦੇ ਲੱਥੇ ਹੋਏ ਕਪੜੇ ਉਹ ਪਾਉਂਦਾ ਰਿਹਾ ਸੀ। ਗੁਰੂ ਜੀ ਦੀ ਇਹ ਇੱਛਾ ਸੀ ਕਿ ਪੈਂਦੇ ਖ਼ਾਂ ਹੁਣ ਵੀ ਆਪਣੀ ਗਲਤੀ ਮੰਨ ਜਾਏ ਤਾਂ ਉਹ ਉਸਨੂੰ ਮੁੜ ਪਹਿਲੇ ਵਾਲੀ ਹਾਲਤ ਵਿਚ ਬਹਾਲ ਕਰ ਲੈਣਗੇ ।

ਪਰ ਇਸ ਦੀ ਬਜਾਇ ਉਸ ਬਦਕਿਸਮਤ ਵਿਅਕਤੀ ਨੇ ਤਲਵਾਰ ਨਾਲ ਗੁਰੂ ਜੀ ਉੱਤੇ ਇਕ ਹੋਰ ਵਾਰ ਕਰ ਦਿੱਤਾ। ਉਸ ਦੇ ਸ਼ਸਤਰ ਦੀ ਮੁੱਠ ਲਹਿ ਗਈ ਅਤੇ ਤਲਵਾਰ ਜ਼ਮੀਨ 'ਤੇ ਆ ਡਿੱਗੀ। ਆਪਣੇ ਦੁਸ਼ਮਣ ਦੇ ਦੁਰਭਾਗ ਦਾ ਫਾਇਦਾ ਨਾ ਲੈਣ ਨੂੰ ਇੱਜ਼ਤ ਦਾ ਸੁਆਲ ਮੰਨਦੇ ਹੋਏ ਗੁਰੂ ਜੀ ਘੋੜੇ ਤੋਂ ਥੱਲੇ ਉੱਤਰ ਆਏ ਅਤੇ ਬੋਲੇ, 'ਅਹਿਸਾਨ-ਫਰਾਮੋਸ਼ੀ ਅਤੇ ਨਿੰਦਿਆ ਬਹੁਤ ਹੀ ਗੰਭੀਰ ਅਪਰਾਧ ਹਨ ਅਤੇ ਤੂੰ ਇਨ੍ਹਾਂ ਦਾ ਦੋਸ਼ੀ ਹੈ; ਪਰੰਤੂ ਮੈਂ ਇਹ ਨਹੀਂ ਚਾਹੁੰਦਾ ਕਿ ਜਿਸ ਵਿਅਕਤੀ ਨੂੰ ਮੈਂ ਪਾਲਿਆ ਹੈ, ਉਸਨੂੰ ਮਾਰ ਦੇਵਾਂ।' ਪੈਂਦੇ ਖ਼ਾਂ ਨੇ ਮਖੌਲ ਉਡਾਉਂਦਿਆਂ ਹੋਇਆਂ ਆਖਿਆ 'ਚਲ, ਮੈਂ ਤੈਨੂੰ ਬਾਦਸ਼ਾਹ ਕੋਲ ਲੈ ਕੇ ਚਲਦਾ ਹਾਂ।' ਗੁਰੂ ਜੀ ਨੇ ਇਨ੍ਹਾਂ ਸਾਰੇ ਲਲਕਾਰਿਆਂ ਦੇ ਜੁਆਬ ਵਿਚ ਆਪਣੀ ਦੋਧਾਰੀ ਸ਼ਮਸ਼ੀਰ ਕੱਢੀ ਅਤੇ ਏਨੇ ਜ਼ੋਰ ਨਾਲ ਪੈਂਦੇ ਖ਼ਾਂ 'ਤੇ ਵਾਰ ਕੀਤਾ ਕਿ ਉਹ ਚੁਫਾਲ ਧਰਤੀ 'ਤੇ ਆ ਡਿੱਗਾ। ਗੁਰੂ ਜੀ ਨੇ ਕਿਹਾ, ' ਤੂੰ ਮੁਸਲਮਾਨ ਹੈਂ, ਹੁਣ ਆਪਣੇ ਈਮਾਨ ਨੂੰ ਯਾਦ ਕਰ ਲੈ।' ਪੈਂਦੇ ਖ਼ਾਂ ਨੇ ਕਿਹਾ, "ਹੇ ਗੁਰੂ ਜੀ। ਤੁਹਾਡੀ ਤਲਵਾਰ ਹੀ ਮੇਰਾ ਈਮਾਨ ਅਤੇ ਮੁਕਤੀ ਦਾ ਸਾਧਨ ਹੈ।"

ਪੈਂਦੇ ਖ਼ਾਂ ਦੇ ਮੁਰਦਾ ਸਰੀਰ ਨੂੰ ਵੇਖ ਕੇ ਗੁਰੂ ਜੀ ਦਇਆ ਅਤੇ ਅਫਸੋਸ ਨਾਲ ਭਰ ਗਏ। ਉਨ੍ਹਾਂ ਨੇ ਉਸਦੀ ਢਾਲ ਲਈ, ਛਾਂ ਕਰਨ ਲਈ ਉਸਨੂੰ ਉਸਦੇ ਚਿਹਰੇ 'ਤੇ ਰੱਖ ਦਿਤਾ ਅਤੇ ਅੱਥਰੂ ਰੋਕਦੇ ਹੋਏ ਬੋਲੇ, "ਪੈਂਦੇ ਖਾਂ, ਮੈਂ ਤੈਨੂੰ ਪਾਲਿਆ, ਵੱਡਾ ਕੀਤਾ ਅਤੇ ਤੈਨੂੰ ਸੂਰਬੀਰ ਬਣਾਇਆ। ਬੇਸ਼ਕ ਲੋਕ ਤੇਰੇ ਬਾਰੇ ਮੰਦਾ ਕਹਿੰਦੇ ਹੁੰਦੇ ਸਨ ਪਰ ਮੈਂ ਤੇਰੀਆਂ ਗਲਤੀਆਂ ਨੂੰ ਭੁੱਲ ਜਾਂਦਾ ਸਾਂ ਅਤੇ ਤੇਰੇ ਖਿਲਾਫ਼ ਮਾੜਾ ਕਦੀ ਵੀ ਮੈਂ ਨਹੀਂ ਸੀ ਸੋਚਿਆ; ਪਰ ਤੇਰੀ

ਬਦਕਿਸਮਤੀ ਨੇ ਤੇਰੀ ਅਜਿਹੀ ਅਗਵਾਈ ਕੀਤੀ ਕਿ ਤੂੰ ਮੇਰੇ ਖਿਲਾਫ਼ ਫ਼ੌਜ ਲੈ ਕੇ ਚੜ੍ਹ ਆਇਆ। ਇਹ ਅਹਿਸਾਨ-ਫਰਾਮੋਸ਼ੀ ਅਤੇ ਗੁਸਤਾਖੀ ਦੇ ਤੇਰੇ ਆਪਣੇ ਹੀ ਕਰਮ ਸਨ ਜਿਨ੍ਹਾਂ ਕਾਰਨ ਤੂੰ ਮੇਰੇ ਹੱਥੋਂ ਮਾਰਿਆ ਗਿਆ ਹੈਂ। ਗੁਰਮੁਖਾਂ ਦੀ ਸੇਵਾ ਕਰਨ ਤੋਂ ਬਿਨਾਂ ਅਤੇ ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਭੇਟਾਵਾਂ ਪਚਾਉਣੀਆਂ ਅਸੰਭਵ ਹਨ। ਉਹ ਬੁੱਧੀ ਨਾਸ ਕਰ ਦਿੰਦੀਆਂ ਹਨ, ਸਰੀਰ ਲਈ ਮਾਰੂ ਜ਼ਹਿਰ ਬਣ ਜਾਂਦੀਆਂ ਹਨ ਅਤੇ ਅਖੀਰ ਵਿਅਕਤੀ ਨੂੰ ਨਰਕ ਵਿਚ ਲੈ ਜਾਂਦੀਆਂ ਹਨ। ਬੇਸ਼ਕ ਤੂੰ ਖਾਧੇ ਲੂਣ ਦੇ ਪ੍ਰਤੀ ਸੱਚਾ ਨਹੀਂ ਰਿਹਾ ਅਤੇ ਅਹਿਸਾਨ-ਫਰਾਮੋਸ਼ ਵੀ ਰਿਹਾ ਹੈਂ ਪਰ ਫਿਰ ਵੀ ਮੈਂ ਪਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਤੇਰਾ ਵਾਸਾ ਸਵਰਗ ਵਿਚ ਹੋਵੇ।''

ਤੀਰ ਚਲਾਉਂਦਾ ਹੋਇਆ ਅਸਮਾਨ ਖ਼ਾਂ ਅੱਗੇ ਵੱਧਿਆ ਅਤੇ ਬਾਬੇ ਗੁਰਦਿੱਤੇ ਨਾਲ ਆ ਭਿੜਿਆ। ਉਨ੍ਹਾਂ ਨੇ ਵੀ ਜੁਆਬ ਵਿਚ ਤੀਰਾਂ ਦੀ ਝੜੀ ਲਾ ਦਿੱਤੀ। ਇਕ ਤੀਰ ਅਸਮਾਨ ਖ਼ਾਂ ਦੇ ਭਰਵੱਟਿਆਂ ਵਿਚ ਵੱਜਾ ਅਤੇ ਉਸਦੀ ਖੋਪੜੀ ਵਿਚ ਵੜ ਗਿਆ। ਬਾਬਾ ਗੁਰਦਿੱਤਾ ਜੀ ਉਸਨੂੰ ਮਰਿਆ ਵੇਖ ਕੇ ਉਸਦੇ ਸਿਰ੍ਹਾਣੇ ਖਲੋ ਕੇ ਬਹੁਤ ਰੋਏ। ਗੁਰੂ ਜੀ ਨੇ ਆ ਕੇ ਇਸ ਦੁੱਖ ਦਾ ਕਾਰਨ ਪੁੱਛਿਆ। ਬਾਬਾ ਜੀ ਨੇ ਜੁਆਬ ਦਿੱਤਾ, 'ਇਹ ਮੇਰਾ ਦੋਸਤ ਸੀ। ਅਸੀਂ ਇਕੱਠੇ ਖੇਡਦੇ ਹੁੰਦੇ ਸਾਂ। ਇਸਨੇ ਹੁਣ ਆਪਣੇ ਤੀਰ ਨਾਲ ਮੈਨੂੰ ਮਾਰਨ ਦੀ ਕੋਸ਼ਿਸ਼ ਕੀਤੀ ਜਿਸ ਤੋਂ ਮੈਂ ਬਚ ਗਿਆ। ਪਰ ਮੇਰੇ ਇਕ ਤੀਰ ਨੇ ਇਸਦਾ ਸਿਰ ਵਿੰਨ੍ਹ ਦਿੱਤਾ। ਇਹ ਤੜਫ ਕੇ ਡਿੱਗ ਪਿਆ ਅਤੇ ਮੁੜ ਕੇ ਨਹੀਂ ਉਠਿਆ। ਮੈਂ ਇਸ ਨੂੰ ਚੁੱਕਣ ਦੀ ਬੜੀ ਕੋਸ਼ਿਸ਼ ਕੀਤੀ ਹੈ ਪਰ ਕੋਸ਼ਿਸ਼ ਵਿਅਰਥ ਹੀ ਗਈ ਹੈ।' ਇਹ ਕਹਿੰਦਿਆਂ ਹੋਇਆਂ ਬਾਬਾ ਗੁਰਦਿੱਤਾ ਜੀ ਨੇ ਰੋਣਾ ਜਾਰੀ ਰੱਖਿਆ। ਗੁਰੂ ਜੀ ਨੇ ਕਿਹਾ ਕਿ ਕੀ ਕਦੀ ਮੁਰਦੇ ਵੀ ਉਠਦੇ ਹਨ ਅਤੇ ਕੀ ਰੋਣ ਦਾ ਵੀ ਕਦੀ ਕੋਈ ਲਾਭ ਹੋਇਆ ਹੈ? ਬਾਬਾ ਗੁਰਦਿੱਤਾ ਜੀ ਨੇ ਕਿਹਾ, ''ਸ਼ਸਤਰ ਧਾਰਨ ਕਰਨ ਦਾ ਇਹੀ ਨਤੀਜਾ ਹੈ। ਮਨ ਨਿਰਦਈ ਹੋ ਜਾਂਦਾ ਹੈ। ਇਹ ਹਥਿਆਰ ਮੇਰੇ ਕੋਲੋਂ ਲੈ ਲਉ, ਮੈਂ ਹੁਣ ਘਰ ਜਾਵਾਂਗਾ।'' ਆਪਣੇ ਬਚਪਨ ਦੇ ਦੋਸਤ ਲਈ ਰੋਣ ਵਾਸਤੇ ਅਤੇ ਵਧੇਰੇ ਸ਼ਾਂਤੀ-ਪੂਰਨ ਜੀਵਨ ਨੂੰ ਅਪਨਾਉਣ ਵਾਸਤੇ ਬਾਬਾ ਗੁਰਦਿੱਤਾ ਜੀ ਲੜਾਈ ਦੇ ਮੈਦਾਨ ਵਿਚੋਂ ਚਲੇ ਗਏ।

ਪੈਂਦੇ ਖ਼ਾਂ ਅਤੇ ਅਸਮਾਨ ਖ਼ਾਂ ਦੀ ਮੌਤ ਬਾਰੇ ਸੁਣ ਕੇ ਸ਼ਾਹੀ ਫ਼ੌਜ ਦੇ ਹੌਸਲੇ ਇਕ ਦਮ ਡਿੱਗ ਪਏ। ਮੈਦਾਨ ਤੋਂ ਭੱਜਦੇ ਸਿਪਾਹੀ ਕਹਿ ਰਹੇ ਸਨ, 'ਗੁਰੂ ਪਠਾਨਾਂ ਦਾ ਕਾਲ ਹੈ; ਵਾਪਸ ਲਾਹੌਰ ਭੱਜ ਚਲੀਏ।' ਸਿੱਖਾਂ ਨਾਲ ਵਧੇਰੇ ਈਰਖਾਵਾਨ ਕਹਿਣ ਲੱਗੇ ਕਿ ਉਹ ਘਰ ਕਿਵੇਂ ਜਾ ਸਕਦੇ ਹਨ ਅਤੇ ਕਾਇਰ ਕਿਵੇਂ ਅਖਵਾ ਸਕਦੇ ਹਨ। ਬਾਦਸ਼ਾਹ ਦੀ ਤਾਂ ਗੱਲ ਹੀ ਛੱਡੋ, ਉਹ ਕਿਸੇ ਨੂੰ ਵੀ ਮੂੰਹ ਵਿਖਾਉਣ ਦੇ ਕਾਬਿਲ ਨਹੀਂ ਰਹੇ ਸਨ। ਚੰਗਾ ਤਾਂ ਇਹੀ ਹੈ ਕਿ ਹੋਰ

ਹਮਲੇ ਦਾ ਨਗਾਰਾ ਵਜਾਇਆ ਜਾਏ ਅਤੇ ਜਿੱਤਿਆ ਜਾਏ ਜਾਂ ਮਰ ਜਾਇਆ ਜਾਏ। ਇਸ ਸਲਾਹ ਦਾ ਸਾਰਿਆਂ 'ਤੇ ਅਸਰ ਹੋਇਆ ਅਤੇ ਦਿਨ ਭਰ ਦੀ ਬਦਕਿਸਮਤੀ ਨੂੰ ਖੁਸ਼ਕਿਸਮਤੀ ਵਿਚ ਬਦਲਣ ਲਈ ਇਕ ਹੋਰ ਕੋਸ਼ਿਸ਼ ਕੀਤੀ ਗਈ। ਦੁਸ਼ਮਨ ਨੂੰ ਅੱਗੇ ਵਧਦਾ ਵੇਖ ਕੇ ਬਿਧੀ ਚੰਦ ਨੇ ਉਨ੍ਹਾਂ ਦਾ ਸਵਾਗਤ ਕਰਨ ਲਈ ਗੁਰੂ ਜੀ ਨੂੰ ਚੇਤਾਵਨੀ ਦਿੱਤੀ। ਚੇਤਾਵਨੀ ਦੀ ਉਂਜ ਲੋੜ ਕੋਈ ਨਹੀਂ ਸੀ। ਗੁਰੂ ਜੀ ਨੇ ਤੀਰਾਂ ਦੀ ਵਰਖਾ ਜਾਰੀ ਰੱਖੀ ਜਿਸ ਨਾਲ ਅਸਾਧਾਰਨ ਬਰਬਾਦੀ ਹੋ ਰਹੀ ਸੀ। ਲਾਸ਼ਾਂ ਦੇ ਇੰਨੇ ਢੇਰ ਲਗ ਗਏ ਸਨ ਕਿ ਮੈਦਾਨ ਵਿਚ ਉਨ੍ਹਾਂ ਦੇ ਉੱਤੋਂ ਦੀ ਲੰਘੇ ਬਿਨਾਂ ਚਲਣਾ ਮੁਸ਼ਕਿਲ ਸੀ। ਲਹੂ ਧਰਤੀ 'ਤੇ ਇੰਜ ਲਗ ਰਿਹਾ ਸੀ ਜਿਵੇਂ ਧਰਤੀ ਨੇ ਲਾਲ ਪੁਸ਼ਾਕ ਪਾ ਲਈ ਹੋਵੇ।

ਜਿਵੇਂ ਹੀ ਕੁਤਬ ਖ਼ਾਂ ਅੱਗੇ ਵਧਿਆ ਤਾਂ ਗੁਰੂ ਜੀ ਨੇ ਉਸਨੂੰ ਵੇਖ ਲਿਆ ਅਤੇ ਉਸ ਦੇ ਘੋੜੇ 'ਤੇ ਤੀਰ ਚਲਾ ਦਿੱਤਾ। ਇਸ ਤਰ੍ਹਾਂ ਕੁਤੁਬ ਖ਼ਾਂ ਘੋੜੇ ਤੋਂ ਥੱਲੇ ਆ ਗਿਆ ਅਤੇ ਉਸ ਨੇ ਤੀਰ ਚਲਾਉਣੇ ਜਾਰੀ ਰੱਖੇ ਜਿਨ੍ਹਾਂ ਨੂੰ ਗੁਰੂ ਜੀ ਹਵਾ ਵਿਚ ਹੀ ਟੁਕੜੇ ਕਰੀ ਜਾਂਦੇ ਸਨ। ਲਾਗੇ ਆਉਂਦਾ ਹੋਇਆ ਕੁਤੁਬ ਖ਼ਾਂ ਜੀ ਤੋੜ ਕੇ ਲੜਦਾ ਰਿਹਾ ਅਤੇ ਇਕ ਘੰਟਾ ਭਰ ਗੁਰੂ ਜੀ ਨਾਲ ਜੂਝਦਾ ਰਿਹਾ। ਅਖੀਰ ਵਿਚ ਡਟੇ ਰਹਿਣ ਦੀ ਵਧੇਰੇ ਸ਼ਕਤੀ ਰਖਣ ਵਾਲੇ ਗੁਰੂ ਜੀ ਨੇ ਇਕੋ ਵਾਰ ਨਾਲ ਕੁਤੁਬ ਖ਼ਾਂ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਕੁਤੁਬ ਖ਼ਾਂ ਦੀ ਲਾਸ਼ ਨੂੰ ਵੇਖ ਕੇ ਕਾਲੇ ਖ਼ਾਂ ਨੇ ਫ਼ੌਜ ਇਕੱਠੀ ਕੀਤੀ ਅਤੇ ਕਿਹਾ, 'ਇਹ ਲੜਾਈ ਸਾਡੇ ਧਰਮ ਲਈ ਹੈ। ਸਿੱਖਾਂ ਨੂੰ ਵੇਖੋ, ਕਿੰਨੀ ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਉਹ ਕਿੰਨੀ ਜਾਨ ਮਾਰ ਕੇ ਲੜੇ ਹਨ। ਸਾਡੇ ਸਾਰੇ ਹਮਲਿਆਂ ਨੂੰ ਕੁਝ ਹੀ ਸਮੇਂ ਵਿਚ ਉਨ੍ਹਾਂ ਪਿਛੇ ਧੱਕ ਦਿੱਤਾ ਹੈ। ਤੁਸੀਂ ਬੱਦਲਾਂ ਵਾਂਗ ਆਏ ਸੀ ਪਰ ਕੁਝ ਵੀ ਨਹੀਂ ਕਰ ਸਕੇ। ਇਹ ਆਖਰੀ ਮੁਕਾਬਲਾ ਹੈ, ਹਿੰਮਤ ਕਰੋ।' ਇਸ 'ਤੇ ਮੁਸਲਮਾਨਾਂ ਨੇ ਸਿੱਖਾਂ 'ਤੇ ਬੜਾ ਭਿਆਨਕ ਹਮਲਾ ਕੀਤਾ ਪਰ ਸਿੱਖਾਂ 'ਤੇ ਉਸਦਾ ਕੋਈ ਬਹੁਤਾ ਅਸਰ ਨਹੀਂ ਹੋ ਸਕਿਆ। ਅਨੇਕਾਂ ਦੀ ਗਿਣਤੀ ਵਿਚ ਸ਼ਾਹੀ ਫ਼ੌਜ ਮਾਰੀ ਗਈ ਅਤੇ ਕੇਵਲ ਦੋ ਹਜ਼ਾਰ ਸਿਪਾਹੀ ਹੀ ਬਚ ਰਹੇ। ਕਾਲੇ ਖ਼ਾਂ ਪਾਗਲ ਹੋ ਕੇ ਉੱਚੀ-ਉੱਚੀ ਚੀਕਣ ਲਗ ਪਿਆ, "ਓ ਖੁਦਾ, ਕਿਸਨੇ ਮੇਰੀ ਫ਼ੌਜ ਖਤਮ ਕਰ ਦਿੱਤੀ ਹੈ, ਉਹ ਕਿਥੇ ਗਈ ਹੈ?"

ਮੁੱਖ ਸੈਨਾਪਤੀ ਹੁਣ ਗੁਰੂ ਜੀ ਨਾਲ ਸਿਧੇ ਮੁਕਾਬਲੇ 'ਤੇ ਆ ਗਿਆ ਅਤੇ ਬੋਲਿਆ, "ਹਰਿਗੋਬਿੰਦ, ਤੂੰ ਸ਼ਸਤਰ ਵਿਦਿਆ ਵਿਚ ਬਹੁਤ ਨਿਪੁੰਨ ਹੈਂ। ਮੇਰੇ ਹਜ਼ਾਰਾਂ ਸੈਨਿਕ ਤੂੰ ਮਾਰ ਦਿੱਤੇ ਹਨ। ਮੇਰਾ ਕਰਜ਼ਾ ਉਦੋਂ ਤੱਕ ਨਹੀਂ ਪੂਰਾ ਹੋਵੇਗਾ ਜਦੋਂ ਤੱਕ ਮੈਂ ਤੈਨੂੰ ਉਥੇ ਨਾ ਭੇਜ ਦੇਵਾਂ ਜਿਥੇ ਤੂੰ ਉਹਨਾਂ ਨੂੰ ਭੇਜਿਆ ਹੈ"। ਗੁਰੂ ਜੀ ਮੁਸਕਰਾਏ ਅਤੇ ਕਹਿਣ ਲੱਗੇ, "ਕਾਲੇ ਖ਼ਾਂ, ਤੇਰੇ ਤੋਂ ਪਹਿਲਾਂ ਜਿਹੜੇ ਫ਼ੌਜੀ ਚਲੇ ਗਏ ਹਨ ਉਹ ਹੁਣ ਤੇਰਾ ਇੰਤਜ਼ਾਰ ਕਰ ਰਹੇ ਹਨ।

ਤੂੰ ਇਥੇ ਦੁੱਖ ਵਿਚ ਡੁੱਬਿਆ ਹੋਇਆ ਹੈਂ ਇਸ ਲਈ ਤੈਨੂੰ ਛੇਤੀ ਹੀ ਤੇਰੇ ਦੋਸਤਾਂ ਕੋਲ ਭੇਜਦਾ ਹਾਂ।''

ਗੁੱਸੇ ਵਿਚ ਪਾਗਲ ਹੋਏ ਕਾਲੇ ਖ਼ਾਂ ਨੇ ਇਕ ਤੀਰ ਚਲਾਇਆ ਜਿਹੜਾ ਸ਼ਾਂ-ਸ਼ਾਂ ਦੀ ਆਵਾਜ਼ ਕਰਦਾ ਹੋਇਆ ਗੁਰੂ ਜੀ ਦੇ ਲਾਗਿਉਂ ਨਿਕਲ ਗਿਆ। ਦੂਜਾ ਤੀਰ ਗੁਰੂ ਜੀ ਦੇ ਮੱਥੇ ਵਿਚ ਚੁੱਭਿਆ ਅਤੇ ਖ਼ੂਨ ਦੀਆਂ ਬੂੰਦਾਂ ਉਹਨਾਂ ਦੇ ਚਿਹਰੇ 'ਤੇ ਇਸ ਤਰ੍ਹਾਂ ਖਿਲਰ ਗਈਆਂ ਜਿਵੇਂ ਉਹਨਾਂ ਨੇ ਜਿੱਤ ਦਾ ਟਿੱਕਾ ਲਾਇਆ ਹੋਵੇ। ਗੁਰੂ ਜੀ ਨੇ ਫਿਰ ਉਸਨੂੰ ਕਿਹਾ, ''ਮੈਂ ਤੇਰੀ ਕੁਸ਼ਲਤਾ ਵੇਖ ਲਈ ਹੈ, ਹੁਣ ਤੂੰ ਮੇਰੀ ਵੇਖ।'' ਗੁਰੂ ਜੀ ਨੇ ਇਕ ਤੀਰ ਛੱਡਿਆ ਜਿਸ ਨਾਲ ਕਾਲੇ ਖ਼ਾਂ ਦਾ ਘੋੜਾ ਮਾਰਿਆ ਗਿਆ। ਘੋੜੇ ਤੋਂ ਇਸ ਤਰ੍ਹਾਂ ਥੱਲੇ ਆ ਕੇ ਕਾਲੇ ਖ਼ਾਂ ਗੁਰੂ ਜੀ ਨਾਲ ਮੁਕਾਬਲਾ ਕਰਨ ਲੱਗਾ। ਗੁਰੂ ਜੀ ਨੇ ਵੀ ਘੋੜੇ ਤੋਂ ਉਤਰਨਾ ਅਤੇ ਆਪਣੇ ਵਿਰੋਧੀ ਨੂੰ ਸ਼ਸਤਰ ਦੀ ਚੋਣ ਕਰਨ ਦੇਣਾ ਉਚਿਤ ਸਮਝਿਆ। ਕਾਲੇ ਖ਼ਾਂ ਨੇ ਢਾਲ ਤਲਵਾਰ ਨਾਲ ਲੜਨਾ ਚਾਹਿਆ। ਗੁਰੂ ਜੀ ਨੇ ਵੀ ਉਸਨੂੰ ਉਸ ਦੇ ਹਥਿਆਰਾਂ ਨਾਲ ਹੀ ਮਿਲਣ ਦੀ ਤਿਆਰੀ ਕਰ ਲਈ । ਤਲਵਾਰ 'ਤੇ ਤਲਵਾਰ ਵੱਜਣ ਨਾਲ ਅੱਗ ਦੀਆਂ ਚੰਗਿਆੜੀਆਂ ਨਿਕਲਣ ਲੱਗ ਪਈਆਂ। ਉਸ ਦੇ ਸਾਰੇ ਵਾਰ ਗੁਰੂ ਜੀ ਨੇ ਬਚਾ ਲਏ। ਜਦੋਂ ਤਲਵਾਰ ਉਤੇ ਵਾਰ ਨਾ ਡਿੱਗਦਾ ਤਾਂ ਉਹ ਬੜੀ ਹੁਸ਼ਿਆਰੀ ਨਾਲ ਢਾਲ ਨਾਲ ਉਸਨੂੰ ਰੋਕ ਲੈਂਦੇ।

ਦੋਵੇਂ ਫ਼ੌਜਾਂ ਦੇ ਮੁਖੀ ਮਾਰਦੇ ਬਚਾਉਂਦੇ ਇਸ ਤਰ੍ਹਾਂ ਇਕ ਘੰਟੇ ਤੱਕ ਲੜਦੇ ਰਹੇ। ਅੰਤ ਵਿਚ ਗੁਰੂ ਜੀ ਨੇ ਆਪਣੇ ਵਿਰੋਧੀ ਨੂੰ ਕਿਹਾ, ''ਜਿਵੇਂ ਕਿ ਤੇਰਾ ਨਾਂ ਕਾਲੇ ਖ਼ਾਂ ਹੈ, ਕਾਲ-ਮੌਤ ਤੇਰੇ ਜੀਵਨ ਦੇ ਦਰਵਾਜ਼ੇ 'ਤੇ ਦਸਤਕ ਦੇ ਰਹੀ ਹੈ।'' ਇਸ 'ਤੇ ਕਾਲੇ ਖ਼ਾਂ ਹੋਰ ਗੁੱਸੇ ਵਿਚ ਭਰ ਉਠਿਆ ਅਤੇ ਅੰਧਾ-ਧੁੰਦ ਵਾਰ ਕਰਨ ਲੱਗ ਪਿਆ। ਜਦੋਂ ਲੜਾਈ ਨੀਰਸ ਜਿਹੀ ਹੋ ਰਹੀ ਸੀ ਅਤੇ ਗੁਰੂ ਜੀ ਨੇ ਆਖਰੀ ਵਾਰ ਬਚਾ ਲਿਆ ਸੀ ਤਾਂ ਉਹ ਆਪਣੇ ਵਿਰੋਧੀ ਨੂੰ ਬੋਲੇ, ''ਇਸ ਤਰ੍ਹਾਂ ਨਹੀਂ; ਤਲਵਾਰ—ਬਾਜ਼ੀ ਦਾ ਤਰੀਕਾ ਇਹ ਹੈ।'' ਅਤੇ ਗੁਰੂ ਜੀ ਨੇ ਆਪਣੀ ਸਾਰੀ ਸ਼ਕਤੀ ਲਾਉਂਦਿਆਂ ਹੋਇਆਂ ਆਪਣੀ ਦੋ-ਧਾਰੀ ਸ਼ਮਸ਼ੀਰ ਨਾਲ ਕਾਲੇ ਖ਼ਾਂ 'ਤੇ ਅਜਿਹਾ ਵਾਰ ਕੀਤਾ ਜਿਸ ਨਾਲ ਉਸਦਾ ਸਿਰ ਧੜ ਤੋਂ ਅਲੱਗ ਹੋ ਗਿਆ। ਇਹ ਵੇਖ ਕੇ ਮੁਸਲਮਾਨ ਅਤੇ ਉਹਨਾਂ ਦੀ ਅਗਵਾਈ ਕਰਨ ਵਾਲੇ ਇਸ ਤਰ੍ਹਾਂ ਪਿਛੇ ਹਟ ਗਏ ਜਿਵੇਂ ਪੱਛਮੀ ਹਵਾ ਦੇ ਅੱਗੇ ਬੱਦਲ ਨਹੀਂ ਠਹਿਰਦੇ। ਬਿਧੀ ਚੰਦ ਅਤੇ ਜਾਤੀ ਮੱਲ ਨੇ ਜਿੱਤ ਦਾ ਐਲਾਨ ਕਰ ਦਿੱਤਾ। ਇਹ ਸੁਣ ਕੇ ਕਾਸਿਮ ਖ਼ਾਂ ਇਸ ਆਸ ਨਾਲ ਗੁਰੂ ਜੀ ਵੱਲ ਦੌੜਿਆ ਕਿ ਉਹ ਬੇਖਬਰ ਗੁਰੂ ਜੀ ਉਤੇ ਟੁੱਟ ਪਏਗਾ ਅਤੇ ਇਹ ਜਿੱਤ ਦਾ ਨਗਾਰਾ ਉਸ ਲਈ ਵੱਜਦਾ ਸਮਝਿਆ ਜਾਵੇਗਾ। ਥੋੜ੍ਹੇ ਸਮੇਂ ਤੱਕ ਗੁਰੂ ਜੀ ਉਸ ਦੇ ਵਾਰਾਂ ਨੂੰ ਬਚਾਉਂਦੇ ਰਹੇ ਅਤੇ ਅਖੀਰ ਵਿਚ ਆਸਾਨੀ ਨਾਲ ਉਸਨੂੰ ਉਸ ਦੇ ਜਾ ਚੁੱਕੇ ਮਿੱਤਰਾਂ ਪਾਸ ਭੇਜ ਦਿੱਤਾ।

ਬਾਅਦ ਵਿਚ 'ਦਬਿਸਤਾਨ-ਏ-ਮਜਾਹਬ' ਦੇ ਕਰਤਾ ਨੂੰ ਇਕ ਸਿੱਖ ਨੇ ਪੁੱਛਿਆ ਕਿ ਗੁਰੂ ਜੀ ਦੇ ਇਹ ਕਹਿਣ ਦਾ ਕੀ ਅਰਥ ਹੈ ਕਿ "ਇਸ ਤਰ੍ਹਾਂ ਨਹੀਂ, ਤਲਵਾਰਬਾਜ਼ੀ ਦਾ ਤਰੀਕਾ ਇਹ ਹੈ।" ਮੋਹਸਿਨ ਫਾਨੀ ਨੇ ਉੱਤਰ ਦਿੱਤਾ ਕਿ ਗੁਰੂ ਜੀ ਨੇ ਕਿਸੇ ਵਿਰੋਧ ਦੇ ਕਾਰਨ ਆਪਣੇ ਦੁਸ਼ਮਨ ਨੂੰ ਨਹੀਂ ਮਾਰਿਆ ਬਲਕਿ ਉਹ ਤਾਂ ਉਸਨੂੰ ਤਲਵਾਰਬਾਜ਼ੀ ਦਾ ਇਕ ਸਬਕ ਸਿਖਾ ਰਹੇ ਸਨ।

ਕਿਹਾ ਜਾਂਦਾ ਹੈ ਕਿ ਕਈ ਹਜ਼ਾਰਾਂ ਮੁਸਲਮਾਨ ਪਰੰਤੂ ਗੁਰੂ ਜੀ ਦੇ ਕੇਵਲ ੭੦੦ ਬਹਾਦੁਰ ਅਤੇ ਨਿਪੁੰਨ ਸਿੱਖ ਇਸ ਲੜਾਈ ਵਿਚ ਮਾਰੇ ਗਏ। ਇਹ ਲੜਾਈ ਸੰਮਤ ੧੬੯੧ (੧੬੩੪ ਈ.) ਦੀ ੨੪ ਹਾੜ ਵਾਲੇ ਦਿਨ ਰਾਤ ਹੋਣ ਤੋਂ ਇਕ ਘੰਟਾ ਪਹਿਲਾਂ ਖਤਮ ਹੋਈ ਸੀ।

ਅਗਲੀ ਸਵੇਰ ਗੁਰੂ ਜੀ ਨੇ ਆਪਣੇ ਉਸ ਮਿੱਤਰ ਬੁੱਢਨ ਸ਼ਾਹ ਨੂੰ ਮਿਲਣ ਦਾ ਨਿਸਚਾ ਕੀਤਾ ਜਿਸ ਦਾ ਅੰਤਮ ਸਮਾਂ ਲਾਗੇ ਆ ਰਿਹਾ ਸੀ ਅਤੇ ਗੁਰੂ ਜੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਉਹ ਕੀਰਤਪੁਰ ਲਾਗੇ ਉਹਨਾਂ ਦਾ ਇੰਤਜ਼ਾਰ ਕਰ ਰਿਹਾ ਹੈ। ਗੁਰੂ ਜੀ ਘੋੜੇ 'ਤੇ ਚਲ ਪਏ ਅਤੇ ਬਿਧੀ ਚੰਦ ਨੂੰ ਪਰਿਵਾਰ ਨਾਲ ਪਿਛੇ ਪਿਛੇ ਆਉਣ ਦਾ ਆਦੇਸ਼ ਦਿੱਤਾ ਤੇ ਕਿਹਾ ਕਿ ਉਹ ਮੁੱਖ ਮਾਰਗ 'ਤੇ ਉਹਨਾਂ ਦਾ ਇੰਤਜ਼ਾਰ ਕਰਨਗੇ। ਗੁਰੂ ਜੀ ਦੇ ਪੈਰੋਕਾਰਾਂ ਅਤੇ ਉਨ੍ਹਾਂ ਦੀ ਜਾਇਦਾਦ ਦਾ ਕਾਰਜਭਾਰ ਲੈ ਕੇ ਬਿਧੀ ਚੰਦ ਨੇ ਯਾਤਰਾ ਦੀ ਤਿਆਰੀ ਸ਼ੁਰੂ ਕਰ ਦਿੱਤੀ।

ਧੀਰ ਮੱਲ ਅਤੇ ਉਸ ਦੀ ਮਾਂ ਨੱਤੀ ਕੇਵਲ ਦੋ ਅਜਿਹੇ ਗੁਰੂ-ਪਰਿਵਾਰ ਦੇ ਜੀਅ ਸਨ ਜਿਹੜੇ ਕੀਰਤਪੁਰ ਦੀ ਯਾਤਰਾ ਵਿਚ ਗੁਰੂ ਸਾਹਿਬ ਨਾਲ ਨਹੀਂ ਗਏ ਸਨ। ਪਹਿਲਾ ਕਾਰਨ ਤਾਂ ਇਹ ਕਿ ਧੀਰ ਮੱਲ ਗੱਦਾਰ ਬਣ ਚੁਕਾ ਸੀ ਅਤੇ ਸਿੱਖਾਂ ਅਤੇ ਗੁਰੂ ਸਾਹਿਬ ਨੂੰ ਮੂੰਹ ਵਿਖਾਉਣ ਵਿਚ ਉਸਨੂੰ ਸ਼ਰਮ ਆਉਂਦੀ ਸੀ। ਦੂਸਰਾ ਕਾਰਨ ਇਹ ਸੀ ਕਿ ਉਸ ਨੇ ਸੋਚਿਆ ਕਿ ਉਹ ਜੇਕਰ ਪਿਛੇ ਰਹਿੰਦਾ ਹੈ ਤਾਂ (ਗੁਰੂ) ਗ੍ਰੰਥ ਸਾਹਿਬ ਸਮੇਤ ਗੁਰੂ ਜੀ ਦੀ ਸਾਰੀ ਜਾਇਦਾਦ ਉਤੇ ਉਹ ਕਬਜ਼ਾ ਕਰ ਲਵੇਗਾ। ਇਥੇ ਧਿਆਨ ਦੇਣ ਯੋਗ ਹੈ ਕਿ ਬਿਧੀ ਚੰਦ ਨੇ ਪਵਿੱਤਰ ਗ੍ਰੰਥ ਦਾ ਉਤਾਰਾ ਕਰਨਾ ਪਹਿਲਾਂ ਹੀ ਸ਼ੁਰੂ ਕਰ ਦਿੱਤਾ ਸੀ। ਉਸ ਨੇ ਬਿਧੀ ਚੰਦ ਨੂੰ ਕਿਹਾ ਕਿ ਬਿਲਾਵਲ ਰਾਗ ਤੱਕ ਅਰਥਾਤ ਅੱਧ ਤੋਂ ਵੱਧ ਤੱਕ ਦਾ ਉਤਾਰਾ ਉਹ ਕਰ ਚੁੱਕਾ ਹੈ ਅਤੇ ਜੇਕਰ ਉਹ (ਗੁਰੂ) ਗ੍ਰੰਥ ਸਾਹਿਬ ਨੂੰ ਨਾਲ ਲੈ ਜਾਵੇ ਤਾਂ ਉਤਾਰੇ ਦਾ ਬਾਕੀ ਕੰਮ ਵੀ ਛੇਤੀ ਹੀ ਮੁੱਕ ਜਾਵੇਗਾ। ਧੀਰਮੱਲ ਨੇ ਉੱਤਰ ਦਿੱਤਾ, "ਤੁਸੀਂ ਕੀਰਤਪੁਰ ਜਾਉ; ਮੈਂ ਗੁਰੂ ਜੀ ਦੇ ਘਰ ਵਿਚ (ਗੁਰੂ) ਗ੍ਰੰਥ ਸਾਹਿਬ ਲੱਭਾਂਗਾ ਅਤੇ ਜੇਕਰ ਮੈਨੂੰ ਮਿਲ ਗਿਆ ਤਾਂ ਮੈਂ ਤੁਹਾਡੇ ਕੋਲ ਭੇਜ ਦੇਵਾਂਗਾ।" ਜਦੋਂ ਬਿਧੀ ਚੰਦ ਗੁਰੂ ਜੀ ਨਾਲ ਜਾ ਕੇ ਮਿਲਿਆ ਤਾਂ ਉਸ ਨੇ ਧੀਰ ਮੱਲ ਦੀ ਲਗਾਤਾਰ ਕੀਤੀ ਗਈ ਜ਼ਿਦ ਬਾਰੇ ਦੱਸਿਆ। ਗੁਰੂ ਜੀ ਨੇ ਹੱਸਦੇ ਹੋਏ ਕਿਹਾ, "ਕਰਤਾਰਪੁਰ ਉਸਦੇ ਬਜ਼ੁਰਗਾਂ

ਨੇ ਵਸਾਇਆ ਸੀ ਇਸ ਲਈ ਉਹ ਇਸ ਨੂੰ ਛੱਡਣਾ ਨਹੀਂ ਚਾਹੁੰਦਾ। ਉਹ ਉਸ ਵਿਚ ਸੁਧਾਰ ਲਿਆਉਣਾ ਚਾਹੁੰਦਾ ਹੈ ਅਤੇ ਇਸ ਲਈ ਉਥੇ ਰਹਿ ਗਿਆ ਹੈ। ਆਪਣੇ ਪਿਤਾ ਅਤੇ ਦਾਦੇ ਦੇ ਨਾਲ ਤੋੜ-ਵਿਛੋੜਾ ਅਤੇ ਮੁਸਲਮਾਨਾਂ ਨਾਲ ਰਲ ਜਾਣਾ ਉਸ ਲਈ ਉਚਿਤ ਨਹੀਂ ਸੀ ਪਰ ਉਹ ਪ੍ਰਿਥੀਏ ਦਾ ਅਵਤਾਰ ਹੈ ਅਤੇ ਆਪਣੀ ਇੱਕ ਵੱਖਰੀ ਸੰਪ੍ਰਦਾ ਚਲਾਉਣੀ ਚਾਹੁੰਦਾ ਹੈ। (ਗੁਰੂ) ਗ੍ਰੰਥ ਸਾਹਿਬ ਉਸ ਕੋਲ ਹੀ ਰਹਿਣ ਦਿਉ। ਜਦੋਂ ਸਿੱਖਾਂ ਵਿਚ ਸ਼ਰਧਾ ਭਾਵ ਜਾਗੇਗਾ, ਉਹ ਉਸ ਕੋਲੋਂ ਲੈ ਲੈਣਗੇ।''

ਆਪਣੇ ਸਫਰ ਦੇ ਦੌਰਾਨ ਗੁਰੂ ਜੀ ਫਗਵਾੜੇ ਪਹੁੰਚੇ। ਇਹ ਸ਼ਹਿਰ ਲਾਹੌਰ ਵਾਲੀ ਸੜਕ 'ਤੇ ਸੀ ਜਿਥੋਂ ਗੁਰੂ ਜੀ ਦੇ ਖਿਲਾਫ਼ ਹੋਰ ਮਦਦ ਆਸਾਨੀ ਨਾਲ ਭੇਜੀ ਜਾ ਸਕਦੀ ਸੀ—ਇਸ ਲਈ ਉਹਨਾਂ ਨੇ ਕੀਰਤਪੁਰ ਵੱਲ ਦੀ ਆਪਣੀ ਯਾਤਰਾ ਜਾਰੀ ਰੱਖੀ। ਸਤਲੁਜ ਉਤੇ ਪਹੁੰਚ ਕੇ ਉਹਨਾਂ ਨੇ ਉੱਤਰ ਵਾਲੇ ਪਾਸੇ ਇਸ਼ਾਰਾ ਕਰਕੇ ਇਕ ਪਹਾੜੀ ਵਿਖਾਈ ਜਿਸ ਬਾਰੇ ਉਹਨਾਂ ਨੇ ਕਿਹਾ ਕਿ ਦਸਵੇਂ ਗੁਰੂ ਇਸ ਜਗ੍ਹਾ ਨੂੰ ਆਪਣਾ ਖੇਡ ਦਾ ਮੈਦਾਨ ਬਣਾਉਣਗੇ। ਇਥੇ ਹੀ ਗੁਰੂ ਜੀ ਦਾ ਪ੍ਰਸਿੱਧ ਘੋੜਾ ਦਿਲਬਾਗ ਅਰਥਾਤ ਜਾਨ ਭਾਈ ਪਿਛਲੀ ਲੜਾਈ ਦੇ ਜ਼ਖਮਾਂ ਦੇ ਪ੍ਰਭਾਵ ਕਾਰਨ ਪ੍ਰਾਣ ਤਿਆਗ ਗਿਆ।



ਉਥੋਂ ਗੁਰੂ ਜੀ ਬੁੱਢਨ ਸ਼ਾਹ ਦੀ ਝੋਂਪੜੀ ਵੱਲ ਤੁਰ ਪਏ। ਇਕ ਡੂੰਘੀ ਸਮਾਧੀ ਵਿਚ ਜਾਗਦੇ ਹੋਏ ਬੁੱਢਨ ਸ਼ਾਹ ਨੇ ਗੁਰੂ ਜੀ ਨੂੰ ਕਿਹਾ, ''ਓ ਸੱਚੇ ਗੁਰੂ, ਤੁਸੀਂ ਸੰਸਾਰ ਨੂੰ ਬਚਾਉਣ ਵਾਸਤੇ ਜਨਮ ਲਿਆ ਹੈ। ਬੇਸ਼ਕ ਗੁਰੂ ਨਾਨਕ, ਅੰਗਦ, ਅਮਰਦਾਸ, ਰਾਮਦਾਸ, ਅਰਜਨ ਅਤੇ ਤੁਹਾਡੇ ਸਰੀਰ ਵੱਖੋ ਵੱਖ ਹਨ ਪਰ ਇਹਨਾਂ ਸਾਰਿਆਂ ਵਿਚ ਇਕੋ ਹੀ ਜੋਤ ਬਿਰਾਜਮਾਨ ਹੈ। ਮੇਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ ਅਤੇ ਹੁਣ ਕਿਉਂਕਿ ਮੈਨੂੰ ਤੁਹਾਡੇ ਦਰਸ਼ਨ ਹੋ ਗਏ ਹਨ, ਮੇਰੇ ਜੀਵਨ ਦਾ ਹੁਣ ਹੋਰ ਕੋਈ ਉਦੇਸ਼ ਨਹੀਂ ਹੈ। ਜਿਵੇਂ ਤੁਸੀਂ ਲੜਾਈ ਦੀ ਥਕਾਵਟ ਨਾਲ ਭਰਪੂਰ ਆਪਣੇ ਸਰੀਰ ਦੀ ਪਰਵਾਹ ਨਾ ਕਰਦੇ ਹੋਏ ਮੇਰੇ ਕੋਲ ਆਏ ਹੋ—ਇਸੇ ਤਰ੍ਹਾਂ ਹੀ ਅਗਲੀ ਦੁਨੀਆਂ ਵਿਚ ਵੀ ਮੇਰੀ ਸਹਾਇਤਾ ਕਰੋ। ਗੁਰੂ ਨਾਨਕ ਨੇ ਮੇਰੇ ਨਾਲ ਇਕ ਵਾਅਦਾ ਕੀਤਾ ਸੀ ਕਿ ਆਪਣੀ ਮੌਤ ਤੋਂ ਪਹਿਲਾਂ ਮੈਂ ਉਹਨਾਂ ਦੇ ਦਰਸ਼ਨ ਕਰ ਸਕਾਂਗਾ ਇਸ ਲਈ ਤੁਹਾਡੇ ਵਿਚਲੀ ਉਹਨਾਂ ਦੀ ਜੋਤ ਨੇ ਮੇਰੇ ਜਾਣ ਦਾ ਰਾਹ ਪ੍ਰਕਾਸ਼ਮਾਨ ਕਰ ਦਿੱਤਾ ਹੈ।''

ਗੁਰੂ ਜੀ ਆਪਣੇ ਪੁੱਤਰ ਬਾਬਾ ਗੁਰਦਿੱਤਾ ਅਤੇ ਬਿਧੀ ਚੰਦ ਨੂੰ ਬੁੱਢਨ ਸ਼ਾਹ ਕੋਲ ਛੱਡ ਕੇ ਅਤੇ ਮੁੜ ਵਾਪਿਸ ਆਉਣ ਦਾ ਵਾਅਦਾ ਕਰਕੇ ਕੀਰਤਪੁਰ ਚਲੇ ਗਏ ਜਿਥੇ ਉਹਨਾਂ ਨੇ ਹਮੇਸ਼ਾਂ ਵਾਸਤੇ ਆਪਣਾ ਨਿਵਾਸ ਕਰ ਲਿਆ। ਉਥੇ ਉਹਨਾਂ ਨੇ ਇਸ਼ਨਾਨ ਕੀਤਾ, ਨਿਤਨੇਮ ਕੀਤਾ ਅਤੇ ਆਪਣੇ ਜ਼ਖਮਾਂ 'ਤੇ ਮਲ੍ਹਮ ਲਾਈ। ਬਿਧੀ ਚੰਦ ਨੇ ਬੁੱਢਨ ਸ਼ਾਹ ਨੂੰ ਉਸ ਦੀ ਉਮਰ

ਅਤੇ ਹੋਰ ਹਾਲਾਤਾਂ ਬਾਰੇ ਪੁਛਿਆ। ਉਸ ਨੇ ਜੁਆਬ ਦਿੱਤਾ, ''ਇਸ ਕਲਯੁਗ ਵਿਚ ਸੌ ਸਾਲ ਤੱਕ ਜਿਉਣ ਵਾਲੇ ਥੋੜ੍ਹੇ ਬੰਦੇ ਹਨ ਪਰ ਗੁਰੂ ਦੀ ਕ੍ਰਿਪਾ ਨਾਲ ਮੈਂ ਕਾਫੀ ਲੰਮੇ ਜੀਵਨ ਦਾ ਆਨੰਦ ਮਾਣਿਆ ਹੈ। ਗੁਰੂ ਨਾਨਕ ਦੇਵ ਜੀ ਮੇਰੇ ਕੋਲ ਇਹ ਵਾਅਦਾ ਕਰਕੇ ਦੁੱਧ ਛੱਡ ਗਏ ਸਨ ਕਿ ਉਹਨਾਂ ਦਾ ਇਕ ਸਿੱਖ ਇਥੇ ਆਵੇਗਾ ਅਤੇ ਇਸ ਨੂੰ ਪੀਵੇਗਾ। ਗੁਰਦਿੱਤਾ ਜੀ ਪਹਿਲਾਂ ਇਥੇ ਆਏ ਅਤੇ ਉਹਨਾਂ ਨੇ ਉਹ ਦੁੱਧ ਮੇਰੇ ਤੋਂ ਪ੍ਰਾਪਤ ਕੀਤਾ। ਮੈਂ ਅਰਦਾਸ ਕਰਦਾ ਹਾਂ ਕਿ ਉਹ ਮੈਨੂੰ ਆਪਣਾ ਸੇਵਕ ਸਮਝੇ ਅਤੇ ਮੈਨੂੰ ਭੁੱਲ ਨਾ ਜਾਵੇ। ਮਰਨ ਤੋਂ ਪਹਿਲਾਂ ਉਹ ਮੇਰੇ ਸਥਾਨ ਦੇ ਲਾਗੇ ਆਪਣਾ ਸਥਾਨ ਬਣਾਉਣ ਦਾ ਆਦੇਸ਼ ਦੇਵੇ ਇਹ ਮੇਰੀ ਬੇਨਤੀ ਹੈ।'' ਬਾਬਾ ਗੁਰਦਿੱਤਾ ਜੀ ਨੇ ਜੁਆਬ ਦਿੱਤਾ, ''ਤੁਸੀਂ ਉਦਾਸ ਕਿਉਂ ਹੋ ? ਸਾਡੇ ਕੋਲ ਕੁਝ ਹੋਰ ਸਮੇਂ ਤੱਕ ਰਹੋ। ਲੋਕ ਤੁਹਾਡੀ ਪੂਜਾ ਕਰਦੇ ਹਨ ਅਤੇ ਤੁਸੀਂ ਦੇਖੇ-ਭਾਲੇ ਜਾਂਦੇ ਅਤੇ ਖੁਸ਼ ਹੋ।'' ਬੁੱਢਨ ਸ਼ਾਹ ਨੇ ਉੱਤਰ ਦਿੱਤਾ, ''ਭਾਵੇਂ ਜਿੰਨਾਂ ਚਿਰ ਵੀ ਮੈਂ ਰਹਿ ਲਵਾਂ ਅਖੀਰ ਮੈਂ ਜਾਣਾ ਹੀ ਹੈ ਅਤੇ ਹੁਣ ਜਦੋਂ ਤੁਸੀਂ ਮੇਰੇ ਲਾਗੇ ਹੋ ਤਾਂ ਮੇਰੇ ਜਾਣ ਦਾ ਸਮਾਂ ਆ ਗਿਆ ਹੈ।''

ਸਮਾਂ ਰਹਿੰਦਿਆਂ ਹੀ ਗੁਰੂ ਜੀ ਆਖਰੀ ਅਲਵਿਦਾ ਕਹਿਣ ਵਾਸਤੇ ਕੀਰਤਪੁਰ ਤੋਂ ਬੁੱਢਨਸ਼ਾਹ ਕੋਲ ਆਣ ਪਹੁੰਚੇ। ਬੁੱਢਨਸ਼ਾਹ ਨੇ ਉਹਨਾਂ ਦੇ ਚਰਨ ਫੜ ਲਏ ਅਤੇ ਸਹਾਇਤਾ ਕਰਨ ਲਈ ਅਰਦਾਸ ਕੀਤੀ। ਉਸ ਦੇ ਆਖਰੀ ਬੋਲ ਸਨ, ''ਮੇਰਾ ਮਨ ਪਾਪੀ ਹੈ, ਬੁਰੀਆਂ ਭਾਵਨਾਵਾਂ ਇਸ ਉਪਰ ਭਾਰੂ ਹਨ। ਮੈਂ ਆਪਣੇ ਆਪ ਨੂੰ ਤੁਹਾਡਾ ਸੇਵਕ ਕਹਿੰਦਾ ਹਾਂ। ਹੇ ਪ੍ਰਭੂ, ਆਪਣੇ ਨਾਂ ਦੀ ਲਾਜ ਰੱਖੋ।'' ਇਹ ਕਹਿੰਦੇ ਹੋਏ ਪਰਮਾਤਮਾ 'ਤੇ ਧਿਆਨ ਟਿਕਾ ਕੇ ਬੁੱਢਨ ਸ਼ਾਹ ਨੇ ਆਪਣਾ ਸਰੀਰ ਤਿਆਗ ਦਿੱਤਾ।

## ਅਧਿਆਇ ਤੇਈ

# ਬਿਧੀ ਚੰਦ ਦਾ ਪ੍ਰਚਾਰ ਦੌਰਾ

ਗੁਰੂ ਜੀ ਦੇ ਕਰਤਾਰਪੁਰ ਤੋਂ ਚਲੇ ਜਾਣ ਤੋਂ ਬਾਅਦ ਧੀਰਮੱਲ ਨੇ ਗੁਰੂ ਜੀ ਦੀ ਜਾਇਦਾਦ ਦੇ ਕਾਫੀ ਹਿੱਸੇ 'ਤੇ ਕਬਜ਼ਾ ਕਰ ਲਿਆ। ਉਸਨੂੰ ਇਹ ਵੀ ਡਰ ਸੀ ਕਿ ਸ਼ਾਇਦ ਬਾਦਸ਼ਾਹ ਇਸ ਜਾਇਦਾਦ ਨੂੰ ਖੋਹਣ ਵਾਸਤੇ ਕੋਈ ਹੋਰ ਫ਼ੌਜ ਭੇਜ ਦੇਵੇ ਅਤੇ ਗੁਰੂ ਜੀ ਦੇ ਭੁਲੇਖੇ ਵਿਚ ਉਸਨੂੰ ਹੀ ਫੜ ਕੇ ਲੈ ਜਾਵੇ। ਇਸ ਲਈ ਉਸਨੇ ਬਾਦਸ਼ਾਹ ਨੂੰ ਲਿਖਿਆ, ''ਹਜ਼ੂਰ, ਮੈਂ ਤੁਹਾਡੀ ਜਿੱਤ ਅਤੇ ਤੁਹਾਡੇ ਸਹਾਰੇ ਦੀ ਕਾਮਨਾ ਕਰਦਾ ਹਾਂ ਪਰ ਕਿਸਮਤ ਵਿਚ ਤੁਹਾਡੀਆਂ ਫ਼ੌਜਾਂ ਦਾ ਮਾਰਿਆ ਜਾਣਾ ਹੀ ਲਿਖਿਆ ਸੀ ਇਸ ਲਈ ਉਹ ਕਿਵੇਂ ਬਚਾਈ ਜਾ ਸਕਦੀ ਸੀ? ਗੁਰੂ ਜੀ ਨੇ ਤੁਹਾਡੀ ਸਾਰੀ ਫ਼ੌਜ ਮਾਰ ਦਿੱਤੀ ਹੈ ਪਰ ਮੈਂ ਤੁਹਾਡਾ ਮਿੱਤਰ ਹਾਂ, ਦੋਸਤ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਤੁਸੀਂ ਵੀ ਮੈਨੂੰ ਇਸੇ ਤਰ੍ਹਾਂ ਹੀ ਸਮਝੋ।''

ਆਪਣੀ ਫ਼ੌਜ ਦੇ ਜਾਨੀ ਨੁਕਸਾਨ 'ਤੇ ਬਾਦਸ਼ਾਹ ਬੇਹੱਦ ਨਿਰਾਸ਼ ਸੀ। ਉਸਨੇ ਕਿਹਾ, ''ਮੇਰੀ ਫ਼ੌਜ ਦੇ ਹਜ਼ਾਰਾਂ ਸਿਪਾਹੀ ਮਾਰ ਦਿੱਤੇ ਗਏ ਹਨ। ਇਹ ਪੱਕਾ ਹੈ ਕਿ ਗੁਰੂ ਨੇ ਸਾਰੀ ਦੁਨੀਆਂ ਹੀ ਤਬਾਹ ਕਰ ਦਿੱਤੀ ਹੈ।'' ਇਸ ਸਮੇਂ ਤੱਕ ਬਾਦਸ਼ਾਹ ਕੋਲ ਵਾਪਿਸ ਪੁੱਜ ਚੁੱਕੇ ਵਜ਼ੀਰ ਖ਼ਾਂ ਨੇ ਹਮੇਸ਼ਾਂ ਦੀ ਤਰ੍ਹਾਂ ਗੁਰੂ ਜੀ ਦੇ ਹੱਕ ਵਿਚ ਕਹਿਣਾ ਸ਼ੁਰੂ ਕਰ ਦਿੱਤਾ, ''ਹਜ਼ੂਰ, ਇਹ ਚੌਥੀ ਵਾਰ ਤੁਹਾਨੂੰ ਪਤਾ ਲੱਗਾ ਹੈ ਕਿ ਜਿਹੜਾ ਵੀ ਮੰਦੀ ਭਾਵਨਾ ਨਾਲ ਗੁਰੂ ਜੀ ਦੇ ਖਿਲਾਫ਼ ਚੜ੍ਹ ਕੇ ਗਿਆ ਹੈ, ਉਹ ਵਾਪਿਸ ਨਹੀਂ ਮੁੜਿਆ। ਗੁਰੂ ਜੀ ਦੀ ਗ਼ੈਬੀ ਤਾਕਤ ਨੇ ਤੁਹਾਡੀ ਫ਼ੌਜ ਦਾ ਖਾਤਮਾ ਕਰ ਦਿੱਤਾ ਅਤੇ ਅਜਿਹਾ ਗੁਰੂ ਜੀ ਦੀ ਪਦਾਰਥਕ ਸ਼ਕਤੀ ਅਤੇ ਜੋੜ-ਤੋੜ ਕਾਰਨ ਹੀ ਹੋਇਆ ਹੈ। ਪੈਂਦੇ ਖ਼ਾਂ ਗੁਰੂ ਜੀ ਦਾ ਬਹੁਤ ਵਿਸ਼ਵਾਸ-ਪਾਤਰ ਸੀ ਪਰੰਤੂ ਉਹ ਆਪਣੀ ਅਹਿਸਾਨ-ਫਰਾਮੋਸ਼ੀ ਅਤੇ ਧੋਖਾਧੜੀ ਕਾਰਨ ਮਾਰਿਆ ਗਿਆ। ਉਸ ਦਾ ਪਰਿਵਾਰ ਤਬਾਹ ਹੋ ਗਿਆ ਅਤੇ ਉਸ ਦਾ ਨਗਰ ਗਰਕ ਹੋ ਗਿਆ ਹੈ। ਮੈਂ ਹਜ਼ੂਰ ਨੂੰ ਅਕਸਰ ਸਲਾਹ ਦੇਣ ਦੀ ਕੋਸ਼ਿਸ਼ ਕੀਤੀ ਹੈ ਪਰੰਤੂ ਤੁਸਾਂ ਜਾਣ ਬੁੱਝ ਕੇ ਆਪਣੀ ਫ਼ੌਜ ਨੂੰ ਬਰਬਾਦੀ ਵਾਲੇ ਪਾਸੇ ਤੋਰਿਆ ਹੈ।''

ਉਸੇ ਵੇਲੇ ਧੀਰ ਮੱਲ ਦਾ ਸੰਦੇਸ਼ਵਾਹਕ ਪੱਤਰ ਲੈ ਕੇ ਆਣ ਪਹੁੰਚਿਆ। ਵਜ਼ੀਰ ਖ਼ਾਂ ਨੇ ਇਸ ਪੱਤਰ ਨੂੰ ਪੜਿਆ ਅਤੇ ਉਸ ਵਿਚਲੇ ਵਿਸ਼ੇ-ਵਸਤੂ ਨੂੰ ਜਾਣ ਕੇ ਹੈਰਾਨ ਹੋ ਉਠਿਆ। ਬਾਦਸ਼ਾਹ ਭਾਵੇਂ ਪੜ੍ਹ ਸਕਦਾ ਸੀ ਜਾਂ ਨਹੀਂ ਪਰ ਉਸਨੇ ਧੀਰ ਮੱਲ ਦੀ ਲਿਖੀ ਹੋਈ ਵਾਰਤਾ ਨੂੰ ਵਜ਼ੀਰ ਖ਼ਾਂ ਦੇ ਮੂੰਹੋਂ ਸੁਣਿਆ, ''ਹਜ਼ੂਰ, ਤੁਸੀਂ ਮੰਨ ਜਾਓ ਅਤੇ ਗੁਰੂ ਨਾਲ ਦੁਸ਼ਮਨੀ ਨਾ ਰੱਖੋ। ਤੁਹਾਡੇ ਘੋੜੇ ਲੜਾਈ ਵਿਚ ਮਾਰੇ ਗਏ ਹਨ ਅਤੇ ਇਸ ਕਰਕੇ ਹੁਣ ਉਹਨਾਂ ਦੇ ਵਾਪਿਸ ਮਿਲਣ ਦੀ ਕੋਈ ਆਸ ਨਹੀਂ ਹੈ। ਗੁਰੂ ਜੀ ਹਮੇਸ਼ਾਂ ਤੁਹਾਡੇ ਸ਼ੁੱਭ ਚਿੰਤਕ ਹਨ ਅਤੇ ਤੁਹਾਡੇ ਨਾਲ ਹਨ। ਬੀਤੇ ਨੂੰ ਭੁਲਾ ਦੇਣ ਨਾਲ ਤੁਹਾਡੇ ਮਨ ਨੂੰ ਸ਼ਾਂਤੀ ਮਿਲੇਗੀ।''

ਵਜ਼ੀਰ ਖ਼ਾਂ ਦੇ ਮੂੰਹੋਂ ਧੀਰ ਮੱਲ ਦਾ ਪੱਤਰ ਸੁਣ ਕੇ ਬਾਦਸ਼ਾਹ ਖੁਸ਼ ਹੋਇਆ ਅਤੇ ਕਹਿਣ ਲੱਗਾ, ''ਵਜ਼ੀਰ ਖਾਂ, ਤੂੰ ਮੈਨੂੰ ਚੰਗੀ ਸਲਾਹ ਦਿੱਤੀ ਹੈ ਪਰ ਬੜੇ ਦੁੱਖ ਦੀ ਗੱਲ ਹੈ ਕਿ ਮੈਂ ਇਹ ਸਲਾਹ ਨਹੀਂ ਮੰਨੀ। ਜੁਆਬ ਵਿਚ ਇਹ ਲਿਖੋ ਕਿ ਗੁਰੂ ਜੀ ਅਤੇ ਮੇਰੇ ਵਿਚਕਾਰ ਭਵਿੱਖ ਵਿਚ ਹੁਣ ਕੋਈ ਦੁਸ਼ਮਨੀ ਨਹੀਂ ਰਹੇਗੀ।'' ਬੁੱਧੀਮਾਨ ਵਜ਼ੀਰ ਖ਼ਾਂ ਨੇ ਇਸ ਆਦੇਸ਼ ਦੀ ਮੂਲ ਭਾਵਨਾ ਨੂੰ ਧਿਆਨ ਵਿਚ ਰਖਦਿਆਂ ਹੋਇਆ ਧੀਰਮੱਲ ਨੂੰ ਇਕ ਮੇਲ-ਮਿਲਾਪ ਵਧਾਉਣ ਵਾਲਾ ਪੱਤਰ ਲਿਖ ਦਿੱਤਾ।

ਕਿਹਾ ਜਾਂਦਾ ਹੈ ਕਿ ਲੱਗਭਗ ਇਸੇ ਸਮੇਂ ਦੌਰਾਨ ਬੰਗਾਲ ਦੀ ਖਾੜੀ ਦੇ ਇਕ ਅਨਾਮ ਜਜ਼ੀਰੇ ਵਿਚੋਂ ਇਕ ਵਿਅਕਤੀ ਗੁਰੂ ਜੀ ਨੂੰ ਦੇਸ਼ ਦੇ ਉਸ ਪਾਸੇ ਜਾ ਕੇ ਉਥੋਂ ਦੇ ਲੋਕਾਂ ਨੂੰ ਅਸ਼ੀਰਵਾਦ ਦੇਣ ਦਾ ਸੱਦਾ-ਪੱਤਰ ਲੈ ਕੇ ਆਇਆ। ਗੁਰੂ ਜੀ ਆਪਣੇ ਸਿੱਖਾਂ ਨੂੰ ਛੱਡ ਕੇ ਇੰਨੇ ਦੂਰ ਦੇਸ਼ ਵਿਚ ਨਹੀਂ ਜਾ ਸਕਦੇ ਸਨ ਪਰ ਉਹਨਾਂ ਨੇ ਆਪਣੇ ਬੁਰੇ ਕੰਮਾਂ ਦੇ ਪ੍ਰਤੀ ਪਛਤਾਵਾ ਪ੍ਰਗਟ ਕਰ ਚੁੱਕੇ ਬਿਧੀ ਚੰਦ ਨੂੰ ਸਿੱਖ ਧਰਮ ਦੇ ਸਿਧਾਂਤਾਂ ਦਾ ਪ੍ਰਚਾਰ ਕਰਨ ਲਈ ਉਸ ਪਾਸੇ ਜਾਣ ਲਈ ਕਿਹਾ। ਗੁਰੂ ਜੀ ਦੇ ਆਦੇਸ਼ ਦਾ ਪਾਲਣ ਕਰਨ ਵਿਚ ਬਿਧੀ ਚੰਦ ਨੇ ਥੋੜ੍ਹਾ ਵੀ ਸਮਾਂ ਨਹੀਂ ਗਵਾਇਆ। ਸਮੁੰਦਰ ਦੇ ਕਿਨਾਰੇ-ਕਿਨਾਰੇ ਜਾਂਦੇ ਹੋਏ ਬਿਧੀ ਚੰਦ ਦੇਵ ਨਗਰ ਨਾਮਕ ਸ਼ਹਿਰ ਵਿਖੇ ਆ ਪਹੁੰਚਾ। ਨਾਲ ਦੇ ਜੰਗਲ ਵਿਚ ਸੁੰਦਰ ਸ਼ਾਹ ਨਾਮਕ ਇਕ ਫ਼ਕੀਰ ਰਹਿੰਦਾ ਸੀ ਜਿਸ ਨੇ ਅਨੇਕਾਂ ਕਠਿਨ ਸਾਧਨਾਵਾਂ ਦੇ ਅਭਿਆਸ ਕਾਰਨ ਕਰਾਮਾਤੀ ਸ਼ਕਤੀਆਂ ਪ੍ਰਾਪਤ ਕੀਤੀਆਂ ਹੋਈਆਂ ਸਨ ਅਤੇ ਅਨੇਕਾਂ ਲੋਕ ਉਸ ਦੀ ਪੂਜਾ ਕਰਦੇ ਸਨ। ਸ਼ਹਿਰ ਤੋਂ ਬਾਹਰ ਬਿਧੀ ਚੰਦ ਇਕ ਸੁੱਕੇ ਦਰਖਤ ਦੇ ਥੱਲੇ ਬੈਠ ਗਿਆ ਅਤੇ ਭਗਤੀ—ਪੂਰਨ ਹੋ ਕੇ ਉਸਨੇ ਤੀਜੇ ਗੁਰੂ ਦੇ ਹੇਠ ਲਿਖੇ ਸ਼ਬਦ ਦਾ ਗਾਇਨ ਕੀਤਾ :

> ਬਸੰਤੁ ਚੜਿਆ ਫੂਲੀ ਬਨਰਾਇ ॥
> ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥੧ ॥
> ਇਨ ਬਿਧਿ ਇਹੁ ਮਨੁ ਹਰਿਆ ਹੋਇ ॥

ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ॥੧ ॥ ਰਹਾਉ ॥
ਸਤਿਗੁਰ ਬਾਣੀ ਸਬਦੁ ਸੁਣਾਏ ॥
ਇਹੁ ਜਗੁ ਹਰਿਆ ਸਤਿਗੁਰ ਭਾਏ ॥੨ ॥
ਫਲ ਫੂਲ ਲਾਗੇ ਜਾਂ ਆਪੇ ਲਾਏ ॥
ਮੂਲਿ ਲਗੈ ਤਾਂ ਸਤਿਗੁਰੁ ਪਾਏ ॥੩ ॥
ਆਪਿ ਬਸੰਤੁ ਜਗਤੁ ਸਭੁ ਵਾੜੀ ॥
ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥੪ ॥੫ ॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੬-੭੭)

ਕਹਿੰਦੇ ਹਨ ਕਿ ਇਸ ਉਤੇ ਸੁੱਕਿਆ ਦਰਖਤ ਹਰਾ ਹੋ ਗਿਆ ਅਤੇ ਨਤੀਜੇ ਵਜੋਂ ਹਰ ਵਿਅਕਤੀ ਬਿਧੀ ਚੰਦ ਦੀਆਂ ਕਰਾਮਾਤੀ ਸ਼ਕਤੀਆਂ ਨੂੰ ਮੰਨਣ ਲੱਗ ਪਿਆ ਅਤੇ ਉਸ ਅੱਗੇ ਸਿਰ ਝੁਕਾਉਣ ਲੱਗ ਪਿਆ। ਕਰਾਮਾਤ ਦੀ ਗੱਲ ਸੁਣ ਕੇ ਸੁੰਦਰ ਸ਼ਾਹ ਆਪਣੇ ਸ਼ੇਰ 'ਤੇ ਸਵਾਰ ਹੋ ਕੇ ਉਸ ਅਜਨਬੀ ਨੂੰ ਵੇਖਣ ਗਿਆ। ਉਸਨੂੰ ਉਮੀਦ ਸੀ ਕਿ ਸ਼ੇਰ ਨੂੰ ਵੇਖ ਕੇ ਬਿਧੀ ਚੰਦ ਇਕ ਦਮ ਭੱਜ ਉਠੇਗਾ। ਬਿਧੀ ਚੰਦ ਦੇ ਦੁਆਲੇ ਇਕੱਠੇ ਹੋਏ ਸ਼ਰਧਾਲੂ ਇਧਰ–ਉਧਰ ਹਟ ਗਏ ਪਰ ਉਹ ਆਪ ਨਿਰਭੈ ਹੋ ਕੇ ਡਟਿਆ ਰਿਹਾ। ਸੁੰਦਰ ਸ਼ਾਹ ਨੇ ਬਿਧੀ ਚੰਦ 'ਤੇ ਹਮਲਾ ਕਰਨ ਲਈ ਸ਼ੇਰ ਨੂੰ ਲਲਕਾਰਿਆ ਪਰੰਤੂ ਬਿਧੀ ਚੰਦ ਦੀ ਦ੍ਰਿਸ਼ਟੀ ਨੇ, ਕਿਹਾ ਜਾਂਦਾ ਹੈ, ਕਿ ਉਸ ਸ਼ੇਰ ਨੂੰ ਪੱਥਰ ਕਰ ਦਿੱਤਾ। ਇਸ ਤੋਂ ਬਾਅਦ ਸੁੰਦਰ ਸ਼ਾਹ ਅਤੇ ਬਿਧੀ ਚੰਦ ਵਿਚਕਾਰ ਧਾਰਮਿਕ ਚਰਚਾ ਹੋਈ ਜਿਸ ਵਿਚ ਸੁੰਦਰ ਸ਼ਾਹ ਬਿਧੀ ਚੰਦ ਅੱਗੇ ਟਿਕ ਨਾ ਸਕਿਆ।

ਸੁੰਦਰ ਸ਼ਾਹ ਨੇ ਬਿਧੀ ਚੰਦ ਨੂੰ ਉਥੇ ਰਹਿਣ ਲਈ ਬਾਰ-ਬਾਰ ਕਿਹਾ ਪਰ ਉਸਨੇ ਗੁਰੂ ਜੀ ਦੇ ਆਦੇਸ਼ ਬਾਰੇ ਦੱਸਿਆ ਜਿਸ ਦੇ ਅਨੁਸਾਰ ਉਹ ਇਕ ਵਿਸ਼ੇਸ਼ ਟਾਪੂ ਵੱਲ ਜਾ ਰਿਹਾ ਸੀ। ਉਸਨੇ ਵਾਅਦਾ ਕੀਤਾ ਕਿ ਗੁਰੂ ਦੀ ਆਗਿਆ ਨਾਲ ਉਹ ਆਪਣੇ ਆਖਰੀ ਦਿਨ ਸੁੰਦਰ ਸ਼ਾਹ ਨਾਲ ਬਿਤਾਏਗਾ। ਬਿਧੀ ਚੰਦ ਆਪਣੇ ਮਿਥੇ ਹੋਏ ਟੀਚੇ 'ਤੇ ਜਾ ਪਹੁੰਚਿਆ। ਉਸਨੇ ਸਿੱਖ ਧਰਮ ਦਾ ਲੋਕਾਂ ਵਿਚ ਪ੍ਰਚਾਰ ਕੀਤਾ ਅਤੇ ਅਨੇਕਾਂ ਨੂੰ ਸਿੱਖੀ ਵਿਚ ਸ਼ਾਮਲ ਕੀਤਾ। ਗੁਰੂ ਜੀ ਦੇ ਆਦੇਸ਼ਾਂ ਦੀ ਪਾਲਣਾ ਕਰਕੇ ਅਤੇ ਆਪਣੇ ਕੰਮ ਨੂੰ ਪੂਰਾ ਕਰਕੇ ਉਹ ਕੀਰਤਪੁਰ ਵਾਪਿਸ ਪਰਤ ਆਇਆ।

ਦਬਸਤਾਨ-ਏ-ਮਜਾਹਬ ਦਾ ਅਨਾਮ ਲੇਖਕ ਜਿਹੜਾ ਕਿ ਮੋਹਿਸਿਨ ਫਾਨੀ ਦੇ ਨਾਂ ਹੇਠ ਲਿਖਦਾ ਸੀ, ਬਿਆਨ ਕਰਦਾ ਹੈ ਕਿ ਉਸ ਦੀ ਚਿੱਠੀ–ਪੱਤਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਹੁੰਦੀ ਸੀ ਅਤੇ ਉਹ ਆਪਣੇ ਦਸਤਖਤ ਹਮੇਸ਼ਾਂ ਨਾਨਕ ਨਾਂ ਨਾਲ ਕਰਦੇ ਸਨ। ਇਸ ਲਈ ਇਸ

ਲੇਖਕ ਦੀ ਗੁਰੂ ਜੀ ਬਾਰੇ ਗਵਾਹੀ ਸਾਡੇ ਲਈ ਸਭ ਤੋਂ ਵੱਧ ਮਹੱਤਵਪੂਰਨ ਹੈ ਅਤੇ ਅਸੀਂ ਇਸ ਨੂੰ ਵੱਧ ਤੋਂ ਵੱਧ ਜਿਉਂ ਦਾ ਤਿਉਂ ਪੇਸ਼ ਕਰਾਂਗੇ :-

''ਜਦੋਂ ਗੁਰੂ ਜੀ ਆਪਣੇ ਸਿੱਖਾਂ ਸਮੇਤ ਕੀਰਤਪੁਰ ਵਿਖੇ ਸਨ ਤਾਂ ਭੈਰੋਂ ਨਾਂ ਦੇ ਇਕ ਸਿੱਖ ਨੇ ਦਸ ਮੀਲ ਦੂਰ ਸਥਿਤ ਨੈਣਾਂ ਦੇਵੀ ਦਾ ਨੱਕ ਕੱਟ ਲਿਆ। ਇਸ ਗੱਲ ਨੂੰ ਰਾਜੇ ਦੇ ਧਿਆਨ ਵਿਚ ਲਿਆਂਦਾ ਗਿਆ ਅਤੇ ਉਸਨੇ ਗੁਰੂ ਜੀ ਕੋਲ ਸ਼ਿਕਾਇਤ ਕੀਤੀ। ਭੈਰੋਂ ਨੂੰ ਸੱਦਿਆ ਗਿਆ। ਉਸਨੇ ਕਿਹਾ ਕਿ ਉਹ ਇਹ ਲਗਾ ਦੋਸ਼ ਮੰਨ ਜਾਏਗਾ ਜੇਕਰ ਦੇਵੀ ਖੁਦ ਇਸ ਗੱਲ ਦੀ ਗਵਾਹੀ ਦੇਵੇ। ਰਾਜੇ ਦੇ ਇਕ ਦਰਬਾਰੀ ਨੇ ਕਿਹਾ, ''ਓ ਮੂਰਖ, ਦੇਵੀ ਬੋਲ ਕਿਵੇਂ ਸਕਦੀ ਹੈ ?'' ਭੈਰੋਂ, ਮੁਸਕਰਾਇਆ ਅਤੇ ਕਹਿਣ ਲੱਗਾ, ''ਹੁਣ ਸਾਨੂੰ ਸਾਰਿਆਂ ਨੂੰ ਪਤਾ ਲੱਗ ਗਿਆ ਹੈ ਕਿ ਮੂਰਖ ਕੌਣ ਹੈ। ਜੇਕਰ ਦੇਵੀ ਆਪਣੇ ਹਮਲਾਵਰ ਨੂੰ ਨਹੀਂ ਪਛਾਣ ਸਕਦੀ ਅਤੇ ਉਸ ਦੇ ਖਿਲਾਫ਼ ਗਵਾਹੀ ਨਹੀਂ ਦੇ ਸਕਦੀ ਤਾਂ ਤੁਸੀਂ ਉਸ ਤੋਂ ਕਿਸੇ ਲਾਭ ਦੀ ਆਸ ਕਿਵੇਂ ਕਰਦੇ ਹੋ''? ਇਸ 'ਤੇ ਰਾਜਾ ਚੁੱਪ ਕਰ ਗਿਆ।

**ਭਾਈ ਝੰਡਾ :**

ਝੰਡਾ ਨਾਂ ਦਾ ਇੱਕ ਬਹੁਤ ਹੀ ਅਮੀਰ ਵਿਅਕਤੀ ਆਪਣੀ ਭਗਤੀ ਵਿਚ ਬਹੁਤ ਲੀਨ ਰਹਿੰਦਾ ਸੀ। ਇਕ ਵਾਰ ਅਚਾਨਕ ਉਸ ਦਾ ਪੈਰ ਜ਼ਖਮੀ ਹੋ ਗਿਆ ਤਾਂ ਗੁਰੂ ਹਰਿਗੋਬਿੰਦ ਜੀ ਨੇ ਉਸਨੂੰ ਜੁੱਤੀ ਨਾ ਪਾਉਣ ਦੀ ਸਲਾਹ ਦਿੱਤੀ। ਝੰਡੇ ਨੇ ਜੁੱਤੀ ਲਾਹ ਦਿੱਤੀ ਅਤੇ ਤਿੰਨ ਮਹੀਨੇ ਤੱਕ ਨੰਗੇ ਪੈਰ ਹੀ ਰਿਹਾ। ਗੁਰੂ ਜੀ ਨੇ ਜਦੋਂ ਇਸ ਬਾਰੇ ਸੁਣਿਆ ਤਾਂ ਕਿਹਾ ਕਿ ਅਸਾਂ ਉਸਨੂੰ ਹਮੇਸ਼ਾਂ ਨੰਗੇ ਪੈਰ ਰਹਿਣ ਲਈ ਤਾਂ ਨਹੀਂ ਆਖਿਆ ਸੀ। ਉਦੋਂ ਤੱਕ ਜੁੱਤੀ ਨਾ ਪਾਉਣ ਲਈ ਉਸਨੂੰ ਕਿਹਾ ਸੀ ਜਦੋਂ ਤੱਕ ਉਸ ਦਾ ਪੈਰ ਜ਼ਖਮੀ ਸੀ। ਇਸ ਤੋਂ ਬਾਅਦ ਉਸਨੇ ਜੁੱਤੀ ਪਾ ਲਈ। ਇਕ ਦਿਨ ਗੁਰੂ ਜੀ ਨੇ ਸਿੱਖਾਂ ਨੂੰ ਜੰਗਲ ਵਿਚੋਂ ਬਾਲਣ ਲਈ ਲੱਕੜੀ ਲੈ ਆਉਣ ਵਾਸਤੇ ਕਿਹਾ। ਅਗਲੇ ਦਿਨ ਝੰਡੇ ਦਾ ਕੁਝ ਪਤਾ ਨਹੀਂ ਸੀ। ਸਿੱਖਾਂ ਉਸ ਦੀ ਭਾਲ ਸ਼ੁਰੂ ਕਰ ਦਿੱਤੀ ਅਤੇ ਅਗਲੇ ਦਿਨ ਪਿੱਠ 'ਤੇ ਲੱਕੜਾਂ ਲੱਦੀ ਹੋਈ ਉਹ ਸਿੱਖਾਂ ਨੂੰ ਮਿਲਿਆ। ਅਜਿਹਾ ਮੁਸ਼ੱਕਤੀ ਕੰਮ ਕਰਨ ਵਾਸਤੇ ਗੁਰੂ ਜੀ ਨੇ ਉਸ ਕੋਲ ਰੋਸ ਪ੍ਰਗਟ ਕੀਤਾ। ਉਸਨੇ ਜੁਆਬ ਦਿੱਤਾ ਕਿ ਗੁਰੂ ਜੀ ਨੇ ਸਿੱਖਾਂ ਨੂੰ ਆਦੇਸ਼ ਦਿੱਤਾ ਸੀ ਕਿ ਜੰਗਲ ਵਿਚੋਂ ਲੱਕੜਾਂ ਲੈ ਆਉਣ; ਅਤੇ ਕਿਉਂਕਿ ਉਹ ਵੀ ਆਪਣੇ ਆਪ ਨੂੰ ਸਿੱਖ ਮੰਨਦਾ ਸੀ, ਉਸਨੇ ਵੀ ਆਗਿਆ ਦਾ ਪਾਲਣ ਕਰਨ ਦਾ ਫੈਸਲਾ ਕੀਤਾ। ਇਹ ਦੋਵੇਂ ਵਾਰਤਾਵਾਂ ਇਸ ਲਈ ਦਿੱਤੀਆਂ ਗਈਆਂ ਤਾਂ ਕਿ ਅਮੀਰਾਂ ਉਤੇ ਵੀ ਗੁਰੂ ਜੀ ਦਾ ਪ੍ਰਭਾਵ ਸਪੱਸ਼ਟ ਹੋ ਸਕੇ।

**ਭਾਈ ਬਸਾਵਾ :**

ਬਸਾਵਾ ਨਾਮ ਦੇ ਇਕ ਵਿਅਕਤੀ ਨੂੰ ਗੁਰੂ ਜੀ ਨੇ ਬਲਖ ਤੋਂ ਈਰਾਕ ਵੱਲ ਘੋੜੇ ਖਰੀਦਣ ਲਈ ਜਾਣ ਵਾਸਤੇ ਆਖਿਆ। ਉਹ ਬਲਖ ਤੋਂ ਅਜੇ ਥੋੜ੍ਹੀ ਹੀ ਦੂਰ ਗਿਆ ਸੀ ਕਿ ਕਿਸੇ ਨੇ ਉਸਨੂੰ ਆ ਦੱਸਿਆ ਕਿ ਉਸ ਦਾ ਪੁੱਤਰ ਅਚਾਨਕ ਬੀਮਾਰ ਹੋ ਗਿਆ ਹੈ ਅਤੇ ਉਸਨੂੰ ਵਾਪਿਸ ਘਰ ਪਹੁੰਚਣਾ ਚਾਹੀਦਾ ਹੈ। ਉਸਨੇ ਉੱਤਰ ਦਿੱਤਾ, "ਜੇ ਮੇਰਾ ਪੁੱਤਰ ਮਰਦਾ ਹੈ ਤਾਂ ਮਰ ਜਾਏ, ਉਸਨੂੰ ਜਲਾਉਣ ਲਈ ਘਰ ਵਿਚ ਕਾਫੀ ਲੱਕੜੀ ਹੈ। ਮੈਂ ਗੁਰੂ ਪ੍ਰਤੀ ਆਪਣੇ ਕਰਤੱਵ ਤੋਂ ਪਿੱਛੇ ਨਹੀਂ ਹਟਾਂਗਾ"। ਘਰ ਵਾਪਸੀ ਸਮੇਂ ਉਸਨੇ ਸੁਣਿਆ ਕਿ ਉਸ ਦਾ ਪੁੱਤਰ ਮਰ ਚੁਕਾ ਹੈ। ਉਸਨੂੰ ਕੋਈ ਦੁੱਖ ਮਹਿਸੂਸ ਨਹੀਂ ਹੋਇਆ ਅਤੇ ਗੁਰੂ ਦੇ ਆਦੇਸ਼ ਮੁਤਾਬਿਕ ਉਹ ਸਫਰ 'ਤੇ ਚਲਦਾ ਗਿਆ।

ਸਿੱਖਾਂ ਨੇ ਗੁਰੂ ਜੀ ਤੋਂ ਪੁੱਛਿਆ ਕਿ ਉਨ੍ਹਾਂ ਦੀ ਗ਼ੈਰ–ਹਾਜ਼ਰੀ ਵਿਚ ਉਹ ਕਿਸ ਨੂੰ ਗੁਰੂ ਮੰਨਣ। ਉਨ੍ਹਾਂ ਨੇ ਉੱਤਰ ਦਿੱਤਾ, "ਜਿਹੜਾ ਵੀ ਸਿੱਖ ਗੁਰੂ ਦਾ ਨਾਂ ਜ਼ੁਬਾਨ 'ਤੇ ਲੈ ਕੇ ਤੁਹਾਡੇ ਕੋਲ ਆਵੇ ਉਸਨੂੰ ਗੁਰੂ ਮੰਨੋ।" ਇਤਿਹਾਸਕਾਰ ਲਿਖਦਾ ਹੈ ਕਿ ਕੋਈ ਵੀ ਗੁਰੂ ਦਾ ਨਾਂ ਲੈ ਕੇ ਜੇਕਰ ਕਿਸੇ ਸਿੱਖ ਦੇ ਦਰਵਾਜ਼ੇ 'ਤੇ ਜਾਂਦਾ ਸੀ ਤਾਂ ਉਸਨੂੰ ਪੂਰਾ ਸਵਾਗਤ– ਸਤਿਕਾਰ ਮਿਲਦਾ ਸੀ।



ਸਿੱਖਾਂ ਵਿਚ ਇਕ ਪਰੰਪਰਾ ਸੀ ਕਿ ਕਿਸੇ ਸਿੱਖ ਨੇ ਜੇਕਰ ਰੱਬ ਕੋਲੋਂ ਕੁਝ ਮੰਗਣਾ ਹੁੰਦਾ ਸੀ ਤਾਂ ਉਹ ਆਪਣੇ ਸਿੱਖ ਭਰਾਵਾਂ ਜਾਂ ਗੁਰੂ ਦੇ ਮਸੰਦਾਂ ਨੂੰ ਬੇਨਤੀ ਕਰਦਾ; ਉਹ ਸਾਰੇ ਇਕੱਠੇ ਹੁੰਦੇ ਅਤੇ ਆਪਣੀ ਪ੍ਰਾਪਤੀ ਲਈ ਅਰਦਾਸ ਕਰਦੇ। ਗੁਰੂ ਜੀ ਖੁਦ ਵੀ ਇਸ ਤਰ੍ਹਾਂ ਹੀ ਕਰਦੇ ਸਨ।

ਗੁਰੂ ਜੀ ਇਕ ਪਰਮਾਤਮਾ ਵਿਚ ਵਿਸ਼ਵਾਸ ਕਰਦੇ ਸਨ। ਉਨ੍ਹਾਂ ਦੇ ਸਿੱਖ ਮੂਰਤੀ ਪੂਜਾ ਨੂੰ ਨਹੀਂ ਮੰਨਦੇ। ਉਹ ਹਿੰਦੂਆਂ ਦੇ ਤਰੀਕੇ ਨਾਲ ਪੂਜਾ ਸਾਧਨਾ ਨਹੀਂ ਕਰਦੇ, ਉਹ ਹਿੰਦੂ ਮੰਦਿਰਾਂ ਨੂੰ ਪਵਿੱਤਰ ਅਸਥਾਨ ਨਹੀਂ ਮੰਨਦੇ ਅਤੇ ਨਾ ਹੀ ਰੱਬ ਦੇ ਅਵਤਾਰਾਂ ਵਿਚ ਵਿਸ਼ਵਾਸ ਰਖਦੇ ਹਨ। ਸੰਸਕ੍ਰਿਤ ਪੁਸਤਕਾਂ ਪ੍ਰਤੀ ਉਨ੍ਹਾਂ ਦੀ ਕੋਈ ਆਸਥਾ ਨਹੀਂ ਜਿਨ੍ਹਾਂ ਨੂੰ ਹਿੰਦੂ ਲੋਕ ਦੇਵ-ਭਾਸ਼ਾ ਵਿਚ ਲਿਖੀਆਂ ਹੋਈਆਂ ਮੰਨਦੇ ਹਨ। ਉਹ ਸਾਰੇ ਗੁਰੂ ਸਾਹਿਬਾਨ ਨੂੰ ਗੁਰੂ ਨਾਨਕ ਦਾ ਰੂਪ ਮੰਨਦੇ ਹਨ। ਸਿੱਖਾਂ ਵਿਚ ਖਾਣ–ਪੀਣ ਦੀ ਕੋਈ ਪਾਬੰਦੀ ਨਹੀਂ। ਪਰਤਾਪ ਨਾਮਕ ਇਕ ਪੜ੍ਹੇ ਲਿਖੇ ਵਿਅਕਤੀ ਨੇ ਜਾਤ–ਪਾਤ ਦੇ ਭੇਦ–ਭਾਵ ਤੋਂ ਚਿੜ੍ਹੇ ਹੋਏ ਇਕ ਨੌਜੁਆਨ ਨੂੰ, ਜਿਹੜਾ ਕਿ ਇਸਲਾਮ ਧਾਰਨ ਕਰਨਾ ਚਾਹੁੰਦਾ ਸੀ, ਕਿਹਾ, "ਮੁਸਲਮਾਨ ਕਿਉਂ ਬਣਦਾ ਹੈਂ ? ਜੇ ਖਾਣ–ਪੀਣ ਦੇ ਬੰਧਨ ਨੂੰ ਨਹੀਂ ਮੰਨਣਾ ਤਾਂ ਸਿੱਖ ਬਣ ਜਾ।"

ਗੁਰੂ ਸਾਹਿਬਾਨਾਂ ਦੇ ਸਮੇਂ ਵਿਚ ਸਿੱਖਾਂ ਦੀ ਗਿਣਤੀ ਇੰਨੀ ਵੱਧ ਗਈ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਵਿੱਚ ਹੀ ਹਰ ਭਾਰਤੀ ਨਗਰ ਵਿਚ ਸਿੱਖ ਧਰਮ ਦਾ ਇਕ ਜਾਂ ਇਕ ਤੋਂ ਵੱਧ ਪ੍ਰਤਿਨਿਧੀ ਮਿਲ ਜਾਂਦਾ ਸੀ। ਜਾਤ–ਪ੍ਰਥਾ ਦੀ ਇੰਨੀ ਅਵੱਗਿਆ ਸੀ ਕਿ ਬ੍ਰਾਹਮਣ ਸਿੱਖ ਖੱਤਰੀਆਂ ਦੇ ਚੇਲੇ ਬਣ ਗਏ ਸਨ ਕਿਉਂਕਿ ਕੋਈ ਵੀ ਗੁਰੂ ਬ੍ਰਾਹਮਣ ਨਹੀਂ ਸੀ ; ਖੱਤਰੀ ਜੱਟ ਮਸੰਦਾਂ ਨੂੰ ਪ੍ਰਣਾਮ ਕਰਦੇ ਸਨ, ਜਿਹੜੇ ਕਿ ਜਾਤ–ਵੰਡ ਦੇ ਵੈਸ਼ਾਂ ਵਿਚੋਂ ਨੀਵੀਂ ਪੱਧਰ ਉੱਤੇ ਸਨ। ਕੀਰਤਪੁਰ ਵਿਖੇ ਗੁਰੂ ਹਰਿਗੋਬਿੰਦ ਜੀ ਦੇ ਪੈਰੋਕਾਰਾਂ ਦੀ ਗਿਣਤੀ ਵਿਚ ਚੋਖਾ ਵਾਧਾ ਹੋ ਗਿਆ। ਉਨ੍ਹਾਂ ਦੇ ਅਸਤਬਲ ਵਿਚ ਸੱਤ ਸੌ ਘੋੜੇ ਸਨ ਅਤੇ ਉਨ੍ਹਾਂ ਕੋਲ ਹਮੇਸ਼ਾਂ ਤਿੰਨ ਸੌ ਘੋੜ ਸਵਾਰ ਅਤੇ ਸੱਠ ਤੋਪਚੀ ਰਹਿੰਦੇ ਸਨ।

**ਬਾਬਾ ਗੁਰਦਿੱਤਾ ਜੀ ਦੀ ਦੁਬਿਧਾ ਅਤੇ ਅਕਾਲ ਚਲਾਣਾ :**

ਇਕ ਦਿਨ ਬਾਬਾ ਗੁਰਦਿੱਤਾ ਸ਼ਿਕਾਰੀਆਂ ਦੇ ਇਕ ਸਮੂਹ ਨਾਲ ਜੰਗਲ ਵਿਚ ਗਏ। ਉਥੇ ਇਕ ਸਿੱਖ ਨੇ ਹਿਰਨ ਦੇ ਭੁਲੇਖੇ ਇਕ ਗਾਂ ਨੂੰ ਮਾਰ ਦਿੱਤਾ। ਵਾਗੀ ਆਇਆ ਤੇ ਉਸਨੇ ਸਿੱਖ ਨੂੰ ਫੜ ਲਿਆ। ਬਾਬਾ ਗੁਰਦਿੱਤਾ ਜੀ ਸਹਾਇਤਾ ਲਈ ਗਏ ਅਤੇ ਉਸਨੂੰ ਕੁਝ ਮੁਆਵਜ਼ਾ ਦੇਣ ਦੀ ਪੇਸ਼ਕਸ਼ ਕੀਤੀ। ਪਰ ਵਾਗੀ ਗੁਰੂ ਜੀ ਦੇ ਪੁੱਤਰ ਤੋਂ ਗਊ ਨੂੰ ਜ਼ਿੰਦਾ ਕਰਨ ਤੋਂ ਘੱਟ ਕੁਝ ਵੀ ਨਹੀਂ ਲੈਣਾ ਚਾਹੁੰਦਾ ਸੀ। ਗੁਰਦਿੱਤਾ ਜੀ ਦੁਬਿਧਾ ਵਿਚ ਫਸ ਗਏ। ਜੇ ਉਹ ਗਊ ਨੂੰ ਜ਼ਿੰਦਾ ਕਰਦੇ ਹਨ ਤਾਂ ਗੁਰੂ ਜੀ ਉਸੇ ਤਰ੍ਹਾਂ ਹੀ ਨਾਰਾਜ਼ ਹੋ ਜਾਣਗੇ ਜਿਵੇਂ ਉਹ ਬਾਬਾ ਅਟੱਲ ਨਾਲ ਹੋਏ ਸੀ ਅਤੇ ਜੇਕਰ ਉਹ ਵਾਗੀਆਂ ਦੀ ਤਸੱਲੀ ਨਹੀਂ ਕਰਾਉਂਦੇ ਤਾਂ ਉਹ ਸਿੱਖ ਨੂੰ ਬੰਧਕ ਬਣਾ ਕੇ ਰੱਖ ਲੈਣਗੇ। ਅੰਤ ਵਿਚ ਉਹਨਾਂ ਨੂੰ ਗਊ ਜਿੰਦਾ ਕਰਨ 'ਤੇ ਰਾਜ਼ੀ ਕਰ ਲਿਆ ਗਿਆ। ਉਨ੍ਹਾਂ ਨੇ ਮੋਈ ਗਊ 'ਤੇ ਆਪਣੀ ਸੋਟੀ ਰੱਖ ਕੇ ਕਿਹਾ, "ਉਠ ਅਤੇ ਆਪਣਾ ਘਾਹ ਖਾਹ।" ਕਿਹਾ ਜਾਂਦਾ ਹੈ ਕਿ ਇਸ 'ਤੇ ਗਊ ਉਠ ਖਲੋਤੀ ਅਤੇ ਵੱਗ ਵਿਚ ਜਾ ਰਲੀ।

ਗੁਰਦਿੱਤਾ ਜੀ ਦੇ ਦੇਰੀ ਨਾਲ ਘਰ ਵਾਪਿਸ ਆਉਣ ਦਾ ਕਾਰਨ ਪੁੱਛਿਆ ਗਿਆ ਅਤੇ ਉਨ੍ਹਾਂ ਨੂੰ ਦਿਨ ਭਰ ਦੀਆਂ ਘਟਨਾਵਾਂ ਦੱਸਣੀਆਂ ਪਈਆਂ। ਕੀਤੀ ਹੋਈ ਕਰਾਮਾਤ ਬਾਰੇ ਵੀ ਗੁਰੂ ਜੀ ਨੂੰ ਦੱਸਿਆ ਗਿਆ। ਸੁਣ ਕੇ ਉਹ ਬੋਲੇ, "ਇਹ ਮੇਰੇ ਲਈ ਖੁਸ਼ੀ ਦੀ ਗੱਲ ਨਹੀਂ ਹੈ ਕਿ ਕੋਈ ਆਪਣੇ ਆਪ ਨੂੰ ਰੱਬ ਦੇ ਤੁੱਲ ਸਮਝੇ ਅਤੇ ਮੁਰਦਿਆਂ ਨੂੰ ਜ਼ਿੰਦਾ ਕਰੇ। ਹਰ ਰੋਜ਼ ਲੋਕ ਮਰਦੇ ਹਨ। ਹਰ ਵਿਅਕਤੀ ਮੁਰਦੇ ਨੂੰ ਸਾਡੇ ਦਰਵਾਜ਼ੇ 'ਤੇ ਲੈ ਆਏਗਾ ਅਤੇ ਅਸੀਂ ਜੀਵਿਤ ਕਰਨ ਲਈ ਕਿਸ ਨੂੰ ਚੁਣਾਂਗੇ ਤੇ ਕਿਸ ਨੂੰ ਛੱਡਾਂਗੇ ? ਗੁਰੂ ਨਾਨਕ ਦੇਵ ਜੀ ਨੇ ਰੱਬ ਦਾ ਭਾਣਾ ਮੰਨਣ ਲਈ ਕਿਹਾ ਹੈ:- "ਜੋ ਤੁਧੁ ਭਾਵੈ ਸਾਈ ਭਲੀ ਕਾਰ।" ਜੇ ਪਰਮਾਤਮਾ ਦੀ ਇੱਛਾ ਦੇ ਵਿਰੁੱਧ ਤੁਸੀਂ ਕੰਮ ਕਰਦੇ ਰਹੋਗੇ ਤਾਂ ਤੁਹਾਡਾ ਧਰਤੀ 'ਤੇ ਬਣੇ ਰਹਿਣ ਦਾ ਕੋਈ ਲਾਭ ਨਹੀਂ।"

ਬਾਬਾ ਗੁਰਦਿੱਤਾ ਜੀ ਨੇ ਉੱਤਰ ਦਿੱਤਾ, ''ਪਰਮਾਤਮਾ ਕਰੇ ਤੁਸੀਂ ਸਦਾ ਲਈ ਬਣੇ ਰਹੋ, ਮੈਂ ਜਾਂਦਾ ਹਾਂ।'' ਉਨ੍ਹਾਂ ਨੇ ਆਪਣਾ ਬਲੀਦਾਨ ਗੁਰੂ ਜੀ ਨੂੰ ਭੇਟ ਕਰਨ ਵਜੋਂ ਗੁਰੂ ਜੀ ਦੀ ਪਰਕਰਮਾ ਕੀਤੀ ਅਤੇ ਬੁੱਢਨਸ਼ਾਹ ਦੇ ਅਸਥਾਨ ਵੱਲ ਤੁਰ ਪਏ ।ਉਥੇ ਪੁੱਜ ਕੇ ਉਨ੍ਹਾਂ ਆਪਣੀ ਸੋਟੀ ਧਰਤੀ ਵਿੱਚ ਗੱਡ ਦਿੱਤੀ ਅਤੇ ਸਿੱਖ ਇਤਿਹਾਸਕਾਰ ਦੇ ਕਥਨ ਅਨੁਸਾਰ ਚੌਵੀ ਸਾਲ ਦੀ ਛੋਟੀ ਉਮਰ ਵਿਚ ਹੀ ਸੰਮਤ ੧੬੯੫ (੧੬੩੮ ਈਸਵੀ) ਵਿਚ ਦੁਸਤਰ ਸੰਸਾਰ ਸਾਗਰ ਨੂੰ ਪਾਰ ਕਰ ਗਏ।

ਜਦੋਂ ਕੁਝ ਸਮੇਂ ਤੱਕ ਬਾਬਾ ਗੁਰਦਿੱਤਾ ਜੀ ਨਹੀਂ ਮੁੜੇ ਤਾਂ ਗੁਰੂ ਜੀ ਨੇ ਉਨ੍ਹਾਂ ਦੀ ਭਾਲ ਕਰਨ ਵਾਸਤੇ ਕਿਹਾ।ਅੰਤ ਵਿਚ ਉਨ੍ਹਾਂ ਦਾ ਸਰੀਰ ਮਿਲ ਗਿਆ। ਗੁਰੂ ਜੀ ਖੁਦ ਵੇਖਣ ਲਈ ਗਏ ਅਤੇ ਪਿੱਛੇ-ਪਿੱਛੇ ਗੁਰਦਿੱਤਾ ਜੀ ਦੇ ਪਰਿਵਾਰ ਦੇ ਹੋਰ ਜੀਅ ਉਨ੍ਹਾਂ ਦੀ ਅਣਹੋਣੀ ਮੌਤ 'ਤੇ ਅਫਸੋਸ ਕਰਨ ਲਈ ਗਏ।

ਇਸ ਤੋਂ ਬਾਅਦ ਬਾਬਾ ਗੁਰਦਿੱਤਾ ਜੀ ਦੇ ਵੱਡੇ ਲੜਕੇ ਧੀਰਮੱਲ ਨੂੰ ਬੁਲਾਉਣ ਲਈ ਅਤੇ ਉਸ ਦੇ ਕੋਲ ਛੱਡੇ (ਗੁਰੂ) ਗ੍ਰੰਥ ਸਾਹਿਬ ਨੂੰ ਲੈ ਆਉਣ ਲਈ ਗੁਰੂ ਜੀ ਨੇ ਵਿਅਕਤੀ ਭੇਜਿਆ। ਗੁਰੂ ਜੀ ਚਾਹੁੰਦੇ ਸਨ ਕਿ ਗੁਰਦਿੱਤਾ ਜੀ ਦੀ ਵਿਛੜੀ ਆਤਮਾ ਦੀ ਸ਼ਾਂਤੀ ਲਈ ਪਵਿੱਤਰ ਬੀੜ ਦਾ ਪਾਠ ਕੀਤਾ ਜਾਏ ਅਤੇ ਪਿਤਾ ਦੀ ਜਾਇਦਾਦ ਦੇਣ ਲਈ ਧੀਰ ਮੱਲ ਨੂੰ ਪੱਗ ਬੰਨ੍ਹਣ ਦੀ ਰਸਮ ਅਦਾ ਕੀਤੀ ਜਾਵੇ। ਧੀਰ ਮੱਲ ਆਪਣੀ ਉਮਰ ਨਾਲੋਂ ਕਿਤੇ ਵੱਧ ਚਾਲਾਕ ਸੀ। ਉਸਨੇ ਆਪਣੇ ਆਪ ਨੂੰ ਕਿਹਾ, ''ਜੇਕਰ ਕਬਜ਼ੇ ਵਿਚ ਆਈ ਜ਼ਮੀਨ ਅਤੇ ਧਨ ਨੂੰ ਛੱਡ ਕੇ ਮੈਂ ਗੁਰੂ ਸਾਹਿਬ ਕੋਲ ਪੱਗ ਬਨਾਉਣ ਵਾਸਤੇ ਜਾਵਾਂ ਤਾਂ ਹਰ ਵਿਅਕਤੀ ਮੈਨੂੰ ਮੂਰਖ ਹੀ ਆਖੇਗਾ। (ਗੁਰੂ) ਗ੍ਰੰਥ ਸਾਹਿਬ ਮੇਰੇ ਕੋਲ ਹੈ ਅਤੇ ਮੈਂ ਆਪਣੇ ਕੋਲ ਰਖਾਂਗਾ।'' ਫਿਰ ਉਸਨੇ ਸੰਦੇਸ਼ਵਾਹਕ ਨੂੰ ਕਿਹਾ, ''ਮੇਰੇ ਪਿਤਾ ਜੀ ਕੀਰਤਪੁਰ ਵਿਚ ਨਹੀਂ ਹਨ। ਮੈਂ ਕਿਸ ਕੋਲ ਜਾਵਾਂਗਾ ।ਗੁਰੂ ਜੀ ਦੇ ਡਰ ਦੇ ਕਾਰਨ ਮੇਰੇ ਪਿਤਾ ਜੀ ਦੀ ਮੌਤ ਹੋਈ ਹੈ। ਮੇਰੀ ਅਜੇ ਮਰਨ ਦੀ ਇੱਛਾ ਨਹੀਂ ਹੈ। ਆਪਣੇ ਮ੍ਰਿਤ ਪਿਤਾ ਲਈ ਮੈਂ ਖੁਦ ਹੀ (ਗੁਰੂ) ਗ੍ਰੰਥ ਸਾਹਿਬ ਦਾ ਪਾਠ ਕਰ ਲਵਾਂਗਾ। ਮੈਨੂੰ ਇਹ ਠੀਕ ਨਹੀਂ ਲਗਦਾ ਕਿ ਜਾਇਦਾਦ ਨੂੰ ਮੈਂ ਨੌਕਰਾਂ ਦੇ ਸਹਾਰੇ ਛੱਡ ਕੇ ਜਾਵਾਂ। ਮੇਰਾ ਛੋਟਾ ਭਰਾ ਹਰਿ ਰਾਇ ਗੁਰੂ ਜੀ ਦੇ ਕੋਲ ਹੈ। ਪੱਗ ਉਸਨੂੰ ਬੰਨ੍ਹਾਈ ਜਾ ਸਕਦੀ ਹੈ। ਮੇਰਾ ਕੀਰਤਪੁਰ ਵਿਚ ਕੀ ਕੰਮ ਹੈ''?

ਸੰਦੇਸ਼ਵਾਹਕ ਨੇ ਬੇਨਤੀ ਕੀਤੀ, ''ਤੁਸੀਂ ਅਜੇ ਛੋਟੇ ਹੋ ਅਤੇ ਤੁਹਾਨੂੰ ਆਪਣੇ ਦਾਦਾ ਗੁਰੂ ਜੀ ਦੇ ਅਧੀਨ ਰਹਿਣਾ ਚਾਹੀਦਾ ਹੈ। ਉਨ੍ਹਾਂ ਦੀ ਆਗਿਆ ਦਾ ਪਾਲਨ ਕਰਨਾ ਤੁਹਾਡਾ ਫਰਜ਼ ਹੈ। ਜਿਵੇਂ ਵੀ ਹੋਵੇ ਤੁਸੀਂ (ਗੁਰੂ) ਗ੍ਰੰਥ ਸਾਹਿਬ ਲੈ ਕੇ ਗੁਰੂ ਜੀ ਕੋਲ ਚਲੋ। ਤੁਹਾਡੇ ਨੌਕਰ ਵਿਸ਼ਵਾਸ–ਪਾਤਰ ਹਨ ; ਇਹ ਜਾਇਦਾਦ ਉਨ੍ਹਾਂ ਦੀ ਦੇਖਭਾਲ ਵਿਚ ਛੱਡੋ। ਤੁਸੀਂ ਫਿਰ

ਵਾਪਿਸ ਆ ਜਾਣਾ ਅਤੇ ਖੁਦ ਜ਼ੁੰਮੇਵਾਰੀ ਸੰਭਾਲ ਲੈਣਾ। ਸੰਸਾਰੀ ਵਸਤੂਆਂ ਨਾਲ ਇੰਨਾ ਪਿਆਰ ਨਾ ਪਾਉ। ਗੁਰੂ ਜੀ ਦੀ ਆਗਿਆ ਦਾ ਪਾਲਨ ਕਰੋ।'' ਧੀਰ ਮੱਲ ਨੇ ਫਿਰ ਹੇਠ ਲਿਖੇ ਅਨੁਸਾਰ ਬਿਆਨ ਕੀਤਾ, ''ਮੈਂ ਬਾਦਸ਼ਾਹ ਨੂੰ ਪੱਤਰ ਲਿਖਿਆ ਹੈ ਅਤੇ ਉਸ ਨਾਲ ਗਠਜੋੜ ਕਰ ਲਿਆ ਹੈ। ਮੈਂ ਉਸਨੂੰ ਕਹਿ ਦਿੱਤਾ ਹੈ ਕਿ ਮੇਰਾ ਹੁਣ ਗੁਰੂ ਨਾਲ ਕੋਈ ਲੈਣ–ਦੇਣ ਨਹੀਂ ਹੈ। ਜੇਕਰ ਮੈਂ ਗੁਰੂ ਜੀ ਕੋਲ ਜਾਂਦਾ ਹਾਂ ਤਾਂ ਮੈਂ ਬਾਦਸ਼ਾਹ ਸਾਹਮਣੇ ਝੂਠਾ ਸਾਬਿਤ ਹੋਵਾਂਗਾ ਅਤੇ ਜੇਕਰ ਬਾਦਸ਼ਾਹ ਨਾਰਾਜ਼ ਹੋ ਗਿਆ ਅਤੇ ਉਸਨੇ ਸ਼ਹਿਰ ਬਰਬਾਦ ਕਰ ਦਿੱਤਾ ਤਾਂ ਮੈਂ ਕਿਸ ਕੋਲ ਫਰਿਆਦ ਲੈ ਕੇ ਜਾਵਾਂਗਾ ! (ਗੁਰੂ) ਗ੍ਰੰਥ ਸਾਹਿਬ ਮੈਂ ਨਹੀਂ ਦੇਣਾ ਹੈ।'' ਧੀਰ ਮੱਲ ਦਾ ਉਦੇਸ਼ ਗੁਰਗੱਦੀ ਪ੍ਰਾਪਤ ਕਰਨਾ ਸੀ। ਉਸਨੂੰ ਆਸ ਸੀ ਕਿ ਜਦੋਂ ਤੱਕ ਪਵਿੱਤਰ ਬੀੜ ਉਸ ਦੇ ਕਬਜ਼ੇ ਵਿਚ ਹੈ, ਸਿੱਖ ਉਸੇ ਨੂੰ ਆਪਣਾ ਧਾਰਮਿਕ ਰਹਿਨੁਮਾ ਮੰਨਦੇ ਰਹਿਣਗੇ। ਧੀਰ ਮੱਲ ਨੂੰ ਸਮਝਾਉਣ ਵਿਚ ਅਸਫਲ ਰਹਿ ਕੇ ਸੰਦੇਸ਼ਵਾਹਕ, ਧੀਰ ਮੱਲ ਦੀ ਵਿਧਵਾ ਮਾਂ ਨੂੰ ਗੁਰੂ ਜੀ ਵੱਲ ਲੈ ਚੱਲਣ ਵਿਚ ਕਾਮਯਾਬ ਹੋ ਗਿਆ। ਜਦੋਂ ਗੁਰੂ ਜੀ ਨੇ ਸੁਣਿਆ ਕਿ ਧੀਰ ਮੱਲ ਨੇ ਸੱਦਾ ਠੁਕਰਾ ਦਿੱਤਾ ਤਾਂ ਉਨ੍ਹਾਂ ਨੇ ਕੇਵਲ ਇਨਾ ਕਿਹਾ, ''ਧਨ ਬਹੁਤ ਸ਼ਕਤੀਸ਼ਾਲੀ ਹੈ। ਇਸ ਨੇ ਦੁਨੀਆਂ ਨੂੰ ਕੁਰਾਹੇ ਪਾ ਦਿੱਤਾ ਹੈ। ਧੀਰਮੱਲ ਇਕ ਬਹੁਤ ਹੀ ਬਦਕਿਸਮਤ ਬੱਚਾ ਹੈ''।

ਹੁਣ ਗੁਰੂ ਜੀ ਨੇ ਬਾਬਾ ਬੁੱਢਾ ਜੀ ਦੇ ਪੁੱਤਰ ਭਾਈ ਭਾਨੇ ਨੂੰ ਬੁਲਾ ਭੇਜਿਆ। ਭਾਈ ਭਾਨਾ ਆਪਣੇ ਪਿੰਡ ਰਮਦਾਸ ਤੋਂ ਬਟਾਲੇ ਆਏ ਅਤੇ ਉਥੋਂ ਉਨ੍ਹਾਂ ਨੇ ਬਾਬਾ ਗੁਰਦਿੱਤਾ ਜੀ ਦੇ ਸਹੁਰਿਆਂ ਨੂੰ ਨਾਲ ਲਿਆ। ਕੀਰਤਪੁਰ ਵਿਖੇ ਸਿੱਖ ਸੰਗਤਾਂ ਦਾ ਭਾਰਾ ਇਕੱਠ ਸੀ। ਜਿਥੋਂ ਤੱਕ (ਗੁਰੂ) ਗ੍ਰੰਥ ਸਾਹਿਬ ਦਾ ਉਤਾਰਾ ਹੋ ਚੁੱਕਾ ਸੀ, ਭਾਈ ਬਿਧੀ ਚੰਦ ਨੇ ਉਥੋਂ ਤੱਕ ਬਾਬਾ ਗੁਰਦਿੱਤਾ ਜੀ ਦੇ ਨਮਿੱਤ ਪਾਠ ਕੀਤਾ। ਇਸ ਅਵਸਰ 'ਤੇ ਭਾਈ ਰੂਪ ਚੰਦ ਵੀ ਹਾਜ਼ਰ ਸੀ। ਉਸ ਦੇ ਪਿਤਾ ਦੀ ਮਿਰਤੂ ਵੀ ਕੁਝ ਸਮਾਂ ਪਹਿਲਾਂ ਹੀ ਹੋਈ ਸੀ। ਸਾਰੇ ਸਾਕਾਂ ਅਤੇ ਮਿੱਤਰਾਂ ਨੇ ਬਾਬੇ ਗੁਰਦਿੱਤਾ ਜੀ ਦੇ ਅਚਾਨਕ ਅਕਾਲ–ਚਲਾਣੇ 'ਤੇ ਦੁੱਖ ਪ੍ਰਗਟ ਕੀਤਾ। ਸਾਰੇ ਉਨ੍ਹਾਂ ਦੇ ਗੁਣਾਂ, ਸੁੰਦਰਤਾ, ਮਿਲਣਸਾਰਤਾ ਅਤੇ ਬਹਾਦਰੀ ਦੀ ਪ੍ਰਸ਼ੰਸਾ ਕਰ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਸਾਰਿਆਂ ਨੂੰ ਹੌਸਲਾ ਦਿੱਤਾ ਅਤੇ ਅਥਰੂ ਪੂੰਝ ਲੈਣ ਦੀ ਬੇਨਤੀ ਕੀਤੀ। ਉਨ੍ਹਾਂ ਨੇ ਦੱਸਿਆ ਕਿ ਧੀਰ ਮੱਲ ਨੇ ਵੱਡਾ ਧੋਖਾ ਕੀਤਾ ਹੈ ; ਨਾ ਉਹ ਖੁਦ ਆਇਆ ਹੈ ਅਤੇ ਨਾ ਹੀ ਉਸਨੇ (ਗੁਰੂ) ਗ੍ਰੰਥ ਸਾਹਿਬ ਭੇਜੇ ਹਨ। ਇਸ ਲਈ ਪੱਗ ਹੁਣ ਧੀਰ ਮੱਲ ਦੇ ਛੋਟੇ ਭਰਾ ਹਰਿ ਰਾਇ ਜੀ ਨੂੰ ਬੰਨ੍ਹੀ ਜਾਏਗੀ। ਬੇਸ਼ਕ ਉਹ ਉਮਰ ਵਿਚ ਕਾਫੀ ਛੋਟੇ ਸਨ ਪਰ ਦਾਦਾ ਜੀ ਦੀ ਗੱਦੀ ਦੇ ਵਾਰਿਸ ਦੇ ਯੋਗ ਉਨ੍ਹਾਂ ਨੂੰ ਸਮਝਿਆ ਗਿਆ।

ਮਾਤਾ ਮਰਵਾਹੀ ਦੀ ਕੁੱਖੋਂ ਪੈਦਾ ਹੋਏ ਗੁਰੂ ਜੀ ਦੇ ਪੁੱਤਰ ਸੂਰਜ ਮੱਲ ਪਿਤਾ ਜੀ ਦੀ ਸੰਤੁਸ਼ਟੀ ਅਨੁਸਾਰ ਸੰਸਾਰਕ ਕਰਤੱਵਾਂ ਨੂੰ ਪੂਰਿਆਂ ਕਰਦੇ ਸਨ ਅਤੇ ਬੜੇ ਸਮਝਦਾਰ ਸਨ। ਮਾਤਾ ਨਾਨਕੀ ਦੀ ਕੁੱਖੋਂ ਪੈਦਾ ਹੋਏ ਗੁਰੂ ਜੀ ਦੇ ਪੁੱਤਰ ਅਣੀ ਰਾਇ ਇਕ ਬਹੁਤ ਹੀ ਧਾਰਮਕ ਵਿਅਕਤੀ ਸਨ। ਮਾਤਾ ਨਾਨਕੀ ਦੀ ਕੁੱਖੋਂ ਹੀ ਪੈਦਾ ਹੋਏ ਗੁਰੂ ਜੀ ਦੇ ਪੁੱਤਰ (ਗੁਰੂ) ਤੇਗ ਬਹਾਦਰ ਸੰਸਾਰਕਤਾ ਤੋਂ ਬਿਲਕੁਲ ਹੀ ਉਪਰਾਮ ਸਨ। ਸੰਸਾਰ ਨੂੰ ਚਲਣਹਾਰ ਮੰਨ ਕੇ ਉਹ ਇਸ ਵਿਚ ਲੀਨ ਨਹੀਂ ਹੁੰਦੇ ਸਨ ਅਤੇ ਇਕਾਂਤ ਵਿਚ ਰਹਿਣਾ ਜ਼ਿਆਦਾ ਪਸੰਦ ਕਰਦੇ ਸਨ। ਇਕ ਦਿਨ ਗੁਰੂ ਜੀ ਦੇ ਮਹਿਲ ਮਾਤਾ ਨਾਨਕੀ ਨੇ ਉਹਨਾਂ ਨੂੰ ਕਿਹਾ, ''ਹੇ ਮੇਰੇ ਸੁਆਮੀ, ''ਤੁਸੀਂ ਆਪਣੇ ਪੋਤਰੇ ਹਰਿ ਰਾਇ ਨੂੰ ਤਾਂ ਬਹੁਤ ਪਿਆਰ ਜਤਾਉਂਦੇ ਹੋ ਪਰ ਸਧਾਰਨ ਅਤੇ ਚਤੁਰਾਈ ਤੋਂ ਦੂਰ ਆਪਣੇ ਪੁੱਤਰ ਤੇਗ ਬਹਾਦਰ ਨੂੰ ਅਜਿਹਾ ਨਹੀਂ ਮੰਨਦੇ। ਉਸਨੂੰ ਆਪਣੀ ਗੱਦੀ 'ਤੇ ਬਿਠਾਉਣ ਦੀ ਮੇਰੀ ਇੱਛਾ ਪੂਰੀ ਕਰੋ।'' ਗੁਰੂ ਜੀ ਨੇ ਉੱਤਰ ਦਿੱਤਾ, ''ਤੇਗ ਬਹਾਦਰ ਗੁਰੂਆਂ ਦਾ ਵੀ ਗੁਰੂ ਹੈ। ਅਸਹਿਣਯੋਗ ਨੂੰ ਸਹਿ ਸਕਣ ਦੀ ਸਮਰੱਥਾ ਉਸ ਨਾਲੋਂ ਵੱਧ ਕਿਸੇ ਵਿਚ ਵੀ ਨਹੀਂ। ਉਸਨੇ ਦਿੱਬ ਗਿਆਨ ਪ੍ਰਾਪਤ ਕਰ ਲਿਆ ਹੈ ਅਤੇ ਸੰਸਾਰ ਦੇ ਮੋਹ ਨੂੰ ਤਿਆਗ ਦਿੱਤਾ ਹੈ। ਜੇ ਤੁਸੀਂ ਧੀਰਜ ਰੱਖੋ ਤਾਂ ਗੁਰਗੱਦੀ ਉਸ ਕੋਲ ਹੀ ਆਏਗੀ। ਉਸ ਵਿਚੋਂ ਇਕ ਬਹਾਦਰ ਪੈਦਾ ਹੋਵੇਗਾ ਜਿਹੜਾ ਤੁਰਕਾਂ ਦਾ ਨਾਸ ਕਰੇਗਾ, ਬੁਰਿਆਈ ਦੇ ਭਾਰ ਤੋਂ ਧਰਤੀ ਨੂੰ ਮੁਕਤ ਕਰੇਗਾ, ਗੁਰੂ ਨਾਨਕ ਦੇ ਨਾਮ ਨੂੰ ਹੋਰ ਚਮਕਾਏਗਾ ਅਤੇ ਆਪਣੀ ਸ਼ਾਨ ਅਤੇ ਪ੍ਰਸਿੱਧੀ ਦੁਨੀਆਂ ਵਿਚ ਦੂਰ-ਦੂਰ ਤੱਕ ਫੈਲਾਏਗਾ।''

ਮਾਤਾ ਮਾਰਵਾਹੀ ਨੂੰ ਸੁਪਨਾ ਆਇਆ ਕਿ ਸਵਰਗਵਾਸੀ ਦਮੋਦਰੀ ਜੀ ਉਹਨਾਂ ਨੂੰ ਮਿਲੇ ਹਨ ਅਤੇ ਉਹਨਾਂ ਨੂੰ ਕਿਹਾ, ''ਮੇਰੀ ਭੈਣ, ਹੁਣ ਸੰਸਾਰ ਤਿਆਗ ਦੇ। ਭਰੇ ਮੇਲੇ ਨੂੰ ਛੱਡਣਾ ਚੰਗਾ ਹੁੰਦਾ ਹੈ। ਜੇ ਤੂੰ ਜੀਵਿਤ ਰਹੀ ਤਾਂ ਤੈਨੂੰ ਗੁਰੂ ਜੀ ਦੀ ਮ੍ਰਿਤੂ ਦਾ ਵੱਡਾ ਦੁੱਖ ਝਲਣਾ ਪਵੇਗਾ। ਜੇਕਰ ਤੂੰ ਮੇਰੇ ਨਾਲ ਆਵੇਂ ਤਾਂ ਅਸੀਂ ਇਕੱਠੀਆਂ ਸੱਚ ਖੰਡ ਵਿਚ ਰਹਾਂਗੀਆਂ ਜਿਥੇ ਕਿ ਸਦੀਵੀ ਖੁਸ਼ੀ ਹੈ! ਜਿਥੇ ਦੁੱਖ, ਬੀਮਾਰੀ, ਮੌਤ ਪਹੁੰਚ ਨਹੀਂ ਸਕਦੇ ਅਤੇ ਜਿਥੇ ਦਿਨ-ਰਾਤ ਸਾਧੂ ਸੰਤ ਉਸ ਰਚਨਹਾਰ ਦੇ ਗੁਣ ਗਾਉਂਦੇ ਹਨ।''

ਜਾਗਣ ਤੋਂ ਬਾਅਦ ਮਾਤਾ ਮਰਵਾਹੀ ਨੇ ਆਪਣਾ ਸੁਪਨਾ ਗੁਰੂ ਜੀ ਨੂੰ ਦੱਸਿਆ। ਗੁਰੂ ਜੀ ਨੇ ਉਹਨਾਂ ਦੇ ਸੁਪਨੇ ਦੀ ਵਿਆਖਿਆ ਕਰਦੇ ਹੋਏ ਕਿਹਾ ਕਿ ਉਹਨਾਂ ਦਾ ਅੰਤ ਸਮਾਂ ਹੁਣ ਨੇੜੇ ਆ ਗਿਆ ਹੈ ਅਤੇ ਨਾਲ ਹੀ ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਉਹਨਾਂ ਨੂੰ ਸੁਣਾਇਆ :-

ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ॥
ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ ॥
ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ॥
ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੨)

ਗੁਰੂ ਜੀ ਨੇ ਕਹਿਣਾ ਜਾਰੀ ਰੱਖਿਆ।

''ਜੇਕਰ ਤੁਸੀਂ ਜਾਣਾ ਚਾਹੁੰਦੇ ਹੋ ਤਾਂ ਮੈਂ ਵੀ ਛੇਤੀ ਹੀ ਤੁਹਾਡੇ ਪਿਛੇ ਆਵਾਂਗਾ।'' ਮਾਤਾ ਜੀ ਨੇ ਆਪਣੇ ਪੁੱਤਰ ਸੂਰਜ ਮੱਲ ਨੂੰ ਬੁਲਾਇਆ ਅਤੇ ਕਿਹਾ ਕਿ ਉਹ ਹੁਣ ਸੰਸਾਰ ਛੱਡਣ ਵਾਲੇ ਹਨ ਅਤੇ ਉਹਨਾਂ ਨੂੰ ਬੇਨਤੀ ਕੀਤੀ ਕਿ ਧੀਰਜ ਰੱਖਣ ਅਤੇ ਉਹਨਾਂ ਵਾਸਤੇ ਸੋਗ ਨਾ ਮਨਾਉਣ। ਸੂਰਜ ਮੱਲ ਨੂੰ ਉਹਨਾਂ ਨੇ ਬਾਰ-ਬਾਰ ਪਿਤਾ ਜੀ ਦੀ ਆਗਿਆ ਮੰਨਣ ਦੀ ਉਚਿਤਤਾ ਸਮਝਾਈ। ਫਿਰ ਉਹਨਾਂ ਨੇ ਪਰਿਵਾਰ ਦੇ ਹੋਰ ਜੀਆਂ ਨੂੰ ਸੱਦਿਆ ਅਤੇ ਉਹਨਾਂ ਤੋਂ ਆਗਿਆ ਲਈ। ਭਗਤੀ ਵਿਚ ਲੀਨ ਹੋ ਕੇ ਉਹਨਾਂ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ ਅਤੇ ਵਾਹਿਗੁਰੂ ਨਾਮ ਦਾ ਜਾਪ ਕਰਦੇ ਹੋਏ ਆਪਣੀ ਆਤਮਾ ਨੂੰ ਪਰਮਾਤਮਾ ਵਿਚ ਮਿਲਾ ਦਿੱਤਾ।

ਮਾਤਾ ਮਰਵਾਹੀ ਜੀ ਦੇ ਦੇਹਾਂਤ ਤੋਂ ਬਾਅਦ ਦਸਵੇਂ ਦਿਨ ਬਿਧੀ ਚੰਦ ਨੇ (ਗੁਰੂ) ਗ੍ਰੰਥ ਸਾਹਿਬ ਦੇ ਉਹਨਾਂ ਹਿੱਸਿਆਂ ਦਾ ਪਾਠ ਮਾਤਾ ਜੀ ਦੀ ਆਤਮਾ ਦੀ ਸ਼ਾਂਤੀ ਲਈ ਕੀਤਾ ਜਿਹਨਾਂ ਦਾ ਉਹ ਉਤਾਰਾ ਕਰ ਚੁੱਕੇ ਸਨ। ਪੁੱਤਰ ਸੂਰਜ ਮੱਲ ਨੇ ਇਸ ਅਵਸਰ 'ਤੇ ਪਗੜੀ ਅਤੇ ਚਾਦਰ ਪ੍ਰਾਪਤ ਕੀਤੀ। ਗੁਰੂ ਜੀ ਹੁਣ ਉਦਾਸ ਰਹਿਣ ਲੱਗ ਪਏ ਅਤੇ ਉਹਨਾਂ ਨੇ ਹੁਣ ਸਾਰੇ ਸੁਖ– ਆਰਾਮ ਛੱਡ ਦਿੱਤੇ। ਸੌਣ ਵਾਲਾ ਸੁਖਦਾਇਕ ਗੱਦਾ ਉਹਨਾਂ ਨੇ ਚੁੱਕਵਾ ਦਿੱਤਾ ਅਤੇ ਕੇਵਲ ਇਕ ਚਾਦਰ ਸੌਣ ਲਈ ਥੱਲੇ ਰਹਿਣ ਦਿੱਤੀ। ਸਿਰਹਾਣੇ ਤਾਂ ਉਹਨਾਂ ਨੇ ਬਿਲਕੁਲ ਹੀ ਤਿਆਗ ਦਿੱਤੇ।

ਹਰਿ ਰਾਇ ਜੀ ਨੂੰ ਗੁਰੂ ਜੀ ਨੇ ਲਗਾਤਾਰ ਆਪਣੇ ਨਾਲ ਰੱਖਿਆ ਅਤੇ ਉਹਨਾਂ ਨੂੰ ਸੰਸਾਰਕ ਤੇ ਅਧਿਆਤਮਕ ਗਿਆਨ ਦੀ ਸਿਖਿਆ ਦਿੱਤੀ। ਇਕ ਦਿਨ ਗੰਗਾ ਦੇ ਕਿਨਾਰੇ ਵਸੇ ਅਨੂਪ ਸ਼ਹਿਰ ਦਾ ਦਇਆ ਰਾਮ ਨਾਮਕ ਸਿੱਖ ਗੁਰੂ ਜੀ ਸਾਹਮਣੇ ਹਾਜ਼ਰ ਹੋਇਆ। ਉਹ ਆਪਣੇ ਦੇਸ਼ ਦੇ ਲੋਕਾਂ ਨੂੰ ਨਾਲ ਲੈ ਕੇ ਅਤੇ ਪਰਿਵਾਰ ਦੇ ਕੁਝ ਜੀਆਂ ਸਮੇਤ ਗੁਰੂ ਜੀ ਪ੍ਰਤੀ ਸ਼ਰਧਾ ਪ੍ਰਗਟ ਕਰਨ ਆਇਆ ਸੀ। ਉਸ ਦੀਆਂ ਲੜਕੀਆਂ ਨੇ ਹਰਿ ਰਾਇ ਜੀ ਬਾਰੇ ਸੁਣਿਆ ਹੋਇਆ ਸੀ ਅਤੇ ਉਹਨਾਂ ਦੀ ਸਮੂਹਿਕ ਇੱਛਾ ਸੀ ਕਿ ਉਹਨਾਂ ਦਾ ਵਿਆਹ ਹਰਿ ਰਾਇ ਜੀ ਨਾਲ ਹੋ ਜਾਵੇ। ਗੁਰੂ ਜੀ ਦੇ ਪੋਤਰੇ ਹਰਿ ਰਾਇ ਜੀ ਨੂੰ ਵੇਖ ਕੇ ਦਇਆ ਰਾਮ ਨੇ ਆਪਣੀਆਂ ਪੁੱਤਰੀਆਂ ਦੀ ਕੁੜਮਾਈ ਹਰਿ ਰਾਇ ਜੀ ਨਾਲ ਕਰ ਦਿੱਤੀ। ਸੰਮਤ ੧੬੯੭ (੧੬੪੦ ਈ.) ੧੦ ਹਾੜ ਵਾਲੇ ਦਿਨ ਵਿਆਹ ਦੀ ਰਸਮ ਅਦਾ ਹੋਈ।

## ਅਧਿਆਇ ਚੌਵੀ

# ਗੁਰੂ ਹਰਿ ਰਾਇ ਜੀ

ਇਕ ਘਟਨਾ-ਪ੍ਰਧਾਨ ਅਤੇ ਖਤਰਨਾਕ ਜੀਵਨ ਜੀਅ ਲੈਣ ਤੋਂ ਬਾਅਦ ਭਾਈ ਬਿਧੀ ਚੰਦ ਨੇ ਮਹਿਸੂਸ ਕੀਤਾ ਕਿ ਉਸ ਦਾ ਅੰਤ ਸਮਾਂ ਹੁਣ ਨੇੜੇ ਆ ਰਿਹਾ ਹੈ। ਉਸਨੂੰ ਸੁੰਦਰ ਸ਼ਾਹ ਕੋਲ ਵਾਪਿਸ ਆਉਣ ਦਾ ਆਪਣਾ ਵਾਅਦਾ ਯਾਦ ਸੀ ਜਿਸ ਵਿਚ ਉਸਨੇ ਕਿਹਾ ਸੀ ਕਿ ਉਹ ਇਕੱਠੇ ਹੀ ਸੱਚਖੰਡ ਜਾਣਗੇ। ਭਾਈ ਬਿਧੀ ਚੰਦ ਨੇ ਇਸ ਅਨੰਦਮਈ ਯਾਤਰਾ 'ਤੇ ਜਾਣ ਦੀ ਗੁਰੂ ਤੋਂ ਆਗਿਆ ਮੰਗੀ। ਵਿਛੜਦੇ ਸਮੇਂ ਗੁਰੂ ਜੀ ਨੇ ਇਹ ਸ਼ਬਦ ਉਸਨੂੰ ਕਹੇ, ''ਸਾਰੇ ਸੰਸਾਰੀ ਵਿਅਕਤੀ ਮੌਤ ਤੋਂ ਡਰਦੇ ਹਨ, ਪਰੰਤੂ ਪਵਿੱਤਰ ਆਤਮਾਵਾਂ ਡਰਦੀਆਂ ਨਹੀਂ ਹਨ ਅਤੇ ਪ੍ਰਸੰਨ ਹੁੰਦੀਆਂ ਹਨ ਕਿਉਂਕਿ ਉਹ ਦੁੱਖ ਅਤੇ ਬੀਮਾਰੀ ਦੀਆਂ ਖਾਨਾਂ ਵਰਗੇ ਸਰੀਰਾਂ ਨੂੰ ਪ੍ਰਕਾਸ਼ਮਾਨ ਸਰੀਰਾਂ ਵਿਚ ਵਟਾ ਲੈਂਦੀਆਂ ਹਨ ਅਤੇ ਹਮੇਸ਼ਾਂ ਸੱਚ ਖੰਡ ਦੇ ਅਨੰਦਪੂਰਨ ਮੈਦਾਨਾਂ ਵਿਚ ਵਿਚਰਦੀਆਂ ਰਹਿੰਦੀਆਂ ਹਨ। ਸੁੰਦਰ ਸ਼ਾਹ ਨੂੰ ਵੀ ਗੁਰੂ ਦੇ ਸਵਰਗ ਵਿਚ ਆਪਣੇ ਨਾਲ ਲੈ ਆਣਾ ਅਤੇ ਛੇਤੀ ਹੀ ਮੈਂ ਵੀ ਤੁਹਾਡੇ ਕੋਲ ਆਵਾਂਗਾ।'' ਬਿਧੀ ਚੰਦ ਨੇ ਆਪਣੇ ਪੁੱਤਰ ਲਾਲ ਚੰਦ ਦਾ ਹੱਥ ਗੁਰੂ ਜੀ ਦੇ ਹੱਥ ਵਿਚ ਦਿੱਤਾ ਅਤੇ ਕਿਹਾ, ''ਮੇਰੀ ਬੇਨਤੀ ਹੈ ਕਿ ਮੇਰੇ ਪੁੱਤਰ ਨੂੰ ਆਪਣਾ ਸੇਵਕ ਕਰਕੇ ਜਾਨਣਾ।'' ਫਿਰ ਉਸਨੇ ਆਪਣੇ ਪੁੱਤਰ ਨੂੰ ਸੰਬੋਧਨ ਕੀਤਾ, ''ਜੇਕਰ ਤੂੰ ਆਪਣੇ ਮਨ ਦੀਆਂ ਮੁਰਾਦਾਂ ਹਾਸਲ ਕਰਨੀਆਂ ਚਾਹੁੰਦਾ ਹੈਂ ਅਤੇ ਪ੍ਰਸੰਨ ਰਹਿਣਾ ਚਾਹੁੰਦਾ ਹੈਂ ਤਾਂ ਹਮੇਸ਼ਾਂ ਗੁਰੂ ਜੀ ਦਾ ਵਿਸ਼ਵਾਸ-ਪਾਤਰ ਬਣਿਆ ਰਹੀਂ, ਉਹਨਾਂ ਦੀ ਸੇਵਾ ਕਰੀਂ ਅਤੇ ਉਹਨਾਂ ਦੀ ਆਗਿਆ ਮੰਨੀਂ।'' ਇਹ ਕਹਿੰਦਿਆਂ ਹੋਇਆਂ ਉਸ ਬਿਰਧ ਵਿਅਕਤੀ ਦੀਆਂ ਅੱਖਾਂ ਵਿਚ ਹੰਝੂ ਆ ਗਏ। ਗੁਰੂ ਜੀ ਨੇ ਉਸਨੂੰ ਸੀਨੇ ਨਾਲ ਲਾ ਲਿਆ ਅਤੇ ਹੌਂਸਲੇ ਦੇ ਹੋਰ ਸ਼ਬਦ ਕਹੇ - ''ਇਹ ਸਰੀਰ ਚਲਾਇਮਾਨ ਹੈ ਅਤੇ ਟਿਕਦਾ ਨਹੀਂ। ਕੋਈ ਜੀਵਨ ਨੂੰ ਕਿੰਨਾ ਚਿਰ ਫੜੀ ਰਖ ਸਕਦਾ ਹੈ ਕਿਉਂਕਿ ਇਹ ਇਕ ਮਿੱਟੀ ਦੇ ਭਾਂਡੇ ਦੀ ਤਰ੍ਹਾਂ ਹੈ ਜਿਹੜਾ ਦੇਰ-ਸਵੇਰ ਟੁੱਟ ਜਾਂਦਾ ਹੈ ਅਤੇ ਉਸ ਵਿਚਲੀਆਂ ਚੀਜ਼ਾਂ ਰੁੜ੍ਹ ਜਾਂਦੀਆਂ ਹਨ। ਆਪਣੀ

ਆਤਮਾ ਵੱਲ ਹੀ ਵੇਖੋ ਜਿਹੜੀ ਕਿ ਪਰਮਾਤਮਾ ਵਿਚੋਂ ਨਿਕਲੀ ਹੈ, ਆਪਣੇ ਸਰੀਰ ਵੱਲ ਨਾ ਵੇਖੋ।'' ਇਹ ਸੁਣ ਕੇ ਬਿਧੀ ਚੰਦ ਨੇ ਗੁਰੂ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ ਅਤੇ ਇਕੱਠੇ ਹੋਏ ਸਿੱਖਾਂ ਤੋਂ ਵਿਦਾ ਲੈ ਕੇ ਸੁੰਦਰ ਸ਼ਾਹ ਨੂੰ ਮਿਲਣ ਵਾਸਤੇ ਅਤੇ ਸਵਰਗ ਦਾ ਰਾਹ ਪੱਧਰਾ ਕਰਨ ਵਾਸਤੇ ਤੁਰ ਪਿਆ।

ਦੱਖਣ ਭਾਰਤ ਵੱਲ ਨੂੰ ਬੜੀ ਕਠਿਨ ਯਾਤਰਾ ਤੋਂ ਬਾਅਦ ਬਿਧੀ ਚੰਦ ਨੇ ਵੇਖਿਆ ਕਿ ਉਸ ਦਾ ਦੋਸਤ ਸੁੰਦਰ ਸ਼ਾਹ ਸ਼ਾਂਤ ਹੋ ਕੇ ਰੱਬ ਦੀ ਸਮਾਧੀ ਵਿਚ ਲੀਨ ਹੈ। ਬਿਧੀ ਚੰਦ ਨੇ ਉਸਨੂੰ ਕਿਹਾ, ''ਮੇਰੇ ਦੋਸਤ, ਉਠ, ਪਰਮਾਤਮਾ ਦੇ ਮਹਿਲ ਵਿਚ ਆਪਣਾ ਘਰ ਬਣਾ, ਜਿਥੇ ਸ਼ਾਂਤੀ ਅਤੇ ਸੁਖ ਹੈ ਅਤੇ ਇਸ ਦੁਨੀਆਂ ਵਿਚ ਮੁੜ ਵਾਪਿਸ ਨਾ ਆ।'' ਅੱਖਾਂ ਖੋਲ੍ਹਦੇ ਹੋਏ ਸੁੰਦਰ ਸ਼ਾਹ ਨੇ ਕਿਹਾ, ''ਹੇ ਭਰਾ, ਤੇਰੀ ਕ੍ਰਿਪਾ ਨਾਲ ਮੇਰਾ ਮਨ ਸ਼ਾਂਤ ਹੋ ਗਿਆ ਹੈ ਅਤੇ ਮੌਤ ਦਾ ਡਰ ਹੁਣ ਮੈਥੋਂ ਦੂਰ ਹੋ ਗਿਆ ਹੈ। ਮੈਂ ਤੇਰਾ ਇੰਤਜ਼ਾਰ ਕਰ ਰਿਹਾ ਸਾਂ ਅਤੇ ਹੁਣ ਮੇਰੇ ਮਨ ਦੀ ਇੱਛਾ ਪੂਰੀ ਹੋ ਗਈ ਹੈ।'' ਪਿੰਡ ਦੇ ਲੋਕ ਪੰਜਾਬ ਤੋਂ ਆਏ ਇਸ ਸ਼ਰਧਾਲੂ ਸਿੱਖ ਨੂੰ ਵੇਖਣ ਵਾਸਤੇ ਆਏ ਅਤੇ ਤਿੰਨ ਦਿਨ ਤੱਕ ਉਹ ਦੈਵੀ ਆਦੇਸ਼ਾਂ ਨੂੰ ਪ੍ਰਾਪਤ ਕਰਦੇ ਰਹੇ। ਚੌਥੇ ਦਿਨ ਜਦੋਂ ਭਾਈ ਬਿਧੀ ਚੰਦ ਸਿਮਰਨ ਵਾਸਤੇ ਉਠਿਆ ਤਾਂ ਉਸਨੂੰ ਬਾਬਾ ਬੁੱਢਾ, ਭਾਈ ਪੈੜਾ, ਭਾਈ ਪਿਰਾਨਾ, ਭਾਈ ਗੁਰਦਾਸ, ਭਾਈ ਲੰਗਾਹਾ, ਜੇਠਾ ਅਤੇ ਵਿਛੜ ਚੁੱਕੇ ਸਾਰੇ ਸਿੱਖ ਗੁਰਮੁਖਾਂ ਦੇ ਇਕੱਠੇ ਦਰਸ਼ਨ ਹੋਏ। ਉਸਨੇ ਉਹਨਾਂ ਨੂੰ ਇਹ ਕਹਿੰਦੇ ਹੋਏ ਸੁਣਿਆ, ''ਓ ਬਿਧੀ ਚੰਦ ਤੈਨੂੰ ਮੁਬਾਰਕ ਹੋਵੇ। ਪਸਚਾਤਾਪ ਅਤੇ ਗੁਰੂ-ਸੇਵਾ ਦੇ ਰਾਹੀਂ ਤੂੰ ਆਪਣੇ ਜੀਵਨ ਨੂੰ ਲਾਭਕਾਰੀ ਬਣਾ ਲਿਆ ਹੈ। ਸੱਚ ਖੰਡ ਵਿਚ ਨਿਵਾਸ ਕਰਨ ਲਈ ਸਾਡੇ ਕੋਲ ਆ ਜਾ।'' ਇਹ ਸੁਣ ਕੇ ਬਿਧੀ ਚੰਦ ਖੁਸ਼ੀ ਨਾਲ ਕੰਬ ਉਠਿਆ। ਜਦੋਂ ਉਸਨੇ ਇਸ ਝਾਕੀ ਦੀ ਗੱਲ ਸੁੰਦਰ ਸ਼ਾਹ ਨੂੰ ਦੱਸੀ ਤਾਂ ਉਹਨਾਂ ਦੋਵਾਂ ਨੇ ਸਰੀਰ ਤਿਆਗਣ ਅਤੇ ਸਵਰਗ ਵਿਚ ਆਨੰਦ ਵਿਚ ਰੱਤੇ ਸਿੱਖਾਂ ਨਾਲ ਮਿਲਣ ਵਾਸਤੇ ਚੱਲਣ ਦਾ ਨਿਰਣਾ (ਫੈਸਲਾ) ਕਰ ਲਿਆ। ਬਿਧੀ ਚੰਦ ਦੇ ਅਕਾਲ-ਚਲਾਣੇ ਦਾ ਦਿਨ ਸੰਮਤ 1697 ਭਾਦੋਂ ਸੁਦੀ ਅੱਠ ਦੱਸਿਆ ਗਿਆ ਹੈ। ਗੁਰੂ ਜੀ ਨੇ ਉਸ ਦੇ ਕੁਝ ਉਤਾਰਾ ਕੀਤੇ ਹੋਏ ਗ੍ਰੰਥ ਦਾ ਪਾਠ ਉਸ ਦੀ ਆਤਮਾ ਦੀ ਸ਼ਾਂਤੀ ਲਈ ਕਰਾਇਆ ਅਤੇ ਉਸ ਦੇ ਪੁੱਤਰ ਲਾਲ ਚੰਦ ਦੇ ਸਿਰ 'ਤੇ ਪੱਗ ਬੰਨ੍ਹ ਦਿੱਤੀ।

ਹੁਣ ਗੁਰੂ ਜੀ ਡੂੰਘੀ ਸੋਚ ਵਿਚ ਰਹਿੰਦੇ ਸਨ। ਉਹਨਾਂ ਦੇ ਉਪਦੇਸ਼ ਵਿਅਕਤੀ ਦੇ ਚਲਾਇਮਾਨ ਸਰੂਪ ਬਾਰੇ ਅਤੇ ਭਾਣਾ ਮੰਨਣ ਬਾਰੇ ਹੁੰਦੇ ਸਨ। ਬਸੰਤ ਰੁੱਤ ਵਿਚ ਇਕ ਦਿਨ ਜਦੋਂ ਉਹ ਬਾਗ ਵਿਚ ਇਕੱਠੇ ਬੈਠੇ ਸਨ ਤਾਂ ਉਹਨਾਂ ਨੇ ਧਰਤੀ 'ਤੇ ਫੁੱਲਾਂ ਦੀ ਚਾਦਰ ਤੇ ਖਿੜੀਆਂ ਹੋਈਆਂ ਵੇਲਾਂ ਨੂੰ ਦਰਖਤਾਂ ਨਾਲ ਇਸ ਤਰ੍ਹਾਂ ਲਿਪਟੇ ਹੋਏ ਵੇਖਿਆ ਜਿਵੇਂ ਕਿ ਪਤੀ–

ਵਰਤਾ ਇਸਤਰੀਆਂ ਪਿਆਰ ਨਾਲ ਆਪਣੇ ਪਤੀ ਦੀ ਸੇਵਾ ਕਰ ਰਹੀਆਂ ਹੋਣ। ਉਹਨਾਂ ਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਕਿ ਇਹ ਰੁੱਖ ਵਿਅਕਤੀ ਨੂੰ ਕਿੰਨੇ ਲਾਭ ਪਹੁੰਚਾਉਂਦੇ ਹਨ। ਉਹਨਾਂ ਦੀਆਂ ਪੱਤੀਆਂ, ਫੁੱਲ, ਫਲ, ਟਹਿਣੀਆਂ, ਸੱਕ, ਛਾਂ, ਲੱਕੜ ਸਾਰਾ ਕੁਝ ਮਨੁੱਖ ਦੇ ਲਾਭ ਲਈ ਹੈ। ਜਿਹੜਾ ਵੀ ਉਹਨਾਂ ਕੋਲ ਕੋਈ ਆਸ ਲੈ ਕੇ ਆਉਂਦਾ ਹੈ, ਨਿਰਾਸ ਵਾਪਿਸ ਨਹੀਂ ਜਾਂਦਾ। ਜਿਹੜੇ ਕਠੋਰਤਾ ਨਾਲ ਇਹਨਾਂ ਵੱਲ ਪੱਥਰ ਵੀ ਸੁੱਟਦੇ ਹਨ, ਉਹਨਾਂ ਨੂੰ ਵੀ ਫਲ ਪ੍ਰਾਪਤ ਹੁੰਦੇ ਹਨ। ਰੁੱਖ ਖਾਣਾ, ਢੱਕਣਾਂ, ਗੱਡੀਆਂ, ਜਹਾਜ਼, ਬਰਤਨ, ਲੱਕੜੀ ਦਾ ਘਰੇਲੂ ਸਮਾਨ, ਸੁਗੰਧ ਅਤੇ ਹੋਰ ਅਨੇਕਾਂ ਦਾਤਾਂ ਮਨੁੱਖ ਨੂੰ ਦਿੰਦੇ ਹਨ। ਗੁਰੂ ਜੀ ਜਦੋਂ ਇਸ ਤਰ੍ਹਾਂ ਸੋਚ ਰਹੇ ਸਨ ਤਾਂ ਉਸ ਵੇਲੇ ਘੋੜੇ 'ਤੇ ਸਵਾਰ ਹਰਿ ਰਾਇ ਜੀ ਉਥੇ ਆ ਪੁੱਜੇ। ਗੁਰੂ ਜੀ ਨੂੰ ਦੂਰੋਂ ਵੇਖ ਕੇ ਉਹ ਘੋੜੇ ਤੋਂ ਉਤਰ ਪਏ ਅਤੇ ਗੁਰੂ ਜੀ ਨੂੰ ਪ੍ਰਣਾਮ ਕਰਨ ਵਾਸਤੇ ਛੇਤੀ ਨਾਲ ਅੱਗੇ ਵਧੇ। ਉਹਨਾਂ ਨੇ ਉਸ ਵੇਲੇ ਰਈਸੀ ਢੰਗ ਵਾਲੀ ਖੁੱਲ੍ਹੀ–ਡੁੱਲ੍ਹੀ ਇਕ ਸੌ ਇਕ ਕਿਨਾਰਿਆਂ ਵਾਲੀ ਪੁਸ਼ਾਕ ਪਾਈ ਹੋਈ ਸੀ। ਹਵਾ ਨੇ ਉਸ ਪੁਸ਼ਾਕ ਨੂੰ ਫੈਲਾ ਦਿੱਤਾ ਅਤੇ ਹਰਿ ਰਾਇ ਜੀ ਜਦੋਂ ਗੁਰੂ ਜੀ ਵੱਲ ਵਧੇ ਤਾਂ ਕਈ ਫੁੱਲ ਟੁੱਟ ਗਏ। ਆਪਣੀ ਪੁਸ਼ਾਕ ਨਾਲ ਹੋਇਆ ਨੁਕਸਾਨ ਵੇਖ ਕੇ ਹਰਿ ਰਾਇ ਜੀ ਬੈਠ ਗਏ ਅਤੇ ਰੋਂਦੇ ਹੋਏ ਕਹਿਣ ਲੱਗੇ, "ਹਾਇ ! ਮੈਂ ਇਹ ਫੁੱਲ ਖਰਾਬ ਕਰ ਦਿੱਤੇ ਹਨ।" ਇਕ ਸਿੱਖ ਨੇ ਇਸ ਘਟਨਾ ਨੂੰ ਵੇਖ ਕੇ ਗੁਰੂ ਜੀ ਨੂੰ ਸੂਚਨਾ ਦਿੱਤੀ। ਗੁਰੂ ਜੀ ਉੱਠੇ ਅਤੇ ਉਹਨਾਂ ਨੂੰ ਪੁੱਛਿਆ ਕਿ ਹਰਿ ਰਾਇ ਇਸ ਤਰ੍ਹਾਂ ਦੁਖੀ ਹੋ ਕੇ ਕਿਉਂ ਬੈਠੇ ਹਨ। ਹਰਿ ਰਾਇ ਨੇ ਸਾਰਾ ਕੁਝ ਦੱਸ ਦਿੱਤਾ। ਇਸ 'ਤੇ ਗੁਰੂ ਜੀ ਨੇ ਕਿਹਾ, "ਪੁਸ਼ਾਕ ਜ਼ਰੂਰ ਧਾਰਨ ਕਰੋ ਪਰ ਤੁਰਦੇ ਸਮੇਂ ਇਹਨਾਂ ਦੇ ਕਿਨਾਰਿਆਂ ਨੂੰ ਉਤਾਹ ਚੁੱਕ ਲਉ। ਰੱਬ ਦੇ ਸੇਵਕ ਨੂੰ ਸਾਰੀਆਂ ਵਸਤੂਆਂ ਪ੍ਰਤੀ ਨਰਮ ਦਿਲ ਹੋਣਾ ਚਾਹੀਦਾ ਹੈ"। ਉਸ ਤੋਂ ਬਾਅਦ ਹਰਿ ਰਾਇ ਜੀ ਨੇ ਗੁਰੂ ਜੀ ਦਾ ਇਹ ਆਦੇਸ਼ ਹਮੇਸ਼ਾਂ ਯਾਦ ਰੱਖਿਆ ਕਿ ਪੁਸ਼ਾਕ ਨੂੰ ਕਿਸ ਤਰ੍ਹਾਂ ਸੰਭਾਲਣਾ ਹੈ।

ਜਦੋਂ ਕੁਝ ਸਿੱਖਾਂ ਨੇ ਗੁਰੂ ਜੀ ਨੂੰ ਆਪਣੇ ਦੂਜੇ ਪੁੱਤਰ ਸੂਰਜ ਮੱਲ ਨੂੰ ਆਪਣੇ ਉਤਰਾਧਿਕਾਰੀ ਥਾਪਣ ਲਈ ਬਾਰ ਬਾਰ ਕਿਹਾ ਤਾਂ ਗੁਰੂ ਜੀ ਨੇ ਜੁਆਬ ਦਿੱਤਾ, "ਗੁਰਗੱਦੀ ਦਾ ਭਾਰ ਵੱਡਾ ਹੈ। ਕੇਵਲ ਯੋਗ ਵਿਅਕਤੀ ਹੀ ਉਸਨੂੰ ਚੁੱਕ ਸਕਦਾ ਹੈ। ਇਸ ਦੇ ਚਾਹਵਾਨ ਨੂੰ ਭਵਿੱਖ ਬੁੱਝਣ ਵਿਚ ਸਮਰੱਥ ਹੋਣਾ ਚਾਹੀਦਾ ਹੈ ਪਰ ਨਾਲ ਹੀ ਨਾਲ ਉਸਨੂੰ ਗੁਪਤ ਰੱਖਣ ਦੇ ਵੀ ਯੋਗ ਹੋਣਾ ਚਾਹੀਦਾ ਹੈ। ਮਾੜਾ ਹੁੰਦਾ ਵੇਖ ਕੇ ਵੀ ਉਸਨੂੰ ਮਾਫ਼ ਕਰ ਦੇਣ ਵਾਲਾ ਹੋਣਾ ਚਾਹੀਦਾ ਹੈ। ਤਕਲੀਫ਼ ਦੇ ਸਮੇਂ ਆਪਣੇ ਸਿੱਖਾਂ ਦੀ ਸਹਾਇਤਾ ਕਰਨ ਵਾਲਾ ਹੋਣਾ ਚਾਹੀਦਾ ਹੈ ਅਤੇ ਆਪਣੇ ਸੇਵਕਾਂ ਨੂੰ ਉਨ੍ਹਾਂ ਦੀ ਸੇਵਾ ਬਦਲੇ ਪੁਰਸਕਾਰ ਦੇਣ ਵਾਲਾ ਹੋਣਾ ਚਾਹੀਦਾ ਹੈ। ਸੰਸਾਰਕ ਪਦਾਰਥਾਂ ਨੂੰ ਨਾਸਮਾਨ ਮੰਨਦੇ ਹੋਏ ਉਸਨੂੰ ਉਨ੍ਹਾਂ ਪ੍ਰਤੀ ਮੋਹ ਨਹੀਂ ਹੋਣਾ ਚਾਹੀਦਾ। ਜਿਸ ਵਿਚ

ਇਹ ਸਾਰੇ ਗੁਣ ਹੋਣ, ਕੇਵਲ ਉਹ ਹੀ ਗੁਰੂ ਹੋਣ ਯੋਗ ਹੈ। ਗੁਰੂ ਦੇ ਮਸੰਦ ਅਤੇ ਸੇਵਕ ਸਤਿਕਾਰਯੋਗ ਹਨ ਅਤੇ ਭੇਟਾਵਾਂ ਵੀ ਲੈਂਦੇ ਹਨ ਪਰ ਮੇਰਾ ਸੂਰਜ ਮੱਲ ਉਨ੍ਹਾਂ ਨਾਲੋਂ ਜ਼ਿਆਦਾ ਯੋਗ ਹੈ। ਉਹ ਧਨ-ਜਾਇਦਾਦ, ਸੰਤਾਨ ਪ੍ਰਾਪਤ ਕਰੇਗਾ ; ਪਰੰਤੂ ਗੁਰੂ-ਪਦ ਹਰਿ ਰਾਏ ਦੀ ਵਿਰਾਸਤ ਹੈ''।

**ਮਨੋਹਰ ਦਾਸ ਪ੍ਰਤੀ ਸਨਮਾਨ :**

ਇਕ ਦਿਨ ਗੁਰੂ ਜੀ ਨੂੰ ਇਕ ਪੱਤਰ ਮਿਲਿਆ ਕਿ ਗੁਰੂ ਅਮਰਦਾਸ ਜੀ ਦਾ ਪੜਪੋਤਾ ਮਨੋਹਰ ਦਾਸ ਅਕਾਲ-ਚਲਾਣਾ ਕਰ ਗਿਆ ਹੈ। ਇਹ ਸੁਣ ਕੇ ਕੁਝ ਸਮੇਂ ਲਈ ਗੁਰੂ ਜੀ ਵਿਚਾਰ–ਮਗਨ ਹੋ ਗਏ। ਫਿਰ ਉਨ੍ਹਾਂ ਨੇ ਕਿਹਾ, ''ਸੰਤਾਂ ਨੂੰ ਵਧਾਈ ਹੋਵੇ। ਉਨ੍ਹਾਂ ਦਾ ਨਾਂ ਮਨੋਹਰ ਮਨ ਨੂੰ ਹਰਨ ਵਾਲਾ ਸੀ ਅਤੇ ਸੱਚ ਹੈ ਕਿ ਉਨ੍ਹਾਂ ਪਰਮਾਤਮਾ ਦਾ ਦਿਲ ਚੁਰਾ ਲਿਆ ਸੀ।'' ਇਹ ਸੁਣ ਕੇ ਇਕ ਕਸ਼ਮੀਰੀ ਸਿੱਖ ਨੇ ਪੁੱਛਿਆ ਕਿ ਮਨੋਹਰ ਦਾਸ ਵਿਚ ਕਿਹੜੇ ਖਾਸ ਗੁਣ ਸਨ ਕਿ ਉਸ ਦੀ ਇੰਨੀ ਪ੍ਰਸ਼ੰਸਾ ਕੀਤੀ ਜਾ ਰਹੀ ਹੈ। ਗੁਰੂ ਜੀ ਨੇ ਬੜੇ ਪਿਆਰ ਨਾਲ ਉੱਤਰ ਦਿੱਤਾ, ''ਮਨੋਹਰ ਦਾਸ ਗੁਰੂ ਅਰਜਨ ਦੇਵ ਜੀ ਨੂੰ ਗੋਦੀ ਵਿਚ ਲੈ ਕੇ ਖਿਡਾਇਆ ਕਰਦੇ ਹੁੰਦੇ ਸਨ। ਗੁਰੂ ਪ੍ਰਤੀ ਸੇਵਾ ਕਾਰਨ ਹੀ ਉਨ੍ਹਾਂ ਮਹਾਨਤਾ ਹਾਸਲ ਕੀਤੀ ਸੀ। ਉਹ ਲਾਲਚ, ਸੰਸਾਰਕ ਮੋਹ ਅਤੇ ਕ੍ਰੋਧ ਤੋਂ ਮੁਕਤ ਸਨ ਅਤੇ ਪ੍ਰਸੰਸਾ ਦੇ ਚਾਹਵਾਨ ਨਹੀਂ ਸਨ। ਉਨ੍ਹਾਂ ਨੂੰ ਕੇਵਲ ਨਾਮ ਦਾ ਹੀ ਆਸਰਾ ਸੀ। ਇਸੇ ਲਈ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੱਤੀ ਹੈ। ਮੈਂ ਖੁਦ ਉਨ੍ਹਾਂ ਨੂੰ ਮਿਲਣ ਜਾਣ ਬਾਰੇ ਸੋਚਿਆ ਹੋਇਆ ਸੀ ਪਰੰਤੂ ਅਸੀਂ ਲੜਾਈ ਵਿਚ ਰੁੱਝੇ ਹੋਏ ਸਾਂ; ਅਤੇ ਹੁਣ ਜਿਵੇਂ ਕਿ ਉਹ ਜਾ ਚੁੱਕੇ ਹਨ, ਉਨ੍ਹਾਂ ਦੀ ਸੇਵਾ ਕਰਨ ਦਾ ਮੌਕਾ ਵੀ ਜਾ ਚੁੱਕਾ ਹੈ।''

**ਅਨੰਦ ਰਾਇ ਨਾਲ ਮਿਲਣੀ :**

ਗੁਰੂ ਜੀ ਨੇ ਮਨੋਹਰ ਦਾਸ ਦੇ ਪੁੱਤਰ ਅਨੰਦ ਰਾਇ ਨੂੰ ਗੋਇੰਦਵਾਲ ਇਕ ਪੱਤਰ ਲਿਖਿਆ ਅਤੇ ਆਪਣੇ ਕੋਲ ਆਉਣ ਦਾ ਸੱਦਾ ਦਿੱਤਾ। ਇਸ ਸਨਮਾਨ 'ਤੇ ਬਹੁਤ ਖੁਸ਼ ਹੋ ਕੇ ਅਨੰਦ ਰਾਇ ਤੇਜੀ ਨਾਲ ਗੁਰੂ ਜੀ ਵੱਲ ਚਲ ਪਿਆ। ਗੁਰੂ ਜੀ ਉਸਨੂੰ ਮਿਲਣ ਲਈ ਗਏ ਅਤੇ ਪਿਆਰ ਵਿਚ ਆ ਕੇ ਉਸ ਦੀ ਪਾਲਕੀ ਉਠਾਉਣ ਵਾਲਿਆਂ ਨਾਲ ਜੁਟ ਗਏ। ਗੁਰੂ ਜੀ ਵਲੋਂ ਅਜਿਹੀ ਨਿਮਰਤਾ ਦੀ ਆਸ ਨਾ ਰੱਖਦਾ ਹੋਇਆ ਅਨੰਦ ਰਾਇ ਪਾਲਕੀ ਤੋਂ ਉੱਤਰ ਗਿਆ ਅਤੇ ਬੋਲਿਆ, ''ਤੁਸੀਂ ਗੁਰ–ਗੱਦੀ 'ਤੇ ਬਿਰਾਜਮਾਨ ਹੋ ਅਤੇ ਗੁਣਾਂ ਦੀ ਖਾਨ ਹੋ। ਤੁਸੀਂ ਮੈਨੂੰ ਆਪਣੇ ਨਾਲੋਂ ਵੀ ਵੱਧ ਸਨਮਾਨ ਦੇ ਰਹੇ ਹੋ ਪਰ ਮੈਂ ਤੁਹਾਡੇ ਚਰਨਾਂ ਦੀ ਧੂੜ ਦੇ ਬਰਾਬਰ ਵੀ ਨਹੀਂ ਹਾਂ। ਵਾਂਸ ਬੇਸ਼ਕ ਕਿੰਨਾ ਲੰਮਾ ਕਿਉਂ ਨਾ ਹੋ ਜਾਵੇ ਪਰ ਉਸ ਦੀ ਕੀਮਤ ਛੋਟੇ ਜਿਹੇ ਰੁੱਖ ਦੇ ਬਰਾਬਰ ਵੀ ਨਹੀਂ ਹੁੰਦੀ।'' ਗੁਰੂ ਜੀ ਨੇ ਉਸਨੂੰ ਬਾਂਹ ਦਾ ਆਸਰਾ ਦਿੱਤਾ ਅਤੇ ਆਪਣੇ

ਨਿੱਜੀ ਨਿਵਾਸ ਵਿਚ ਲੈ ਗਏ ਜਿਥੇ ਉਨ੍ਹਾਂ ਨੂੰ ਪੂਰੀ ਸੁਖ–ਸੁਵਿਧਾ ਪ੍ਰਦਾਨ ਕੀਤੀ। ਅਨੰਦ ਰਾਇ ਇਹ ਕਹਿੰਦਾ ਹੀ ਰਿਹਾ ਕਿ ਉਹ ਗੁਰੂ ਜੀ ਦਾ ਸੇਵਕ ਹੈ। ਗੁਰੂ ਜੀ ਇਹ ਨਹੀਂ ਮੰਨ ਰਹੇ ਸਨ ਅਤੇ ਇਸ ਗੱਲ ਦੀ ਮਾਫੀ ਮੰਗ ਰਹੇ ਸਨ ਕਿ ਮੌਕਾ ਨਾ ਮਿਲਣ ਕਾਰਨ ਉਹ ਪਹਿਲਾਂ ਉਸ ਕੋਲ ਨਹੀਂ ਪੁੱਜ ਸਕੇ। ਗੁਰੂ ਜੀ ਨੇ ਕਹਿਣਾ ਜਾਰੀ ਰੱਖਿਆ, ''ਮਹਾਂਪੁਰਖਾਂ ਦੀ ਸੇਵਾ ਤੋਂ ਬਿਨਾਂ ਜੀਵਨ ਵਿਅਰਥ ਹੈ। ਅਜਿਹੀ ਸੇਵਾ ਦੇ ਕਾਰਨ ਮਨੁੱਖਾ ਜਨਮ ਦਾ ਲਾਭ ਪਾਇਆ ਜਾ ਸਕਦਾ ਹੈ''। ਅਨੰਦ ਰਾਇ ਨੇ ਉੱਤਰ ਦਿੱਤਾ, ''ਮੇਰੀ ਪਾਲਕੀ ਚੁੱਕ ਕੇ ਤੁਸਾਂ ਦੂਜਿਆਂ ਪ੍ਰਤੀ ਨਿਮਰਤਾ ਦੀ ਉਦਾਹਰਣ ਸਥਾਪਿਤ ਕੀਤੀ ਹੈ। ਕਿਰਪਾ ਕਰਕੇ ਮੈਨੂੰ ਵਰ ਦਿਉ ਕਿ ਮੇਰਾ ਮਨ ਨੀਵਾਂ ਰਹੇ, ਮੈਂ ਸੱਚਾ ਸਿੱਖ ਬਣਾਂ, ਅਤੇ ਸੰਸਾਰੀ ਮੋਹ ਮੇਰੇ ਹਿਰਦੇ ਵਿਚ ਪ੍ਰਵੇਸ਼ ਨ ਕਰ ਸਕੇ।'' ਗੁਰੂ ਜੀ ਨੇ ਉੱਤਰ ਦਿੱਤਾ, ''ਜਿਹੜੇ ਫਲ ਦੀ ਆਸ ਤੋਂ ਬਿਨਾਂ ਸੇਵਾ ਕਰਦੇ ਹਨ, ਉੱਚੀ ਪਦਵੀ ਪ੍ਰਾਪਤ ਕਰਦੇ ਹਨ, ਪਰੰਤੂ ਜਿਹੜੇ ਨੀਵੇਂ ਸੁਆਰਥਾਂ ਕਾਰਨ ਸੇਵਾ ਕਰਦੇ ਹਨ, ਉਹ ਕੇਵਲ ਪਾਪ ਇਕੱਠਾ ਕਰਦੇ ਹਨ''।

ਜਦੋਂ ਗੁਰੂ ਜੀ ਅਤੇ ਅਨੰਦ ਰਾਇ ਇਸ ਤਰ੍ਹਾਂ ਗੱਲਬਾਤ ਕਰ ਰਹੇ ਸਨ ਤਾਂ ਅਨੰਦ ਰਾਇ ਦਾ ਸੇਵਕ ਮਾਨ ਸਿੰਘ ਅਤੇ ਹੋਰ ਸੇਵਕ ਆ ਪਹੁੰਚੇ। ਗੁਰੂ ਜੀ ਨੇ ਆਦਰਪੂਰਬਕ ਉਨ੍ਹਾਂ ਨੂੰ ਲਾਗੇ ਬਿਠਾ ਲਿਆ। ਗੁਰੂ ਜੀ ਨੇ ਪੈਸਿਆਂ ਦਾ ਭਰਿਆ ਇਕ ਥਾਲ ਅਨੰਦ ਰਾਇ ਨੂੰ ਭੇਟ ਕੀਤਾ ਪਰ ਅਨੰਦ ਰਾਇ ਨੇ ਇਹ ਸਵੀਕਾਰ ਨਹੀਂ ਕੀਤਾ। ਹੇਠ ਲਿਖੇ ਕਾਰਨ ਕਰਕੇ ਅਨੰਦ ਰਾਇ ਕਿਸੇ ਕਿਸਮ ਦੇ ਧਨ ਨੂੰ ਛੂੰਹਦਾ ਵੀ ਨਹੀਂ ਸੀ। ਜਦੋਂ ਗੁਰੂ ਅਮਰਦਾਸ ਜੀ ਪਰਮਾਤਮਾ ਦੇ ਸਿਮਰਨ ਵਿਚ ਲੀਨ ਹੁੰਦੇ ਸਨ ਤਾਂ ਸਿੱਖਾਂ ਦੀਆਂ ਭੇਟਾਵਾਂ ਗੁਰੂ ਜੀ ਦਾ ਬੇਟਾ ਮੋਹਰੀ ਲਿਆ ਕਰਦਾ ਹੁੰਦਾ ਸੀ। ਇਕ ਦਿਨ ਜਦੋਂ ਉਹ ਪੈਸੇ ਸੰਭਾਲ ਰਿਹਾ ਸੀ ਤਾਂ ਉਸ ਦੇ ਹੱਥ ਕਾਲੇ ਹੋ ਗਏ, ਜਿਨ੍ਹਾਂ ਨੂੰ ਉਸਨੇ ਆਪਣੇ ਪਿਤਾ ਜੀ ਨੂੰ ਵਿਖਾਇਆ। ਪਿਤਾ ਜੀ ਨੇ ਕਿਹਾ, ''ਮੇਰੇ ਬੇਟੇ, ਚਾਂਦੀ ਚਿੱਟੀ ਅਤੇ ਸੋਹਣੀ ਹੈ, ਪਰੰਤੂ ਜਦੋਂ ਤੂੰ ਇਸ ਨੂੰ ਹੱਥ ਵਿਚ ਫੜਦਾ ਹੈ ਤਾਂ ਇਹ ਉਨ੍ਹਾਂ ਨੂੰ ਕਾਲਾ ਕਰ ਦਿੰਦੀ ਹੈ। ਇਸੇ ਤਰ੍ਹਾਂ ਹੀ ਜਿਨ੍ਹਾਂ ਦਾ ਮਨ ਇਸਦਾ ਲਾਲਚ ਕਰਦਾ ਹੈ ਉਹ ਵੀ ਕਾਲਾ ਹੋ ਜਾਂਦਾ ਹੈ ; ਉਹ ਇਕ ਦੂਜੇ ਨਾਲ ਉਦੋਂ ਤੱਕ ਲੜਦੇ ਰਹਿੰਦੇ ਹਨ ਜਦੋਂ ਤੱਕ ਮੌਤ ਉਨ੍ਹਾਂ ਨੂੰ ਇਸ ਖਿਚੋਤਾਣ ਤੋਂ ਬਾਹਰ ਨਹੀਂ ਕਰ ਦਿੰਦੀ।'' ਗੁਰੂ ਜੀ ਨੇ ਅਨੰਦ ਰਾਇ ਨੂੰ ਕਿਹਾ, ''ਜੇਕਰ ਤੁਸਾਂ ਮੇਰੀ ਭੇਟ ਪਰਵਾਨ ਨਹੀਂ ਕਰਨੀ ਹੈ ਤਾਂ ਇਸ ਨੂੰ ਲੋੜਵੰਦਾਂ ਵਿਚ ਵੰਡ ਦਿਓ''। ਇਸ 'ਤੇ ਅਨੰਦ ਰਾਇ ਨੇ ਉਹ ਭੇਟ ਸਵੀਕਾਰ ਕਰ ਲਈ ਅਤੇ ਕਿਹਾ ਕਿ ਕਿਉਂਕਿ ਇਹ ਭੇਟ ਗੁਰੂ ਵਲੋਂ ਹੈ ਇਸ ਲਈ ਮੈਂ ਆਪਣਾ ਨਿਯਮ ਤੋੜਦਾ ਹਾਂ। ਗੁਰੂ ਜੀ ਨੇ ਉਨ੍ਹਾਂ ਨਾਲ ਸਤਿਕਾਰ ਵਜੋਂ ਕੁਝ ਵਿਅਕਤੀ ਤੋਰੇ।

**ਰਬਾਬੀ ਬਾਬਕ :**

ਛੇਵੇਂ ਗੁਰੂ ਜੀ ਦੇ ਜੀਵਨ ਵਿਚ ਬਾਬਕ ਨਾਂ ਦੇ ਇਕ ਰਬਾਬੀ ਦਾ ਜ਼ਿਕਰ ਆਮ ਆਉਂਦਾ ਹੈ। ਉਹ ਗੁਰੂ ਜੀ ਦਾ ਬਹੁਤ ਹੀ ਯੋਗ ਅਤੇ ਸ਼ਰਧਾਲੂ ਸੇਵਕ ਸੀ ਅਤੇ ਸਰੋਤਿਆਂ ਨੂੰ ਗੁਰੂ-ਘਰ ਵੱਲ ਆਉਣ ਲਈ ਖਿੱਚ ਪਾਉਂਦਾ ਹੁੰਦਾ ਸੀ। ਇਕ ਦਿਨ ਸਵੇਰ ਦੀ ਸੇਵਾ ਤੋਂ ਬਾਅਦ ਉਸਨੇ ਗੁਰੂ ਜੀ ਨੂੰ ਕਿਹਾ ਕਿ ਉਹ ਗੁਰੂ ਜੀ ਕੋਲ ਬਹੁਤ ਪ੍ਰਸੰਨ ਹੈ। ਸਹਿਜੇ-ਸਹਿਜੇ ਇਕ ਸਾਧਾਰਨ ਰਬਾਬੀ ਤੋਂ ਉਪਰ ਉਠ ਕੇ ਉਹ ਗੁਰੂ ਜੀ ਕੋਲ ਇਕ ਸਨਮਾਨ-ਪੂਰਨ ਦਰਬਾਰੀ ਬਣ ਗਿਆ ਸੀ। ਉਸਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਜੋ ਅਹੁਦਾ ਅਤੇ ਸਨਮਾਨ ਉਸਨੂੰ ਮਿਲਿਆ ਹੈ, ਉਹ ਉਸ ਦੇ ਪੁੱਤਰ ਨੂੰ ਵੀ ਦਿੱਤਾ ਜਾਵੇ। ਉਸ ਦੇ ਜਾਣ ਲੱਗਿਆਂ ਗੁਰੂ ਜੀ ਨੇ ਉਸਨੂੰ ਹੌਂਸਲਾ ਦਿੱਤਾ- ''ਉਸ ਦੀ ਵਾਰੀ ਦੀ ਤਰ੍ਹਾਂ ਸਾਰਿਆਂ ਦੀ ਵਾਰੀ ਆਉਣੀ ਹੈ। ਇਥੇ ਕਿਸੇ ਨੇ ਬਣੇ ਨਹੀਂ ਰਹਿਣਾ। ਜਾਣ ਦਾ ਦਿਨ ਸਭ ਦਾ ਮਿਥਿਆ ਹੋਇਆ ਹੈ। ਸੱਚੇ ਨਾਮ ਦਾ ਜਾਪ ਕਰੋ; ਇਹੀ ਦੋਹਾਂ ਲੋਕਾਂ ਵਿਚ ਸਹਾਈ ਹੋਵੇਗਾ। ਜਦੋਂ ਤੱਕ ਅਸੀਂ ਜੀਵਿਤ ਹਾਂ, ਤੇਰੇ ਪੁੱਤਰਾਂ-ਪੋਤਰਿਆਂ ਦੀ ਸਾਂਭ-ਸੰਭਾਲ ਕਰਦੇ ਰਹਾਂਗੇ। ਸ਼ਬਦ ਦੀ ਸ਼ਕਤੀ ਕਾਰਨ ਹੀ ਤੇਰੇ ਪਿਤਾ ਨੇ ਸੁਖ ਪ੍ਰਾਪਤ ਕੀਤਾ ਸੀ। ਤੈਨੂੰ ਵੀ ਖੁਸ਼ੀ ਮਿਲੇਗੀ। ਜਿਨ੍ਹਾਂ ਕੋਲ ਗੁਰੂ ਦਾ ਸ਼ਬਦ ਹੈ ਉਨ੍ਹਾਂ ਨੂੰ ਕਿਸੇ ਚੀਜ਼ ਦੀ ਕਮੀ ਨਹੀਂ ਰਹੇਗੀ। ਜਿਹੜਾ ਇਨ੍ਹਾਂ ਸ਼ਬਦਾਂ ਨੂੰ ਪੜ੍ਹੇਗਾ ਅਤੇ ਸੰਸਾਰਿਕ ਮੋਹ ਦਾ ਤਿਆਗ ਕਰੇਗਾ, ਚਾਰੇ ਪਦਾਰਥ ਉਸ ਦੇ ਸੇਵਕ ਹੋਣਗੇ''। ਬਾਬਕ ਨੇ ਆਗਿਆ ਲਈ, ਘਰ ਆਇਆ ਅਤੇ ਵਾਹਿਗੁਰੂ ਨਾਮ ਜਪਦਾ ਕਸ਼ਟ—ਵਿਹੀਨ ਮ੍ਰਿਤੂ ਨੂੰ ਪ੍ਰਾਪਤ ਹੋਇਆ।

**ਜਾਤੀ ਮੱਲ ਨੂੰ ਵਰ ਅਤੇ ਉਪਦੇਸ਼:**

ਜਾਤੀ ਮੱਲ ਦੀ ਸ਼ਰਧਾਪੂਰਨ ਸੇਵਾ ਨੂੰ ਵੇਖਕੇ ਇਕ ਦਿਨ ਗੁਰੂ ਜੀ ਨੇ ਕਿਹਾ, ''ਤੇਰਾ ਪਿਤਾ ਸਿੰਘਾ ਪਹਿਲੀ ਲੜਾਈ ਵਿਚ ਸਾਡੇ ਨਾਲ ਸੀ। ਤੂੰ ਤਿੰਨ ਲੜਾਈਆਂ ਵਿਚ ਸਾਡੇ ਨਾਲ ਰਿਹਾ ਹੈਂ। ਤੂੰ ਮੈਨੂੰ ਪਿਆਰ ਕਰਦਾ ਹੈਂ ਅਤੇ ਆਪਣੇ ਪਿਤਾ ਨਾਲੋਂ ਵੀ ਵਧੇਰੇ ਸੂਰਬੀਰ ਹੈਂ। ਤੇਰਾ ਪੁੱਤਰ ਦਇਆ ਰਾਮ ਸਾਡੇ ਪੋਤਰੇ ਗੁਰੂ ਗੋਬਿੰਦ ਸਿੰਘ ਨਾਲ ਹੋਵੇਗਾ ਅਤੇ ਤੁਰਕਾਂ ਨੂੰ ਮਾਰਨ ਵਿਚ ਸਹਾਇਤਾ ਕਰੇਗਾ। ਅਸੀਂ ਤੇਰੀ ਪਰਗਟ ਬਹਾਦੁਰੀ ਲਈ ਤੇਰੇ ਤੋਂ ਬਹੁਤ ਖੁਸ਼ ਹਾਂ ਅਤੇ ਤੈਨੂੰ ਕਹਿੰਦੇ ਹਾਂ ਜੋ ਵੀ ਅਸੀਂ ਦੇ ਸਕਦੇ ਹਾਂ ਉਸ ਵਿਚੋਂ ਕੁਝ ਵੀ ਮੰਗ ਲੈ। ਜਾਤੀ ਮੱਲ ਨੇ ਉੱਤਰ ਦਿੱਤਾ ਕਿ ਉਹ ਕੇਵਲ ਇਹੋ ਵਰ ਮੰਗਣਾ ਚਾਹੁੰਦਾ ਹੈ ਕਿ ਅੰਤ ਸਮੇਂ ਉਸਨੂੰ ਮੌਤ ਦੀ ਪੀੜਾ ਨਾ ਝੱਲਣੀ ਪਵੇ, ਉਹ ਪਰਮਾਤਮਾ ਦਾ ਸਿਮਰਨ ਕਰਦਾ ਰਹੇ ਅਤੇ ਆਵਾਗਾਉਣ ਤੋਂ ਉਸ ਦਾ ਛੁਟਕਾਰਾ ਹੋ ਜਾਵੇ। ਗੁਰੂ ਜੀ ਨੇ ਕਿਹਾ, ''ਤੇਰੇ ਜਾਣ ਦਾ ਸਮਾਂ ਨੇੜੇ ਹੀ ਹੈ। ਜਨਮ ਅਤੇ ਮੌਤ ਤਾਂ ਸਰੀਰ ਦੇ ਨਿਯਮ ਹਨ। ਇਸੇ ਤਰ੍ਹਾਂ ਹੀ ਭੁੱਖ ਅਤੇ ਜੀਵਨ ਦੀ ਪਿਆਸ ਇੰਦ੍ਰਿਆਵੀ

ਦੁਖ-ਤਕਲੀਫਾਂ, ਮਨ ਦੇ ਹਰਖ-ਸੋਗ ਹਨ। ਆਤਮਾ ਤਾਂ ਹਵਾ ਦੀ ਤਰ੍ਹਾਂ ਪਵਿੱਤਰ ਹੈ ਪਰ ਜਦੋਂ ਅਗਿਆਨਵਸ ਇਹ ਸਰੀਰ, ਇੰਦ੍ਰੀਆਂ ਅਤੇ ਮਨ ਦਾ ਕੰਮ ਸੰਭਾਲ ਲੈਂਦਾ ਹੈ ਤਾਂ ਇਹ ਇਛਾਵਾਂ, ਦੁਬਿਧਾਵਾਂ ਦੇ ਅਧੀਨ ਹੋ ਜਾਂਦੀ ਹੈ ਅਤੇ ਸੰਸਾਰਕ ਬੰਧਨਾਂ ਵਿਚ ਪੈ ਜਾਂਦੀ ਹੈ । ਪਰੰਤੂ ਜਦੋਂ ਇਹ ਆਪਣੇ ਆਪ ਨੂੰ ਇਨ੍ਹਾਂ ਬੰਧਨਾਂ ਤੋਂ ਮੁਕਤ ਕਰ ਲੈਂਦੀ ਹੈ ਤਾਂ ਇਹ ਮੁਕਤ ਹੋ ਕੇ ਦਿੱਬ-ਖੁਸ਼ੀ ਵਿਚ ਲੀਨ ਹੋ ਜਾਂਦੀ ਹੈ। ਸੰਸਾਰਿਕ ਚਤਰਾਈਆਂ ਨਾਲ ਜੁੜੀ ਆਤਮਾ ਅਗਿਆਨ ਵਿੱਚ ਰਹਿੰਦੀ ਹੈ ਅਤੇ ਪਰਮਾਤਮਾ ਨੂੰ ਭੁੱਲ ਜਾਂਦੀ ਹੈ। ਇੰਦ੍ਰੀਆਂ ਦੇ ਪਿੱਛੇ ਲੱਗਣ ਵਾਲਾ ਮਨ ਬੁੱਧੀ ਨੂੰ ਕੁਰਾਹੇ ਪਾਉਂਦਾ ਹੈ ਅਤੇ ਪਾਪ ਵਿਚ ਲੀਨ ਹੋ ਜਾਂਦਾ ਹੈ। ਇੰਦ੍ਰੀਆਂ ਸਰੀਰ ਨਾਲ ਸੰਬੰਧਿਤ ਹਨ। ਜਦੋਂ ਦਿੱਬ ਗਿਆਨ ਰਾਹੀਂ ਆਤਮਾ ਆਪਣੇ ਆਪ ਨੂੰ ਸਰੀਰ ਨਾਲੋਂ ਵੱਖ ਕਰ ਲੈਂਦੀ ਹੈ ਤਾਂ ਇਹ ਸ਼ੁੱਧ ਹੋ ਜਾਂਦੀ ਹੈ ਤੇ ਦੈਵੀ ਪ੍ਰਸੰਨਤਾ ਨਾਲ ਇੱਕ ਮਿੱਕ ਹੋ ਜਾਂਦੀ ਹੈ ਅਤੇ ਪਰਮਾਤਮਾ ਦੇ ਦਰਸ਼ਨ ਕਰਦੀ ਹੈ। ਮੌਤ ਤੋਂ ਡਰੋ ਨਹੀਂ ਅਤੇ ਜੀਵਨ ਦੀਆਂ ਇੱਛਾਵਾਂ ਨਾ ਰਖੋ। ਜੀਵਾਂ ਦੀ ਸੰਭਾਲ ਕਰਨ ਵਾਲੇ ਰਚਨਹਾਰ ਨੂੰ ਜਾਣੋ, ਤਾਂ ਹੀ ਤੁਸੀਂ ਸੰਸਾਰਕ ਤਕਲੀਫਾਂ ਤੋਂ ਬਚੇ ਰਹੋਗੇ ਅਤੇ ਤੁਹਾਨੂੰ ਸ਼ਾਂਤੀ ਮਿਲੇਗੀ''। ਇਹ ਸੁਣ ਕੇ ਜਾਤੀ ਮੱਲ ਪ੍ਰਸੰਨ ਹੋ ਗਿਆ। ਉਸਨੇ ਆਪਣੇ ਪੁੱਤਰ ਦਾ ਹੱਥ ਗੁਰੂ ਜੀ ਦੇ ਹੱਥ ਵਿਚ ਦਿੱਤਾ, ਜਿਸ 'ਤੇ ਗੁਰੂ ਜੀ ਨੇ ਉਸ ਨੌਜੁਆਨ ਦੇ ਭਵਿੱਖ ਦੇ ਭਲੇ ਲਈ ਉਸਨੂੰ ਭਰੋਸਾ ਦਿਵਾਇਆ। ਜਾਤੀ ਮੱਲ ਘਰ ਗਿਆ ਅਤੇ ਸਤਿਨਾਮ, ਵਾਹਿਗੁਰੂ ਦਾ ਜਾਪ ਕਰਦਾ ਹੋਇਆ ਸਰੀਰ ਤਿਆਗ ਗਿਆ।



**ਗੁਰੂ ਜੀ ਦਾ ਅੰਤਿਮ ਸਮਾਂ :**

ਅਨੇਕਾਂ ਮਿੱਤਰਾਂ ਅਤੇ ਸੰਬੰਧੀਆਂ ਦੇ ਵਿਛੜ ਜਾਣ ਨੂੰ ਗੁਰੂ ਜੀ ਨੇ ਗਹਿਰਾਈ ਨਾਲ ਅਨੁਭਵ ਕੀਤਾ ਅਤੇ ਸੋਚਿਆ ਕਿ ਹੁਣ ਉਨ੍ਹਾਂ ਦੇ ਪਿੱਛੇ ਜਾਣ ਦਾ ਉਨ੍ਹਾਂ ਦਾ ਸਮਾਂ ਵੀ ਆ ਗਿਆ ਹੈ। ਚਲਾਣੇ ਦੀ ਤਿਆਰੀ ਕਰਦੇ ਹੋਏ ਉਨ੍ਹਾਂ ਨੇ ਸੰਸਾਰਿਕ ਕਾਰ-ਵਿਹਾਰ ਬੰਦ ਕਰ ਦਿੱਤੇ ਅਤੇ ਆਪਣੀ ਨਿੱਜੀ ਜਾਇਦਾਦ ਅਧਿਕਾਰੀ ਵਿਅਕਤੀਆਂ ਵਿਚ ਵੰਡ ਦਿੱਤੀ। ਉਨ੍ਹਾਂ ਨੇ ਮਸੰਦਾਂ ਨੂੰ ਆਦੇਸ਼ ਦਿੱਤਾ ਕਿ ਉਹ ਚੇਤ ਸੁਦੀ ਇੱਕ ਨੂੰ ਸਾਰੇ ਸਿੱਖਾਂ ਨੂੰ ਇਕੱਠੇ ਕਰਕੇ ਉਨ੍ਹਾਂ ਕੋਲ ਲਿਆਉਣ। ਇਸੇ ਅਨੁਸਾਰ ਸਿੱਖ ਸਾਰਿਆਂ ਪਾਸਿਆਂ ਤੋਂ ਆ ਕੇ ਗੁਰੂ ਜੀ ਦੇ ਮਿਥੇ ਦਿਨ 'ਤੇ ਦਰਸ਼ਨਾਂ ਲਈ ਇਕੱਠੇ ਹੋ ਗਏ।

ਗੁਰੂ ਜੀ ਨੇ ਮੁੜਕੇ ਆਪਣੇ ਪੋਤਰੇ ਧੀਰ ਮੱਲ ਨੂੰ ਬੁਲਵਾ ਭੇਜਿਆ ਜਿਹੜਾ ਅਜੇ ਤਕ ਕਰਤਾਰਪੁਰ ਵਿਖੇ ਹੀ ਰਹਿ ਰਿਹਾ ਸੀ। (ਗੁਰੂ) ਗ੍ਰੰਥ ਸਾਹਿਬ ਕੋਲ ਹੋਣ ਕਰਕੇ ਉਸਨੇ ਜੁਆਬ ਦਿੱਤਾ, ''ਮੈਂ ਤਾਂ ਪਹਿਲਾਂ ਹੀ ਗੁਰੂ ਹਾਂ। ਜੇ ਗੁਰੂ ਨੇ ਮੈਨੂੰ ਛੱਡ ਕੇ ਮੇਰੇ ਛੋਟੇ ਭਰਾ ਨੂੰ ਗੁਰੂ ਬਣਾਉਣਾ ਹੈ ਤਾਂ ਮੇਰਾ ਕੀਰਤਪੁਰ ਜਾਣ ਦਾ ਕੀ ਲਾਭ ਹੈ ?'' ਸੰਦੇਸ਼ਵਾਹਕ ਫਿਰ ਧੀਰ ਮੱਲ ਦੀ ਮਾਤਾ

ਪਾਸ ਗਿਆ ਅਤੇ ਬੇਨਤੀ ਕੀਤੀ ਕਿ ਸਾਰਿਆਂ ਕੋਠਿਆਂ ਤੋਂ ਹਜ਼ਾਰਾਂ ਵਿਅਕਤੀ ਗੁਰੂ ਜੀ ਕੋਲ ਆ ਗਏ ਹਨ ਅਤੇ ਅਜਿਹੇ ਨਾਜ਼ਕ ਸਮੇਂ ਉਨ੍ਹਾਂ ਦਾ ਅਤੇ ਉਨ੍ਹਾਂ ਦੇ ਪੁੱਤਰ ਦਾ ਉਥੇ ਨਾ ਹੋਣਾ ਠੀਕ ਨਹੀਂ ਹੈ। ਧੀਰ ਮੱਲ ਦੀ ਮਾਂ ਨੇ ਉਸਨੂੰ ਗੁਰੂ ਜੀ ਕੋਲ ਜਾਣ ਲਈ ਸਮਝਾਉਣ ਦਾ ਯਤਨ ਕੀਤਾ।ਉਸਨੇ ਕਿਹਾ, ''ਆਪਣੇ ਪਰਵਾਰਕ ਘੇਰੇ ਵਿਚ ਤੂੰ ਸਨਮਾਨ ਪ੍ਰਾਪਤ ਕਰਨ ਵਿਚ ਪਿੱਛੇ ਨ ਰਹਿ। ਤੂੰ ਸਭ ਤੋਂ ਵੱਡਾ ਪੋਤਰਾ ਹੈਂ। ਇਹ ਲਗਦਾ ਹੈ ਕਿ ਇਹ ਸੱਚ ਹੈ ਕਿ ਉਹ ਤੇਰੇ ਛੋਟੇ ਭਰਾ ਨੂੰ ਜ਼ਿਆਦਾ ਪਿਆਰ ਕਰਦੇ ਹਨ। ਪਰ ਫਿਰ ਵੀ ਜਿਵੇਂ ਵੀ ਹੋਵੇ, ਤੂੰ ਗੁਰੂ ਜੀ ਕੋਲ ਜਾ। ਉਥੇ ਤੇਰਾ ਸਨਮਾਨ-ਪੂਰਨ ਸਵਾਗਤ ਹੋਵੇਗਾ। ਹੁਣ ਵੀ ਜੇਕਰ ਤੂੰ ਉਨ੍ਹਾਂ ਨੂੰ ਪ੍ਰਸੰਨ ਕਰ ਲਵੇਂ ਤਾਂ ਉਹ ਤੈਨੂੰ ਆਪਣਾ ਉਤਰਾਧਿਕਾਰੀ ਥਾਪ ਦੇਣਗੇ''।

ਧੀਰ ਮੱਲ ਨੇ ਕਿਹਾ, ''ਗ੍ਰੰਥ ਮੇਰੇ ਕਬਜ਼ੇ ਵਿੱਚ ਹੈ ਅਤੇ ਇਹ ਹੀ ਗੁਰੂ ਦੀ ਪਦਵੀ ਦਾ ਬਾਹਰੀ ਅਤੇ ਪ੍ਰਮੁੱਖ ਨਿਸ਼ਾਨ ਹੈ। ਗੁਰੂ ਜੀ ਜਿਸ ਨੂੰ ਮਰਜ਼ੀ ਨਿਯੁਕਤ ਕਰ ਦੇਣ, ਮੈਂ ਉਹਨਾਂ ਦੇ ਨਾਮਜ਼ਦ ਵਿਅਕਤੀ ਦਾ ਮਾੜਾ ਹਾਲ ਕਰ ਦੇਵਾਂਗਾ। ਕਿਉਂਕਿ ਬਾਦਸ਼ਾਹ ਨਾਲ ਮੇਰੇ ਚੰਗੇ ਸੰਬੰਧ ਹਨ। ਕਰਤਾਰਪੁਰ ਸ਼ਹਿਰ ਮੇਰੇ ਕੋਲ ਹੈ ਮੈਂ ਗੁਰੂ ਕੋਲ ਕਿਉਂ ਜਾਵਾਂ ?'' ਉਸ ਦੀ ਮਾਂ ਨੇ ਉੱਤਰ ਦਿੱਤਾ, ''ਗੁਰੂ ਜੀ ਤੇਰੇ ਕੋਲੋਂ ਨਾ ਤਾਂ ਗ੍ਰੰਥ ਲੈਣਗੇ ਅਤੇ ਨਾ ਹੀ ਸ਼ਹਿਰ ਲੈਣਗੇ। ਉਹਨਾਂ ਦੇ ਦੋ ਪੋਤਰੇ ਹਨ ਜਿਨ੍ਹਾਂ ਵਿਚੋਂ ਤੂੰ ਵੱਡਾ ਹੈਂ। ਗੁਰੂ ਜੀ ਨੂੰ ਖ਼ੁਸ਼ ਕਰਕੇ ਤੈਨੂੰ ਮਾਣ ਪ੍ਰਾਪਤ ਹੋਵੇਗਾ। ਜਦੋਂ ਸਿੱਖ ਤੈਨੂੰ ਉਹਨਾਂ ਦੇ ਲਾਗੇ ਬੈਠਾ ਹੋਇਆ ਦੇਖਣਗੇ ਤਾਂ ਉਹ ਤੈਨੂੰ ਉਹਨਾਂ ਦੇ ਵੱਡੇ ਪੋਤਰੇ ਵਜੋਂ ਪਛਾਣਨਗੇ। ਜੇਕਰ ਤੂੰ ਉਹਨਾਂ ਕੋਲ ਨਹੀਂ ਜਾਂਦਾ ਹੈਂ ਤਾਂ ਕੌਣ ਤੈਨੂੰ ਮੰਨੇਗਾ? ਉਹ ਹੁਣ ਆਪਣਾ ਵਾਰਿਸ ਨਿਯੁਕਤ ਕਰਨ ਵਾਲੇ ਹਨ। ਜੇ ਉਹ ਤੇਰੇ ਚਾਚਿਆਂ ਵਿਚੋਂ ਕਿਸੇ ਇਕ ਨੂੰ ਗੁਰੂ ਪਦਵੀ ਦੇਣ ਲਈ ਚੁਣ ਲੈਣ ਤਾਂ ਅਸੀਂ ਕੀ ਕਰ ਸਕਦੇ ਹਾਂ ? ਗੁਰ-ਗੱਦੀ ਉਹ ਤੈਨੂੰ ਦੇਣ ਜਾਂ ਨਾ ਦੇਣ ਪਰ ਤੂੰ ਇਹ ਜ਼ਰੂਰ ਜ਼ਾਹਿਰ ਕਰ ਕਿ ਤੇਰੇ ਉਹਨਾਂ ਨਾਲ ਨਿੱਘੇ ਸੰਬੰਧ ਹਨ ਅਤੇ ਤਾਂ ਹੀ ਤੈਨੂੰ ਸਨਮਾਨ ਪ੍ਰਾਪਤ ਹੋਵੇਗਾ।''

**ਧੀਰ ਮੱਲ ਦਾ ਕੀਰਤਪੁਰ ਆਉਣਾ :**

ਇਹ ਦਲੀਲਾਂ ਕਾਮਯਾਬ ਸਿਧ ਹੋਈਆਂ। ਧੀਰ ਮੱਲ ਘੋੜੇ 'ਤੇ ਸਵਾਰ ਹੋਇਆ ਅਤੇ ਕੀਰਤਪੁਰ ਵੱਲ ਨੂੰ ਤੁਰ ਪਿਆ। ਗੁਰੂ ਜੀ ਨੇ ਬੜੇ ਪਿਆਰ ਨਾਲ ਉਸ ਦਾ ਸਤਿਕਾਰ ਕੀਤਾ। ਆਮ ਮੇਲ ਜੋਲ ਅਤੇ ਸੁਆਗਤ-ਸਤਿਕਾਰ ਤੋਂ ਬਾਅਦ ਧੀਰ ਮੱਲ ਨੇ ਕਿਹਾ, ''ਮੈਂ ਬਾਦਸ਼ਾਹ ਨੂੰ ਲਿਖਿਆ ਹੈ ਅਤੇ ਤੁਹਾਡੇ ਅਤੇ ਉਸਦੇ ਵਿਚਕਾਰ ਮੱਤਭੇਦ ਨੂੰ ਠੀਕ ਕਰ ਲਿਆ ਹੈ। ਇਸੇ ਲਈ ਤੁਸੀਂ ਸੁਖ ਅਤੇ ਸੁਰੱਖਿਆ ਪੂਰਵਕ ਰਹਿ ਰਹੇ ਹੋ।'' ਜਦੋਂ ਗੁਰੂ ਜੀ ਨੇ ਸੁਣਿਆ ਤਾਂ ਉਹਨਾਂ ਆਪਣੇ ਮਨ ਵਿਚ ਸੋਚਿਆ, ''ਇਹ ਨੌਜਵਾਨ ਧੋਖੇਬਾਜ਼ ਅਤੇ ਘੁਮੰਡੀ ਹੈ ਅਤੇ ਇਸ ਲਈ ਗੁਰੂ-

ਪਦ ਦੇ ਯੋਗ ਨਹੀਂ ਹੈ।'' ਧੀਰ ਮੱਲ ਗੁਰੂ ਜੀ ਦੇ ਕੋਲ ਰਿਹਾ ਅਤੇ ਉਸਨੂੰ ਇਹ ਦੇਖਣ ਦਾ ਕਾਫੀ ਸਮਾਂ ਮਿਲ ਗਿਆ ਕਿ ਹਰਿ ਰਾਇ ਗੁਰੂ ਜੀ ਨੂੰ ਬਹੁਤ ਪਿਆਰਾ ਹੈ। ਉਥੇ ਇਸ ਤਰ੍ਹਾਂ ਹੋਇਆ ਕਿ ਗੁਰੂ ਜੀ ਤਿੰਨ ਦਿਨਾਂ ਤੱਕ ਆਪਣੇ ਨਿਜੀ ਅਸਥਾਨ ਵਿੱਚ ਹੀ ਰਹੇ। ਧੀਰ ਮੱਲ ਨੇ ਸੋਚਿਆ ਕਿ ਗੁਰੂ ਜੀ ਦੇ ਉਤਰਾਧਿਕਾਰੀ ਦੇ ਰੂਪ ਵਿੱਚ ਆਪਣੇ ਆਪ ਨੂੰ ਪੇਸ਼ ਕਰਨ ਦਾ ਇਹ ਬਹੁਤ ਵਧੀਆ ਮੌਕਾ ਹੈ, ਇਸ ਲਈ ਉਸਨੇ ਮਸੰਦਾਂ ਨਾਲ ਸਲਾਹ ਕਰਕੇ ਇਕ ਤਖ਼ਤ ਬਣਵਾ ਲਿਆ, ਉਸ ਦੇ ਉਤੇ ਇਕ ਚਾਨਣੀ ਲਾ ਦਿੱਤੀ ਅਤੇ ਗੁਰੂ ਜੀ ਦੀ ਤਰ੍ਹਾਂ ਬੈਠ ਗਿਆ। ਜਦੋਂ ਗੁਰੂ ਜੀ ਨੂੰ ਇਸ ਤਰ੍ਹਾਂ ਦੀ ਹੜੱਪਬਾਜ਼ੀ ਦਾ ਪਤਾ ਲੱਗਾ ਤਾਂ ਉਹਨਾਂ ਨੇ ਕਿਹਾ, ''ਮੈਂ ਉਸਨੂੰ ਆਪਣੇ ਅਖੀਰਲੇ ਆਦੇਸ਼ ਦੇਣ ਵਾਸਤੇ ਬੁਲਾਇਆ ਸੀ ਪਰ ਉਹ ਇਥੇ ਧੋਖਾਧੜੀ ਅਤੇ ਹੇਰਾਫੇਰੀ ਕਰਨ ਆਇਆ ਹੈ। ਗੁਰਗੱਦੀ ਦਾ ਵਾਰਿਸ ਬਣਨਾ ਗੁਰੂ ਦੀ ਮਰਜ਼ੀ 'ਤੇ ਨਿਰਭਰ ਹੈ ਅਤੇ ਗੁਰਗੱਦੀ ਸੇਵਾ, ਨਿਮਰਤਾ ਅਤੇ ਭਗਤੀ ਨਾਲ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਇਹ ਘਮੰਡ ਅਤੇ ਚਾਲਬਾਜ਼ੀਆਂ ਨਾਲ ਪ੍ਰਾਪਤ ਨਹੀਂ ਕੀਤੀ ਜਾ ਸਕਦੀ''। ਇਹ ਸੁਣ ਕੇ ਧੀਰ ਮੱਲ ਬਹੁਤ ਕ੍ਰੋਧਵਾਨ ਹੋ ਉਠਿਆ, ਅਤੇ ਉਸਨੇ ਆਪਣੀਆਂ ਭਾਵਨਾਵਾਂ ਨੂੰ ਜ਼ਾਹਿਰ ਕੀਤਾ, ''ਕੀ ਮੈਂ ਗੁਰੂ ਜੀ ਦਾ ਪੋਤਰਾ ਨਹੀਂ ਹਾਂ ? ਮੈਂ ਗੁਰਗੱਦੀ ਦਾ ਉਤਰਾਧਿਕਾਰੀ ਹਾਂ। ਗੁਰੂ ਜੀ ਜਿਸ ਨੂੰ ਚਾਹੁਣ ਗੱਦੀ ਦੇ ਦੇਣ । ਮੇਰੇ ਕੋਲ ਬਾਅਦ ਵਿੱਚ ਲੈ ਲੈਣ ਦੀ ਤਾਕਤ ਹੈ। ਮੇਰੀ ਮਾਂ ਨੇ ਹੀ ਮੈਨੂੰ ਇਥੇ ਆਉਣ ਲਈ ਮਜਬੂਰ ਕਰਕੇ ਮੇਰਾ ਅਪਮਾਨ ਕੀਤਾ ਹੈ।'' ਇਹ ਕਹਿੰਦੇ ਹੋਏ ਧੀਰ ਮੱਲ ਘੋੜੇ 'ਤੇ ਸਵਾਰ ਹੋਇਆ ਅਤੇ ਵਾਪਸ ਕਰਤਾਰਪੁਰ ਆ ਗਿਆ।

# ਅਧਿਆਇ ਪੰਝੀ

## ਅੰਤਮ ਉਪਦੇਸ਼

ਗੁਰੂ ਜੀ ਦੇ ਬੁਲਾਵੇ 'ਤੇ ਜਦੋਂ ਗੁਰੂ ਦੇ ਸਿੱਖ ਸਾਰੇ ਪਾਸਿਆਂ ਤੋਂ ਕੀਰਤਪੁਰ ਆਣ ਪਹੁੰਚੇ ਤਾਂ ਉਥੇ ਪਰੰਪਰਾ ਅਨੁਸਾਰ ਹੋਲੀ ਦਾ ਤਿਉਹਾਰ ਮਨਾਇਆ ਜਾ ਰਿਹਾ ਸੀ। ਉਸ ਅਵਸਰ 'ਤੇ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਦਾ ਗਾਇਨ ਕੀਤਾ ਗਿਆ :-

ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧ ॥
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧ ॥ ਰਹਾਉ ॥
ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨ ॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩ ॥
ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੮੦)

ਹੇਠ ਲਿਖਿਆ ਸ਼ਬਦ ਵੀ ਸਿੱਖਾਂ ਨੂੰ ਇਹ ਯਾਦ ਦਿਵਾਉਣ ਵਾਸਤੇ ਗਾਇਆ ਗਿਆ ਕਿ ਐਸ਼-ਆਰਾਮ ਵਿੱਚ ਸਮਾਂ ਬਤੀਤ ਨਹੀਂ ਕੀਤਾ ਜਾਣਾ ਚਾਹੀਦਾ :-

ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ ॥
ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧ ॥
ਭਾਈ ਰੇ ਸੁਖੁ ਸਾਧਸੰਗਿ ਪਾਇਆ ॥
ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ ॥੧ ॥ ਰਹਾਉ ॥

ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ ॥
ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ ॥੨ ॥
ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥
ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ ॥੩ ॥
ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥
ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ ॥੪॥੨॥੭੨॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੨)

ਹੋਲੀ ਮਨਾਉਣ ਦੇ ਸੰਬੰਧ ਵਿਚ ਗੁਰੂ ਜੀ ਨੇ ਹੋਰ ਵਿਸ਼ੇਸ਼ ਆਦੇਸ਼ ਹੇਠ ਲਿਖੇ ਅਨੁਸਾਰ ਦਿੱਤੇ : "ਜਿਹੜਾ ਸ਼ਰਾਬ ਪੀਂਦਾ ਹੈ, ਧੂੜ ਮਿੱਟੀ ਸੁੱਟਦਾ ਹੈ ਅਤੇ ਮੂੰਹ ਕਾਲਾ ਕਰਦਾ ਹੈ ਅਗਲੇ ਜਹਾਨ ਵਿਚ ਉਸ ਦੇ ਸਿਰ ਸੁਆਹ ਪਏਗੀ ਅਤੇ ਉਸ ਦਾ ਮੂੰਹ ਕਾਲਾ ਹੋਵੇਗਾ।" ਜਿਹੜਾ ਘਟੀਆ ਹਾਵ-ਭਾਵ ਦਿਖਾਉਂਦਾ ਹੈ ਉਸਨੂੰ ਘੋਰ ਨਰਕ ਵਿੱਚ ਤਕਲੀਫ ਉਠਾਉਣੀ ਪਵੇਗੀ। ਜਿਹੜੇ ਸੱਚੇ ਨਾਮ ਵਿੱਚ ਆਨੰਦ ਲੈਂਦੇ ਹਨ ਉਹ ਹੀ ਹੋਲੀ ਦਾ ਸੱਚਾ ਆਨੰਦ ਮਾਣਦੇ ਹਨ; ਸੰਸਾਰ ਵਿੱਚ ਮਨੁੱਖਾ ਜਨਮ ਲੈਣ ਦਾ ਆਤਮਾ ਦਾ ਇਹੀ ਉਦੇਸ਼ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :-



ਆਇਓ ਸੁਨਨ ਪੜਨ ਕਉ ਬਾਣੀ ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥੧ ॥ਰਹਾਉ ॥
ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ ॥
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥੧ ॥
ਉਦਮੁ ਸਕਤਿ ਸਿਆਣਪ ਤੁਮ੍ਹਰੀ ਦੇਹਿ ਤ ਨਾਮੁ ਵਖਾਣੀ ॥
ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥੨॥੫੬॥੭੯॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯)

ਇੱਕ ਵੱਡੇ ਇਕੱਠ ਵਾਸਤੇ ਦਿਨ ਨਿਯਤ ਕੀਤਾ ਗਿਆ ਜਿਸ ਦਿਨ ਗੁਰੂ ਜੀ ਦੇ ਉਤਰਾਧਿਕਾਰੀ ਨੂੰ ਥਾਪਿਆ ਜਾਣਾ ਸੀ। ਜਦੋਂ ਸਾਰੇ ਇਕੱਠੇ ਹੋ ਗਏ ਤਾਂ ਗੁਰੂ ਹਰਿਗੋਬਿੰਦ ਜੀ ਉੱਠੇ । ਉਹਨਾਂ ਨੇ ਅਰਦਾਸ ਕਰਨ ਲਈ ਹੱਥ ਜੋੜੇ ਅਤੇ ਦਿਨ ਭਰ ਦੀ ਕਾਰਵਾਈ ਦੀ ਸਫਲਤਾ ਲਈ ਪਰਮਾਤਮਾ ਅੱਗੇ ਅਰਦਾਸ ਕੀਤੀ। ਇਸ ਤੋਂ ਬਾਅਦ ਹਰਿ ਰਾਇ ਜੀ ਦਾ ਹੱਥ ਫੜ ਕੇ ਗੁਰੂ ਜੀ ਨੇ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬਿਠਾ ਦਿੱਤਾ। ਬਾਬਾ ਬੁੱਢਾ ਜੀ ਦੇ ਪੁੱਤਰ ਭਾਈ ਭਾਨੇ ਨੇ ਹਰਿ ਰਾਇ ਜੀ ਦੇ ਮੱਥੇ 'ਤੇ ਤਿਲਕ ਲਾਇਆ ਅਤੇ ਉਹਨਾਂ

ਨੂੰ ਫੁੱਲਾਂ ਦਾ ਹਾਰ ਪਹਿਨਾਇਆ। ਗੁਰੂ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਹਰਿ ਰਾਇ ਜੀ ਦੇ ਸਾਹਮਣੇ ਭੇਟ ਕੀਤਾ। ਫਿਰ ਉਹਨਾਂ ਨੇ ਚਾਰ ਵਾਰ ਪਰਕਰਮਾ ਕੀਤੀ, ਉਹਨਾਂ ਦੇ ਸਾਹਮਣੇ ਸਿਰ ਝੁਕਾਇਆ ਅਤੇ ਉਹਨਾਂ ਨੂੰ ਹੇਠ ਲਿਖੇ ਆਦੇਸ਼ ਦਿੱਤੇ, "ਦਿਨ ਚੜ੍ਹਨ ਤੋਂ ਸਵਾ ਪਹਿਰ ਪਹਿਲਾਂ ਨੀਂਦ ਦਾ ਤਿਆਗ ਕਰਕੇ ਉਠਣਾ, ਇਸ਼ਨਾਨ ਕਰਨਾ ਅਤੇ ਜਪੁਜੀ ਦਾ ਪਾਠ ਕਰਨਾ ਜਿਹੜਾ ਕਿ ਗੁਰੂ ਦੀ ਬਖਸ਼ਿਸ਼ ਹੈ। ਆਪਣੇ ਵਿਹਾਰ ਵਿੱਚ ਸੱਜਣ ਬਣੇ ਰਹਿਣਾ, ਆਪਣੀ ਮਰਜ਼ੀ ਕਿਸੇ 'ਤੇ ਨਹੀਂ ਥੋਪਣੀ, ਨਾਮ ਦਾ ਜਾਪ ਕਰਨਾ ਅਤੇ ਦੂਸਰਿਆਂ ਨੂੰ ਵੀ ਜਪਾਉਣਾ ਆਪਣੇ ਪਵਿੱਤਰ ਸਿੱਖਾਂ ਦੀ ਸੰਗਤ ਵਿੱਚ ਦਿਨ ਵਿੱਚ ਦੋ ਵਾਰ ਬੈਠਣਾ।" ਆਪਣੇ ਉਤਰਾਧਿਕਾਰੀ ਨੂੰ ਇਹ ਅਤੇ ਇਸ ਤਰ੍ਹਾਂ ਦੇ ਆਦੇਸ਼ ਦੇ ਕੇ ਗੁਰੂ ਜੀ ਨੇ ਸਿੱਖਾਂ ਨੂੰ ਸੰਬੋਧਿਤ ਕੀਤਾ, "ਹਰਿ ਰਾਇ ਵਿੱਚ ਮੇਰਾ ਰੂਪ ਵੇਖਣਾ, ਗੁਰੂ ਨਾਨਕ ਦੇਵ ਜੀ ਦੀ ਅਧਿਆਤਮਕ ਸ਼ਕਤੀ ਇਹਨਾਂ ਵਿੱਚ ਪ੍ਰਵੇਸ਼ ਕਰ ਗਈ ਹੈ।" ਇਸ ਉਤੇ ਇਕੱਠੇ ਹੋਏ ਸਿੱਖਾਂ ਨੇ ਵਧਾਈਆਂ ਦਿੱਤੀਆਂ ਅਤੇ ਰਾਗੀਆਂ ਨੇ ਗਾਇਨ ਆਰੰਭ ਕਰ ਦਿੱਤਾ। ਇਹ ਘੋਸ਼ਣਾ ਕੀਤੀ ਗਈ ਕਿ ਵਿਧੀਵਤ ਥਾਪੇ ਗਏ ਇਹ ਹੁਣ ਸਤਵੇਂ ਗੁਰੂ ਹਨ। ਭੱਟਾਂ ਅਤੇ ਰਾਗੀਆਂ ਨੇ ਨੌਜਵਾਨ ਗੁਰੂ ਦੀ ਪ੍ਰਸੰਸਾ ਵਿੱਚ ਗੀਤ ਗਾਏ। ਸਾਰੇ ਇਹ ਕਹਿਣ ਵਿੱਚ ਇਕ-ਮੱਤ ਸਨ ਕਿ ਆਪਣੀ ਸੇਵਾ ਨਾਲ ਆਪਣੇ ਦਾਦਾ ਹਰਿਗੋਬਿੰਦ ਜੀ ਨੂੰ ਪ੍ਰਸੰਨ ਕਰਨ ਵਾਲੇ ਹਰਿ ਰਾਇ ਜੀ ਇਸ ਉੱਚੀ ਪਦਵੀ ਦੇ ਪੂਰੀ ਤਰ੍ਹਾਂ ਯੋਗ ਹਨ ਜਿਹੜੀ ਉਹਨਾਂ ਨੂੰ ਪ੍ਰਾਪਤ ਹੋਈ ਹੈ।

ਗੁਰੂ ਹਰਿਗੋਬਿੰਦ ਜੀ ਦੇ ਮਹਿਲ ਮਾਤਾ ਨਾਨਕੀ ਜੀ ਨੇ ਆਪਣੇ ਪਤੀ ਨੂੰ ਇਸ ਤਰ੍ਹਾਂ ਕਿਹਾ: "ਤੁਸਾਂ ਇਹ ਵਾਅਦਾ ਕੀਤਾ ਸੀ ਕਿ ਮੇਰਾ ਪੁੱਤਰ ਇਸ ਸੰਸਾਰ ਦਾ ਗੁਰੂ ਬਣੇਗਾ ਅਤੇ ਤੁਹਾਡਾ ਪੋਤਰਾ ਤੁਹਾਡੇ ਨਾਲੋਂ ਵੀ ਵੱਧ ਬਹਾਦਰ ਹੋਵੇਗਾ। ਮੇਰੇ ਸੁਆਮੀ, ਇਹ ਭਵਿੱਖਬਾਣੀ ਕਦੋਂ ਪੂਰੀ ਹੋਵੇਗੀ ?" ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਤੁਹਾਨੂੰ ਕਿਹਾ ਸੀ ਕਿ ਤੁਹਾਡਾ ਪੁੱਤਰ ਗੁਰੂ ਬਣੇਗਾ ਅਤੇ ਉਹ ਅਵੱਸ਼ ਬਣੇਗਾ। ਸਾਰਾ ਕੁਝ ਧੀਰਜ ਨਾਲ ਹੀ ਸਿਰੇ ਚੜ੍ਹਦਾ ਹੈ। ਤੁਸੀਂ ਹੁਣ ਪਿੰਡ ਬਕਾਲੇ ਜਾਉ ਜਿਥੇ ਸਾਡੇ ਮਾਤਾ ਗੰਗਾ ਜੀ ਯਾਦਗਾਰ ਹੈ ਅਤੇ ਉਥੇ ਹੀ ਨਿਵਾਸ ਕਰੋ।" ਗੁਰੂ ਜੀ ਨੇ ਸੂਰਜ ਮੱਲ ਜੀ ਨੂੰ ਪੁੱਛਿਆ ਕਿ ਉਹ ਕੀ ਵਰ ਚਾਹੁੰਦੇ ਹਨ। ਉਹਨਾਂ ਨੇ ਇਕ ਦਮ ਜੁਆਬ ਦਿੱਤਾ, "ਮੈਨੂੰ ਸੱਚਾ ਸਿੱਖ ਹੋਣ ਦਾ ਵਰ ਦਿਉ।" ਗੁਰੂ ਜੀ ਨੇ ਕਿਹਾ, "ਸ਼ਾਬਾਸ਼, ਮੇਰੇ ਪੁੱਤਰ, ਸ਼ਾਬਾਸ਼ ਤੇਰੀ ਲੰਬੀ ਉਮਰ ਹੋਵੇ ! ਤੂੰ ਬਹੁਤ ਵਧੇ ਫੁਲੇਂਗਾ। ਤੇਰੀ ਸੰਤਾਨ ਧਨੀ ਹੋਵੇਗੀ ਅਤੇ ਉਸ ਦਾ ਸਤਿਕਾਰ ਹੋਵੇਗਾ। ਹਰਿ ਰਾਇ ਦੇ ਨਾਲ ਰਹੋ ਅਤੇ ਤੁਹਾਨੂੰ ਸਾਰੀਆਂ ਅਧਿਆਤਮਕ ਅਤੇ ਦੁਨਿਆਵੀ ਪ੍ਰਾਪਤੀਆਂ ਹੋ ਜਾਣਗੀਆਂ।"

ਇਸ ਤੋਂ ਬਾਅਦ ਗੁਰੂ ਜੀ ਚਿੰਤਨ ਅਤੇ ਦੈਵੀ ਸਮਾਧੀ ਲਈ ਪਾਤਾਲਪੁਰੀ ਨਾਮਕ ਇਕ ਘਰ ਵਿੱਚ ਚਲੇ ਗਏ ਜਿਹੜਾ ਕਿ ਉਹਨਾਂ ਨੇ ਸਤਲੁਜ ਦੇ ਕੰਢੇ 'ਤੇ ਬਣਵਾਇਆ ਸੀ। ਜਿਵੇਂ

ਕਿ ਹੋਰ ਗੁਰੂ ਸਾਹਿਬਾਨ ਵੀ ਕਹਿੰਦੇ ਰਹੇ ਸਨ ਇਹਨਾਂ ਨੇ ਵੀ ਆਪਣੇ ਸਿੱਖਾਂ ਨੂੰ ਸ਼ੋਕ ਮਨਾਉਣ ਦੀ ਮਨਾਹੀ ਕੀਤੀ, ''ਇਹ ਦਿੱਸਦਾ ਅਤੇ ਸਪਰਸ਼ ਕੀਤਾ ਜਾਣ ਵਾਲਾ ਸਰੀਰ ਝੂਠਾ ਹੈ; ਸੱਚਾ ਕੇਵਲ ਪਰਮਾਤਮਾ ਹੈ।''

ਅੱਖਾਂ ਵਿੱਚ ਹੰਝੂ ਭਰ ਕੇ ਗੁਰੂ ਜੀ ਦੀ ਪੁੱਤਰੀ ਬੀਬੀ ਵੀਰੋ ਉਹਨਾਂ ਕੋਲ ਆਈ ਅਤੇ ਕਹਿਣ ਲੱਗੀ। ਮੇਰੀ ਮਾਂ ਚਲੀ ਗਈ ਅਤੇ ਮੈਨੂੰ ਛੱਡ ਗਈ। ਓਦੋਂ ਤੋਂ ਹੀ ਤੁਸੀਂ ਮੇਰੇ ਮਾਤਾ ਅਤੇ ਪਿਤਾ ਦੋਵੇਂ ਸੀ। ਤੁਹਾਡੇ ਬਿਨਾਂ ਮੈਂ ਕੀ ਕਰਾਂਗੀ ?'' ਗੁਰੂ ਜੀ ਨੇ ਉਸਨੂੰ ਹਰ ਤਰ੍ਹਾਂ ਨਾਲ ਹੌਂਸਲਾ ਦਿੱਤਾ ਅਤੇ ਇਸ ਤਰ੍ਹਾਂ ਆਪਣੀ ਗੱਲ ਕਹੀ, ''ਮੇਰੇ ਵਾਸਤੇ ਇਸ ਤਰ੍ਹਾਂ ਦੁਖੀ ਨਾ ਹੋਵੋ। ਪੈਦਾ ਹੋਈ ਹਰ ਚੀਜ਼ ਨੇ ਨਸ਼ਟ ਹੋਣਾ ਹੈ। ਤੇਰੇ ਪੁੱਤਰ ਪੈਦਾ ਹੋਣਗੇ ਜਿਹੜੇ ਤੇਰੇ ਭਤੀਜੇ ਦਸਵੇਂ ਗੁਰੂ ਦੇ ਨਾਲ ਹੋ ਕੇ ਲੜਨਗੇ ਅਤੇ ਬਹਾਦਰੀ ਵਿਖਾਉਣਗੇ।'' ਇਸ ਤੋਂ ਬਾਅਦ ਗੁਰਦੇਵ ਜੀ ਨੇ ਆਪਣੇ ਮਿੱਤਰਾਂ ਅਤੇ ਇਕੱਠੇ ਹੋਏ ਸੰਬੰਧੀਆਂ ਨੂੰ ਸਲਾਹ ਅਤੇ ਆਦੇਸ਼ ਰੂਪ ਵਿੱਚ ਵਿਦਾਈ ਦੇ ਸ਼ਬਦ ਕਹੇ।

ਜਾਂਦੇ ਹੋਏ ਗੁਰੂ ਜੀ ਨੂੰ ਗੁਰੂ ਹਰਿ ਰਾਇ ਜੀ ਨੇ ਇਕ ਬਹੁਤ ਹੀ ਜ਼ਰੂਰੀ ਸੁਆਲ ਪੁੱਛਿਆ, ''ਹੇ ਸੱਚੇ ਪਾਤਸ਼ਾਹ, ਤੁਹਾਡੀ ਦੁਸ਼ਮਨੀ ਤੁਰਕਾਂ ਨਾਲ ਖਤਮ ਹੋ ਗਈ ਹੈ। ਬਾਦਸ਼ਾਹ ਕੋਲ ਖਜ਼ਾਨਾ, ਹਥਿਆਰ ਅਤੇ ਕਿਲ੍ਹੇ ਹਨ। ਜੇ ਉਹ ਮੇਰੇ 'ਤੇ ਚੜ੍ਹ ਕੇ ਆਵੇ ਤਾਂ ਮੈਨੂੰ ਕੀ ਕਰਨਾ ਚਾਹੀਦਾ ਹੈ?'' ਗੁਰੂ ਹਰਿਗੋਬਿੰਦ ਜੀ ਨੇ ਉੱਤਰ ਦਿੱਤਾ, ''ਚਿੰਤਾ ਨਾ ਕਰੋ; ਜਿਹੜਾ ਤੁਹਾਡੇ ਵਿਰੁੱਧ ਦੁਸ਼ਮਨੀ ਦੀ ਭਾਵਨਾ ਮਨ ਵਿਚ ਰੱਖ ਕੇ ਆਵੇਗਾ ਉਹ ਕਦੀ ਵੀ ਤੁਹਾਨੂੰ ਜਿੱਤ ਨਹੀਂ ਸਕੇਗਾ। ਪਰਮਾਤਮਾ ਤੁਹਾਡੇ ਨਾਲ ਹੋਵੇਗਾ ਅਤੇ ਤੁਹਾਡੀ ਸਹਾਇਤਾ ਕਰੇਗਾ। ੨੨੦੦ ਘੋੜਸਵਾਰ ਹਮੇਸ਼ਾਂ ਆਪਣੇ ਨਾਲ ਰੱਖਣਾ।''

ਫਿਰ ਸਿੱਖਾਂ ਨੂੰ ਆਮ ਤੌਰ 'ਤੇ ਉਹਨਾਂ ਨੇ ਕਿਹਾ, ''ਸੱਤਵਾਂ ਪਾਤਸ਼ਾਹ ਗੁਰੂ ਹਰਿ ਰਾਇ ਹੁਣ ਨਾਨਕ ਦੇ ਤਖਤ 'ਤੇ ਬਿਰਾਜਮਾਨ ਹੈ। ਮੈਂ ਤੁਹਾਨੂੰ ਉਹਨਾਂ ਦਾ ਪੱਲਾ ਫੜਾਇਆ ਹੈ। ਜੇਕਰ ਤੁਸੀਂ ਉਹਨਾਂ ਦੀ ਸੇਵਾ ਕਰੋਗੇ ਤਾਂ ਮਨ-ਮੰਗੀਆਂ ਮੁਰਾਦਾਂ ਪ੍ਰਾਪਤ ਕਰੋਗੇ। ਉਹਨਾਂ ਕੋਲ ਮੁਕਤੀ ਅਤੇ ਸੰਸਾਰਕ ਖੁਸ਼ੀਆਂ ਦਾ ਖਜ਼ਾਨਾ ਹੈ।'' ਜਦੋਂ ਸਿੱਖਾਂ ਨੇ ਹੋਰ ਆਦੇਸ਼ ਦੇਣ ਵਾਸਤੇ ਗੁਰੂ ਜੀ ਨੂੰ ਕਿਹਾ ਤਾਂ ਉਹਨਾਂ ਨੇ ਗੁਰੂ ਅਰਜਨ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ :-

ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧ ॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨ ॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩ ॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪ ॥

ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫ ॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬ ॥
ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭ ॥
ਕਹੁ ਨਾਨਕ ਤਿਸ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥
(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੧੮)

ਇਸ ਸ਼ਬਦ ਦਾ ਉਚਾਰਨ ਕਰਕੇ ਗੁਰੂ ਜੀ ਨੇ ਆਪਣੇ ਸਿੱਖਾਂ ਅਤੇ ਉਹਨਾਂ ਦੇ ਪਰਿਵਾਰਾਂ ਨੂੰ ਇਸ ਤਰ੍ਹਾਂ ਸੰਬੋਧਿਤ ਕੀਤਾ : "ਜਦੋਂ ਅਸੀਂ ਚਲੇ ਜਾਈਏ ਤਾਂ ਤੁਸਾਂ ਪ੍ਰਸੰਨ ਹੋਣਾ ਹੈ ਅਤੇ ਖੁਸ਼ੀਆਂ ਮਨਾਉਣੀਆਂ ਹਨ। ਅਸੀਂ ਹੁਣ ਆਪਣੇ ਸਦੀਵੀਂ ਘਰ ਜਾ ਰਹੇ ਹਾਂ। ਸਾਡੇ ਘਰ ਵਿੱਚ ਸੋਗ ਨਹੀਂ ਹੋਣਾ ਚਾਹੀਦਾ ਬਲਕਿ ਹਰ ਵਿਅਕਤੀ ਪਰਮਾਤਮਾ 'ਤੇ ਭਰੋਸਾ ਰੱਖੇ। ਜਿਹੜਾ ਮੇਰੇ ਸ਼ਬਦਾਂ ਦਾ ਪਾਲਣ ਕਰੇਗਾ ਉਹ ਮੈਨੂੰ ਪਿਆਰਾ ਹੋਵੇਗਾ ਅਤੇ ਮੇਰੇ ਨਾਲ ਹੀ ਮੁਕਤੀ ਪ੍ਰਾਪਤ ਕਰੇਗਾ। ਗੁਰੂ-ਸ਼ਬਦਾਂ ਨਾਲ ਹਮੇਸ਼ਾਂ ਪਿਆਰ ਕਰਨਾ ਅਤੇ ਉਹਨਾਂ ਨੂੰ ਪੜ੍ਹਨ ਅਤੇ ਸੁਣਨ ਵਿਚ ਪ੍ਰਸੰਨਤਾ ਪ੍ਰਾਪਤ ਕਰਨੀ। ਸ਼ਰਧਾਪੂਰਵਕ ਸੱਚੇ ਨਾਮ ਦਾ ਸਿਮਰਨ ਕਰਨਾ ਅਤੇ ਰੋਜ਼ਾਨਾ ਵੱਧ ਤੋਂ ਵੱਧ ਉਸ ਦੇ ਸੁਆਦ ਦੇ ਨਸ਼ੇ ਨੂੰ ਮਾਨਣਾ।" ਇਸ ਤੋਂ ਬਾਅਦ ਗੁਰੂ ਜੀ ਨੇ ਗੁਲਾਬ, ਕੇਸਰ ਅਤੇ ਸੰਦਲ ਦਾ ਅਤਰ ਆਪਣੇ ਸਾਰੇ ਨਿਵਾਸ ਸਥਾਨਾਂ 'ਤੇ ਛਿੜਕਾਇਆ ਅਤੇ ਸਿੱਖਾਂ ਨੂੰ ਇਕ ਵੱਡੀ ਦਾਅਵਤ ਦਿੱਤੀ। ਆਪਣੇ ਰਬਾਬੀਆਂ ਨੂੰ ਉਹਨਾਂ ਨੇ ਧਨ, ਕੱਪੜੇ ਅਤੇ ਮਠਿਆਈਆਂ ਭੇਟ ਕੀਤੀਆਂ।

ਸਿੱਖ ਲੇਖਕ ਲਿਖਦੇ ਹਨ ਕਿ ਗੁਰੂ ਜੀ ਦੇ ਅਕਾਲ-ਚਲਾਣੇ ਸਮੇਂ ਆਕਾਸ਼ ਗੁਲਾਬੀ-ਲਾਲ ਦਿੱਸਣ ਲੱਗ ਪਿਆ ਸੀ ਅਤੇ ਅਸਮਾਨ ਵਿਚ ਧੀਮੀ ਸੁਰ ਵਿਚ ਗਾਇਨ ਦੀ ਆਵਾਜ਼ ਸੁਣੀ ਗਈ ਸੀ। ਠੰਢੀਆਂ ਅਤੇ ਖੁਸ਼ਬੂਦਾਰ ਹਵਾਵਾਂ ਚੱਲਣ ਲੱਗ ਪਈਆਂ ਸਨ। ਸਾਰੇ ਮਹਾਨ ਸੰਤ, ਸਿੱਧ ਅਤੇ ਹੋਰ ਉੱਚੀਆਂ ਹਸਤੀਆਂ ਉਹਨਾਂ ਦੇ ਗੁਣ ਗਾਉਂਦੀਆਂ ਹੋਈਆਂ ਉਹਨਾਂ ਨੂੰ ਲੈਣ ਆਈਆਂ ਅਤੇ ਉਹਨਾਂ ਨੇ ਗੁਰੂ ਜੀ ਦੀ ਜੈ-ਜੈ ਕਾਰ ਕੀਤੀ। ਗੁਰੂ ਜੀ ਨੂੰ ਇਕ ਸੁੰਦਰ ਅਰਥੀ 'ਤੇ ਲਿਜਾਇਆ ਗਿਆ। ਗਾਏ ਜਾਣ ਵਾਲੇ ਸ਼ਬਦਾਂ ਵਿਚੋਂ ਸੁਖਮਨੀ ਸਾਹਿਬ ਦੇ ਇਸ ਹਿੱਸੇ ਦਾ ਵਿਸ਼ੇਸ਼ ਤੌਰ 'ਤੇ ਗਾਇਣ ਕੀਤਾ ਗਿਆ :-

ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥
ਆਪਿ ਮਿਲਾਇ ਲਏ ਪ੍ਰਭੁ ਸੋਇ ॥
ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥
ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥
ਧੰਨੁ ਧੰਨੁ ਧੰਨੁ ਜਨੁ ਆਇਆ ॥

ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥
ਜਨ ਆਵਨ ਕਾ ਇਹੈ ਸੁਆਉ ॥
ਜਨ ਕੈ ਸੰਗਿ ਚਿਤਿ ਆਵੈ ਨਾਉ ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੯੪-੨੯੫)

ਦਬਸਤਾਨਿ-ਏ-ਮੁਜਾਹਬ ਦਾ ਲੇਖਕ ਜਿਹੜਾ ਕਿ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਉਥੇ ਹਾਜ਼ਰ ਪ੍ਰਤੀਤ ਹੁੰਦਾ ਹੈ, ਲਿਖਦਾ ਹੈ ਕਿ ਗੁਰੂ ਜੀ ਮੁਹੱਰਮ ਦੀ ਤਿੰਨ ਤਾਰੀਖ ਐਤਵਾਰ ਵਾਲੇ ਦਿਨ ਹਿਜਰੀ ੧੦੫੫ (੧੬੪੫ ਈ: ) ਨੂੰ ਪ੍ਰਲੋਕ ਸਿਧਾਰੇ ਸਨ ਉਹਨਾਂ ਦਾ ਅਧਿਆਤਮਕ ਅਤੇ ਦੁਨਿਆਵੀ ਸ਼ਾਸਨ ਕਾਲ ੩੭ ਸਾਲ ਅਤੇ ੧੦ ਮਹੀਨੇ ਦਾ ਸੀ।

ਗੁਰੂ ਜੀ ਦੇ ਸਸਕਾਰ ਤੋਂ ਬਾਅਦ ਬਿਧੀ ਚੰਦ ਦੇ ਪੁੱਤਰ ਲਾਲ ਚੰਦ ਨੇ (ਗੁਰੂ) ਗ੍ਰੰਥ ਸਾਹਿਬ ਦਾ ਉਥੋਂ ਤੱਕ (ਰਾਗ ਬਿਲਾਵਲ ਦੇ ਅੰਤ ਤੱਕ) ਦਾ ਪਾਠ ਕੀਤਾ ਜਿਥੋਂ ਤੱਕ ਉਸ ਦੇ ਪਿਤਾ ਨੇ ਉਤਾਰਾ ਕੀਤਾ ਸੀ।

ਚਲਾਣੇ ਨਾਲ ਸੰਬੰਧਤ ਜਦੋਂ ਸਾਰੀਆਂ ਰਸਮਾਂ ਪੂਰੀਆਂ ਹੋ ਗਈਆਂ ਤਾਂ ਸਵਰਗਵਾਸੀ ਗੁਰੂ ਜੀ ਦੇ ਆਦੇਸ਼ਾਂ ਮੁਤਾਬਕ ਮਾਤਾ ਨਾਨਕੀ ਅਤੇ ਉਹਨਾਂ ਦੇ ਪੁੱਤਰ ਤੇਗ ਬਹਾਦਰ ਜੀ ਬਕਾਲੇ ਵਾਸਤੇ ਚੱਲ ਪਏ ਅਤੇ ਉਥੇ ਤੇਗ ਬਹਾਦਰ ਜੀ ਗੱਦੀ ਮਿਲਣ ਦੇ ਸਮੇਂ ਤੱਕ ਨਿਵਾਸ ਕਰਦੇ ਰਹੇ। ਭਾਈ ਬੁੱਢਾ ਜੀ ਦੇ ਪੁੱਤਰ ਭਾਈ ਭਾਨਾ ਜੀ ਨੇ ਆਪਣੇ ਪੁੱਤਰ ਸਰਵਣ ਨੂੰ ਨਵੇਂ ਗੁਰੂ ਜੀ ਦੇ ਸਪੁਰਦ ਕਰ ਦਿੱਤਾ ਅਤੇ ਆਪ ਰਮਦਾਸ ਚਲੇ ਗਏ ਜਿਥੇ ਉਹ ਵੀ ਅਕਾਲ-ਚਲਾਣਾ ਕਰ ਗਏ। ਹੇਠ ਲਿਖੇ ਅਨੁਸਾਰ ਭਾਈ ਗੁਰਦਾਸ ਜੀ ਨੇ ਪਹਿਲੇ ਛੇ ਗੁਰੂਆਂ ਦੇ ਗੁਣਾਂ ਦਾ ਸੰਖੇਪ ਵਿਚ ਇਸ ਤਰ੍ਹਾਂ ਵਰਣਨ ਕੀਤਾ ਹੈ :-

ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ ।
ਅੰਗਦੁ ਅਲਖੁ ਅਭੇਉ ਸਹਜਿ ਸਮੋਇਆ ।
ਅਮਰਹੁ ਅਮਰ ਸਮੇਉ ਅਲਖੁ ਅਲੋਇਆ ।
ਰਾਮ ਨਾਮ ਅਰਿਖੇਉ ਅੰਮ੍ਰਿਤੁ ਚੋਇਆ ।
ਗੁਰ ਅਰਜਨ ਕਰਿ ਸੇਉ ਢੋਐ ਢੋਇਆ ।
ਗੁਰ ਹਰਿ ਗੋਬਿੰਦੁ ਅਮੇਉ ਅਮਿਉ ਵਿਲੋਇਆ ।
ਸਚਾ ਸਚਿ ਸੁਚੇਉ ਸਚਿ ਖਲੋਇਆ ।
ਆਤਮ ਅਗਹ ਗਹੇਉ ਸਬਦੁ ਪਰੋਇਆ ।
ਗੁਰਮੁਖ ਅਭਰ ਭਰੇਉ ਭਰਮ ਭਉ ਖੋਇਆ । (ਵਾਰ ੩ ਪਉੜੀ ੧੨)

(ਗੁਰੂ ਹਰਿਗੋਬਿੰਦ ਸਾਹਿਬ ਜੀ)

ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।
ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।
ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ।। ੪੮।।

(ਭਾਈ ਗੁਰਦਾਸ ਜੀ ਵਾਰ–੧)

